# ਇਸ ਵਿਚ


| | | |
|---|---|---|
| ੧. | ਗੁਰੂ ਨਾਨਕ ਮਹਿਮਾ | ੭ |
| ੨. | ਮਹਿਮਾ ਪ੍ਰਕਾਸ਼ | ੭੬ |
| ੩. | ਪਰਚੀਆਂ ਸੇਵਾ ਦਾਸ | ੨੩੫ |
| ੪. | ਨੋਂ, ਗੁਰ ਪ੍ਰਣਾਲੀਆਂ | ੨੫੮ |
| ੫. | ਅੰਤਕਾ | ੩੧੫ |


ਨੋਟ : ਤੀਜੇ ਭਾਗ ਵਿਚ ਕਵੀ ਸੰਤੋਖ ਸਿੰਘ ਦੀ ਮਹਾਨ ਰਚਨਾ "ਨਾਨਕ ਪ੍ਰਕਾਸ਼" ਹੈ ।

ਮੁੱਲ LBS Rs. 100

# ਸਿੱਖ ਇਤਿਹਾਸ ਦੇ ਸੋਮੇ

ਲੇਖਕ

## ਸੋਹਣ ਸਿੰਘ 'ਸੀਤਲ'

# ਆਰੰਭਕ ਸ਼ਬਦ

"ਸਿੱਖ ਇਤਿਹਾਸ ਦੇ ਸੋਮੇ" ਪਹਿਲਾ ਭਾਗ, ਅਕਤੂਬਰ, ੧੯੯੧ ਈ. ਵਿਚ ਛਪਿਆ ਹੈ। ਮੇਰੇ ਸੂਲਝੇ ਹੋਏ ਪਾਲਕਾਂ ਨੇ ਮੇਰੀ ਮਿਹਨਤ ਨੂੰ ਬਹੁਤ ਪਸੰਦ ਕੀਤਾ ਹੈ। ਉਸ ਵਿਚ ਮੈਂ ਪਿਛਲੇ ਪੰਜ ਇਤਿਹਾਸਕ ਗ੍ਰੰਥਾਂ ਨੂੰ ਲਿਆ ਹੈ।

੧. ਸ੍ਰੀ ਗੁਰੂ ਸੋਭਾ, ਕਰਤਾ ਕਵੀ 'ਸੈਨਾਪਤੀ' ਗ੍ਰੰਥ ਲਿਖਿਆ ਗਿਆ। ੧੭੬੮ ਬਿ. (੧੭੧੧ ਈ.)।

੨. ਗੁਰ ਬਿਲਾਸ ਛੇਵੀਂ ਪਾਤਸ਼ਾਹੀ, ਲਿਖਿਆ ਗਿਆ ੧੭੭੫ ਬਿ. (੧੭੧੮ ਈ.)।

੩. ਗੁਰ ਬਿਲਾਸ ਪਾਤਸ਼ਾਹੀ ੧੦, ਕਰਤਾ ਭਾਈ ਕੋਇਰ ਸਿੰਘ, ਲਿਖਿਆ ਗਿਆ ੧੮੦ ਬਿ. (੧੭੫੧ ਈ.)।

੪. ਬੰਸਾਵਲੀ ਨਾਮਾ, ਕਰਤਾ ਭਾਈ ਕੇਸਰ ਸਿੰਘ ਛਿੱਬਰ, ਲਿਖਿਆ ਗਿਆ ੧੮੨੬ ਬਿ. ( ੭੬੯ ਈ.)।

੫. ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਕਰਤਾ ਭਾਈ ਸੁੱਖਾ ਸਿੰਘ, ਲਿਖਿਆ ਗਿਆ ੧੮੫੪ ਬਿ. (੧੭੯੭ ਈ.)।

ਇਹ ਗ੍ਰੰਥ ਲਿਖਣ ਦਾ ਕਾਰਨ ਮੈਂ ਪਹਿਲੇ ਭਾਗ ਵਿਚ ਦੱਸ ਆਇਆ ਹਾਂ। (ਹੋ ਸਕੇ, ਤਾਂ ਪਾਠਕ ਉਹ ਭਾਗ ਪਹਿਲਾਂ ਪੜ੍ਹ ਲੈਣ।) ਕਵੀ 'ਸੈਨਾਪਤੀ' ਦੀ ਲਿਖਤ ਵਿਚ ਕੁਛ ਇਤਿਹਾਸਕ ਭੁੱਲਾਂ ਤਾਂ ਹਨ, ਪਰ ਉਹ ਸਿੱਖ ਸਿਧਾਂਤ ਤੋਂ ਦੂਰ ਨਹੀਂ ਗਿਆ। ਉਸ ਤੋਂ ਪਿਛਲੇ ਲੇਖਕਾਂ ਦੀ ਲਿਖਤ ਉਤੇ ਸਨਾਤਨੀ ਖ਼ਿਆਲਾਂ ਤੇ ਪੁਰਾਣਕ ਕਥਾਵਾਂ ਦਾ ਵਧੇਰੇ ਅਸਰ ਹੈ। ਕੁਛ ਤਾਂ ਗਿਣ ਮਿਥ ਕੇ ਇਸ ਮਨੋਰਥ ਨਾਲ ਲਿਖੇ ਗਏ ਹਨ, ਕਿ ਸਿੱਖਾਂ ਨੂੰ ਹਿੰਦੂਆਂ ਦਾ ਇਕ ਫ਼ਿਰਕਾ ਹੀ ਸਾਬਤ ਕਰਨਾ ਹੈ। ਹਿੰਦੂ ਧਰਮ ਵਾਲੇ ਦੇਵੀ ਦੇਵਤੇ ਤੇ ਹੋਰ ਧਾਰਮਕ ਰਸਮਾਂ ਨੂੰ ਜਾਣ ਬੁਝ ਕੇ ਸਿੱਖ ਧਰਮ ਵਿਚ ਸ਼ਾਮਲ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ 'ਖ਼ਾਲਸਾ ਪੰਥ' ਨਿਆਰਾ ਸਾਜਿਆ ਸੀ, ਜੋ ਪੂਰਨ ਤੌਰ 'ਤੇ ਇਕ 'ਪੰਥ' (ਧਰਮ, ਮਜ਼ਹਬ, ਜਾਂ ਕੌਮ) ਹੈ। ਸਿੱਖ ਪੰਥ ਕੋਲ ਆਪਣਾ ਇਸ਼ਟ, ਆਪਣਾ ਧਾਰਮਕ ਗ੍ਰੰਥ, ਆਪਣਾ ਗੁਰੂ (ਧਰਮ ਦਾ ਬਾਨੀ), ਆਪਣਾ ਧਾਰਮਕ ਕੇਂਦਰ, ਆਪਣੀ ਰਹਿਤ ਮਰਯਾਦਾ, ਆਪਣਾ ਨਿੱਜੀ ਸਰੂਪ, ਆਪਣੇ ਰਸਮੋ ਰਿਵਾਜ, ਤੇ ਆਪਣੀ ਸਭਯਤਾ ਹੈ। ਉਹ ਸਾਰੀਆਂ ਵਸ਼ੇਸ਼ਤਾਈਆਂ ਸਿੱਖਾਂ ਵਿਚ ਹਨ, ਜੋ ਇਕ ਸੁਤੰਤਰ ਕੌਮ ਵਿਚ ਹੋਣੀਆਂ ਚਾਹੀਦੀਆਂ ਹਨ।

ਪਰ ਸਨਾਤਨੀ ਖ਼ਿਆਲਾਂ ਦੇ ਲੇਖਕਾਂ ਨੇ ਬੜੇ ਫ਼ਰੇਬੀ ਢੰਗ ਨਾਲ, ਇਸ ਸਚਾਈ

ਦੇ ਉਲਟ ਅਸਰ ਪਾਉਣ ਦਾ ਯਤਨ ਕੀਤਾ ਹੈ। ਮੇਰਾ ਨਸ਼ਾਨਾ ਉਹਨਾਂ ਲਿਖਤਾਂ ਨੂੰ ਸਿਧਾਂਤਕ ਪੱਖ ਤੋਂ ਪਰਖਣਾ ਹੈ। ਉਹ ਸਾਰੇ ਗ੍ਰੰਥ ਕਵਿਤਾ ਵਿਚ ਲਿਖੇ ਗਏ ਹਨ। ਮੈਂ ਉਹਨਾਂ ਦਾ ਸਾਹਿਤਕ ਮੁੱਲ ਅੰਗਣ ਦਾ ਯਤਨ ਨਹੀਂ ਕੀਤਾ, ਸਗੋਂ ਉਹਨਾਂ ਨੂੰ ਇਤਿਹਾਸਕ ਤੇ ਸਿੱਖ ਸਿਧਾਂਤ ਦੇ ਪੱਖ ਤੋਂ ਹੀ ਵਿਚਾਰਿਆ ਹੈ। ਤੇ ਲੋੜ ਅਨਸਾਰ ਖੁੱਲ੍ਹੇ ਸ਼ਬਦਾਂ ਵਿਚ ਅਲੋਚਨਾ ਕੀਤੀ ਹੈ। (ਮੇਰੀ ਲਿਖਤ ਉਤੇ ਅਲੋਚਨਾ ਕਰਨ ਵਾਲਾ ਸ਼ਾਇਦ ਵਧੇਰੇ ਏਸੇ ਗੱਲ 'ਤੇ ਜ਼ੋਰ ਦੇਵੇਗਾ, ਕਿ ਮੈਂ ਉਹਨਾਂ ਦਾ ਸਾਹਿਤਕ ਮੁਲੰਕਣ ਕਿਉਂ ਨਹੀਂ ਕੀਤਾ।)

ਇਸ ਭਾਗ ਵਿਚ ਬਾਵਾ ਸਰੂਪ ਦਾਸ (ਚੰਦ) ਦੀ ਮਹਾਨ ਰਚਨਾ 'ਮਹਿਮਾ ਪ੍ਰਕਾਸ਼' ਨੂੰ ਲਿਆ ਗਿਆ ਹੈ। ਅਖ਼ੀਰ 'ਤੇ ਕੁਛ ਹੋਰ ਛੋਟੀਆਂ ਰਚਨਾਵਾਂ ਦਾ ਹਵਾਲਾ ਵੀ ਹੈ। ਤੀਸਰੇ ਭਾਗ ਵਿਚ 'ਸੂਰਜ ਪ੍ਰਕਾਸ਼' ਉਤੇ ਅਲੋਚਨਾ ਕਰਨ ਦਾ ਇਰਾਦਾ ਹੈ। ਅੱਗੇ ਜੋ ਵਾਹਿਗੁਰੂ ਨੂੰ ਭਾਵੇ। "ਨਕਿ ਨਥ, ਖਸਮ ਹਥ...।" ਫ਼ਤਹਿ।

ਸੀਤਲ ਭਵਨ,
ਲੁਧਿਆਣਾ-੨

ਸੋਹਣ ਸਿੰਘ ਸੀਤਲ
੫.੩.੮੨ ਈ.

੭

# ਗੁਰੂ ਨਾਨਕ ਮਹਿਮਾ, ਤੇ ਮਹਿਮਾ ਪ੍ਰਕਾਸ਼

(ਕਰਤਾ ਬਾਵਾ ਸਰੂਪ ਦਾਸ ਭੱਲਾ)

('ਸੂਰਜ ਪ੍ਰਕਾਸ਼' ਵਾਂਗ ਇਸ ਗ੍ਰੰਥ ਦੇ ਵੀ ਦੋ ਭਾਗ ਹਨ। ਪਹਿਲਾ ਭਾਗ ਹੈ "ਗੁਰੂ ਨਾਨਕ ਮਹਿਮਾ"। ਇਸ ਵਿਚ ਕੇਵਲ ਗੁਰੂ ਨਾਨਕ ਦੇਵ ਜੀ ਦੀਆਂ ਹੀ ਸਾਖੀਆਂ ਹਨ। ਦੂਸਰੇ ਭਾਗ ਦਾ ਨਾਮ ਹੈ "ਮਹਿਮਾ ਪ੍ਰਕਾਸ਼"। ਇਸ ਵਿਚ ਬਾਕੀ ਨੌਂ ਗੁਰੂ ਸਾਹਿਬਾਨ ਦੀਆਂ ਸਾਖੀਆਂ ਹਨ। ਸਹੀ ਅਰਥਾਂ ਵਿਚ ਇਹ ਗ੍ਰੰਥ ਏਥੇ ਮੁੱਕ ਜਾਂਦਾ ਹੈ। ਪਰ ਅਖੀਰ ਉਤੇ ਛੇ ਸਫ਼ਿਆਂ ਵਿਚ ਬਾਬਾ ਬੰਦਾ ਸਿੰਘ ਦਾ ਸੰਖੇਪ ਜਿਹਾ ਹਾਲ ਹੈ।

ਇਹ ਗ੍ਰੰਥ ੧੮੩੩ ਬਿ. (੧੭੭੬ ਈ.) ਵਿਚ ਲਿਖਿਆ ਗਿਆ ਹੈ। ਪਿਛੋਂ ਇਸ ਦੇ ਕਈ ਉਤਾਰੇ ਵੀ ਹੋਏ। ੧੯੭੧ ਈ. ਵਿਚ ਭਾਸ਼ਾ ਵਿਭਾਗ ਪੰਜਾਬ ਨੇ ਇਹ ਸਾਰਾ ਗ੍ਰੰਥ ਛਾਪ ਦਿਤਾ ਹੈ। ਇਸ ਤਰਾਂ ਇਹ ਮਹਾਨ ਰਚਨਾ ਆਮ ਪਾਠਕਾਂ ਦੇ ਸਾਮ੍ਹਣੇ ਆ ਗਈ।

ਇਹ ਪਹਿਲਾ ਗ੍ਰੰਥ ਹੈ,ਜਿਸ ਵਿਚ ਦਸਾਂ ਗੁਰੂਆਂ ਬਾਰੇ ਸਾਖੀਆਂ ਮਿਲਦੀਆਂ ਹਨ। ਇਸ ਤੋਂ ਪਹਿਲਾਂ ਕੇਵਲ ਇਕ ਇਕ ਗੁਰੂ ਬਾਰੇ ਹੀ ਲੇਖਕਾਂ ਨੇ ਲਿਖਿਆ ਸੀ।

ਇਸ ਦੇ ਕਰਤਾ ਹਨ ਬਾਵਾ ਸਰੂਪ ਦਾਸ ਭੱਲਾ। ਕਿਤੇ ਕਿਤੇ ਉਹ ਆਪਣਾ ਨਾਮ 'ਸਰੂਪ ਚੰਦ' ਵੀ ਲਿਖ ਜਾਂਦੇ ਹਨ। ਸਰੂਪ ਦਾਸ ਜੀ ਗੁਰੂ ਅਮਰਦਾਸ ਜੀ ਦੀ ਅੰਸ ਵਿਚੋਂ ਸਨ। ਸੰਖੇਪ ਬੰਸਾਵਲੀ ਇਉਂ ਹੈ :—

ਸਰੂਪ ਦਾਸ ਬਾਹੜ ਮੱਲ ਦਾ, ਬਾਹੜ ਮੱਲ ਰਤਨ ਸਿੰਘ ਦਾ, ਰਤਨ ਸਿੰਘ ਮੇਘ ਰਾਜ ਦਾ, ਮੇਘਰਾਜ ਸੁਲਤਾਨ ਸਿੰਘ ਦਾ, ਸੁਲਤਾਨ ਸਿੰਘ ਬਿਹਾਰੀ ਦਾਸ ਦਾ, ਬਿਹਾਰੀ ਦਾਸ ਅਰਜਾਨੀ ਜੀ ਦਾ, ਅਰਜਾਨੀ ਜੀ ਮੋਹਰੀ ਜੀ ਦੇ, ਤੇ ਬਾਬਾ ਮੋਹਰੀ ਜੀ ਗੁਰੂ ਅਮਰ ਦਾਸ ਜੀ ਦੇ ਛੋਟੇ ਸਾਹਿਜ਼ਾਦੇ ਸਨ।

ਗੁਰੂ-ਅੰਸ ਹੋਣ ਦੇ ਕਾਰਨ ਸਰੂਪ ਦਾਸ ਦੇ ਦਿਲ ਵਿਚ ਗੁਰੂ ਸਾਹਿਬਾਨ ਦਾ ਬਹੁਤ ਸਤਕਾਰ ਹੈ, ਪਰ ਨਾਲ ਹੀ ਕੁਛ ਕੁਛ ਮਾਣ ਵੀ ਹੈ। ਜਿਥੇ ਵੀ ਮੌਕਿਆ ਮਿਲਿਆ ਹੈ, ਉਹਨਾਂ ਭੱਲਿਆਂ ਦੀ ਉਚੇਚੀ ਵਡਿਆਈ ਕੀਤੀ ਹੈ।

ਸਰੂਪ ਦਾਸ ਦਾ ਦ੍ਰਿਸ਼ਟੀ ਕੋਣ ਕੁਛ ਕੁਛ ਸਨਾਤਨੀ ਹੈ। ਕਾਰਨ : ਉਸ ਸਮੇਂ

ਵਿੱਦਵਾਨ ਓਸੇ ਨੂੰ ਮੰਨਿਆਂ ਜਾਂਦਾ ਸੀ, ਜੋ ਹਿੰਦੂ ਮਤ ਦੇ ਧਾਰਮਕ ਗ੍ਰੰਥਾਂ ਦਾ ਗਿਆਤਾ ਹੋਵੇ। ਜੇਹੋ ਜੇਹਾ ਕੋਈ ਸਾਹਿਤ ਪੜ੍ਹੇ, ਉਸ ਦਾ ਅਸਰ ਵੀ ਜ਼ਰੂਰੀ ਹੈ। ਬਾਵਾ ਜੀ ਦੇ ਦ੍ਰਿਸ਼ਟੀਕੋਣ ਬਾਰੇ ਅਸੀਂ ਥਾਂ ਥਾਂ ਟੂਕਾਂ ਦੇਂਦੇ ਜਾਵਾਂਗੇ।

ਸਮੁੱਚੇ ਤੌਰ 'ਤੇ ਇਹ ਇਕ ਮਹਾਨ ਗ੍ਰੰਥ ਹੈ। ਅਸੀਂ ਟੀਕਾ-ਟਿਪਣੀ ਸਹਿਤ ਇਸ ਦਾ ਸਾਰ-ਅੰਸ ਦੇਂਦੇ ਹਾਂ।

ਜਿੱਥੇ ਮੈਂ 'ਮੂਲ' ਵਿਚੋਂ ਕੋਈ ਟੂਕ ਦਿਤੀ ਹੈ, ਓਥੇ ਪੁੱਠੇ ਕੌਮੇ "..." ਵਰਤੇ ਹਨ। ਜਿੱਥੇ ਆਪਣੇ ਵੱਲੋਂ ਅਲੋਚਨਾ ਕੀਤੇ ਹੈ, ਉਹ ਬਰੈਕਟਾਂ (...) ਵਿਚ ਹੈ। ਬਾਵਾ ਜੀ ਨੇ ਜੋ ਗੁਰਬਾਣੀ ਦੀਆਂ ਟੂਕਾਂ ਦਿਤੀਆਂ ਹਨ, ਬਹੁਤੇ ਥਾਂਈਂ ਉਹਨਾਂ ਦੇ ਸ਼ਬਦ-ਜੋੜ ਠੀਕ ਨਹੀਂ। ਅਸਾਂ ਮਹਾਰਾਜ ਦੀ ਬੀੜ ਨਾਲ ਮਿਲਾ ਕੇ, ਸ਼ਬਦ ਜੋੜ ਦਿਤੇ ਹਨ। ਹੇਠਾਂ ਬਰੈਕਟਾਂ ਵਿਚ ਰਾਗ, ਮਹਲਾ ਤੇ ਪੰਨਾ ਵੀ ਦੇ ਦਿਤਾ ਹੈ, ਤਾਂ ਕਿ ਪਾਠਕ ਚਾਹੇ, ਤਾਂ ਸਾਰਾ ਸ਼ਬਦ ਵੇਖ ਸਕੇ।)

# ਗੁਰੂ ਨਾਨਕ ਮਹਿਮਾ

(ਕਰਤਾ ਸਰੂਪ ਦਾਸ ਭੱਲਾ)

(ਇਹ ਗ੍ਰੰਥ ਇਉਂ ਆਰੰਭ ਹੁੰਦਾ ਹੈ ।)

ੴ ਸਤਿਗੁਰ ਪ੍ਰਸਾਦਿ ॥

"ਸਤਿਗੁਰ ਪ੍ਰਕਾਸ਼ ਸਾਖੀ ਜਨਮ, ਜਗੁ ਗਾਵਤ ਨਿਤ ਨੀਤ ।
'ਮਹਿਮਾ ਪ੍ਰਕਾਸ਼' ਤਿਹ ਨਾਮ ਧਰਿ, ਲਿਖੀ ਪੋਥੀ ਕੀਨੀ ਮੀਤ ।੧।
ਨਮੋ ਨਮੋ ਪਰਮਾਤਮਾ, ਸਤਿ ਗੁਰ ਕ੍ਰਿਪਾ ਨਿਧਾਨ ।
ਆਪ (ਦੋਖ) ਦੰਡਨ ਭਗਤ ਬੰਦਨ ਜਗਤ ਮਹਾਨ ।੨।"

(ਅੱਗੇ ਹਿੰਦੂ ਮਤ ਦੇ ਲੇਖਕਾਂ ਵਾਂਗ ਰਾਜਾ ਜਨਕ, ਨਾਰਦ ਮੁਨੀ, ਬ੍ਰਹਮਾ ਤੇ ਅਗਨਿ ਆਦਿ ਦੇਵਤਿਆਂ ਦਾ ਜ਼ਿਕਰ ਹੈ ।)

"ਅਥ ਰਾਜਾ ਜਨਕ ਪ੍ਰਸੰਗ ।
"ਕੋਟ ਛਿਨਵੇ ਜੀਵ ਮੁਕਤਾਏ ਨਰਕੋਂ ਜਨਕ ।
ਬਰ ਬਚਨ ਭਗਤ ਤਿਹ ਕੀਨ, ਤਿਹ ਹਿਤ ਹਰਿ ਗੁਰ ਬਪੁ ਧਰੇ ।੩।"
"ਅਥ ਨਾਨਕ ਪ੍ਰਕਾਸ਼ ਸਿੰਮ੍ਰਤ ਮਤ ਸੋ ਪ੍ਰਸੰਗ ਲਿਖਤੇ ।"
"ਏਕ ਸਮੈ ਸ੍ਰੀ ਨਾਰਦ ਬ੍ਰਹਮਾ ਪੈ ਗਏ ।
ਸੰਤ ਸਭਾ ਸੁਭ ਨਿਰਖਿ ਚਿਤਿ ਰਿਖ ਥਿਰ ਭਏ ।
ਤਹ ਪਰ-ਸੁਆਰਥ ਹਿੱਤ, ਰਿਖੀ ਬ੍ਰਹਮ ਬਿਨਤੀ ਕਰੇ ।
'ਪ੍ਰਭ ! ਭਰਥ ਖੰਡ* ਕਲ ਘੋਰ ਜੀਵ ਕੈਸੇ ਤਰੇ ।੪।"
"ਸ੍ਰੀ ਬ੍ਰਹਮਾ ਬਾਚ ।
"ਸ੍ਰੀ ਬਿਰੰਚ† ਰਿਖ‡ ਬਿਨੇ ਸੁਨ, ਦੀਓ ਉਤਰ ਸੁਤ ਭਾਇ ।
ਅਬ ਯਾ ਮੈ ਸੰਸਾ ਨਹੀਂ, ਹਰਿ ਧਰੇ ਸੰਤ ਬਪੁ() ਜਾਏ ।੫।
ਤਿਸੀ ਸਮੇ ਤਹ ਅਗਨਿ ਰਿਖੀਸੁਰ[] ਆਇਓ
ਕਰੀ ਡੰਡ†† ਪ੍ਰਕਾਸ, ਬ੍ਰਹਮ ਗੁਨ ਗਾਈਓ ।

---

* ਭਾਰਤ । † ਬ੍ਰਹਮਾ । ‡ ਨਾਰਦ । () ਸਰੀਰ । [] ਅਗਨੀ ਦੇਵਤਾ ।
†† ਡੰਡੌਤ, ਨਮਸਕਾਰ ।

ਹੇ ਪ੍ਰਭ ! ਬ੍ਰਹਮ ਵਿੱਦਿਆ ਮੋਹਿ ਦੀਜੈ ।
ਹੋਇ ਗਿਆਨ ਵਿਗਿਆਨ ਸੁਖ ਸਾਂਤ ਪਤੀਜੈ ।੬।"
"ਬ੍ਰਹਮ ਬਾਚ ।
"ਤੁਮ ਕੋ ਗਿਆਨ ਮਸਤਕ ਲਿਖਾ, ਅਬ ਨਿਜ ਆਸ਼੍ਰਮ ਜਾਇ ।
ਸਤਿਗੁਰ ਕੀ ਮਨਿ ਰੁਚਿ ਧਰੋ, ਹਿਰਦੇ ਸਾਂਤਿ ਉਪਜਾਇ ।੭।
ਪੁਨਿ ਪ੍ਰਤਿਗਿਆ ਰਿਖ ਸੋ ਬ੍ਰਹਮਾ ਇਮ ਕਹਾ ।
ਇਕ ਸੁਰਹ ਸਰਾਪਿਓ ਇੰਦ੍ਰ ਅਸੁਰ ਤਨ ਤਿਨ ਧਰਾ ।*
ਤਿਹ ਮੋਚਨ ਕਹਿਓ ਸਰਾਪ ਦਰਸਨ ਗੁਰ ਪਾਵਏ ।
ਕਰ ਦਰਸਨ ਸੁਰ ਤਨ ਪਾਇ, ਇੰਦਰ ਪਹਿ ਜਾਵਏ ।੮।
ਜਬ ਪ੍ਰਤਗਿਆ ਹੋਇ ਤਬੀ ਤੁਮ ਬੂਝਾ ।
ਪੁਨ ਆਵੈ ਤੁਮਰੇ ਪਾਸ ਆਰਾਮ ਤੁਮ ਸੂਝਾ ।
ਤਬ ਸਤਿਗੁਰ ਦਰਸਨ ਪਾਇ ਗਿਆਨ ਸੁਖ ਲੀਜੀਐ ।
ਅਖੰਡ ਸਮਾਧ ਸਮਾਇ, ਅਮਿਓ ਰਸ ਪੀਜੀਐ ।੯।
ਵੇ ਤੁਮਰੇ ਆਸ਼੍ਰਮ ਕੇ ਸਮੀਪ, ਰਹੇ ਅਸੁਰ ਤਿਹ ਠੌਰ ।
ਸਤਿਗੁਰ ਧਿਆਨ ਮਨ ਮੋ ਧਰੋ, ਚਲ ਆਵੇ ਤੁਮਰੀ ਓਰ ।੧੦।"
"ਪੁਨ ਬ੍ਰਹਮ ਬਾਚ ਸਰਬ ਰਿਖੀ ਪ੍ਰਤ ਬੈਕੁੰਠ ਧਾਮ ਕੋ
ਪ੍ਰਸੰਗ ਨਿਰੂਪਨੈ ਕੀਆ ।"
"ਹੋਇ ਕ੍ਰਿਪਾਵੰਤ ਬ੍ਰਹਮ ਕਹਿਤ, ਰਿਖ ਸਭਾ ਮਾਹਿ ਪ੍ਰਸੰਗ ।
ਮਮ ਏਕ ਸਮੈ ਹਰਿਪੁਰ ਗਇਓ, ਸੋਭਾ ਅਮਿਤ ਅਭੰਗ ।੧੧।
ਮਮ ਹਰਿ ਪੁਰ ਜਾਇ ਹਰਿ ਦਰਸਨ ਕੀਨਾ ।
ਹਰਿ ਕ੍ਰਿਪਾ ਵੰਤ ਨਿਕਟ ਆਸਨ ਦੀਨਾ ।
ਕਰ ਜੋੜ ਸਿਧ ਰਿਖ ਬਿਨੇ ਕਰੰਤੇ ।
ਪ੍ਰਭ ਭਰਥ ਖੰਡ ਕਲ ਘੋਰ ਵਰਤਤੇ ।੧੨।
ਭਗਤ ਹੀਨ ਸਭ ਜਗ ਭਇਆ, ਬਢਿਉਪਾਧ ਅੰਧਿਕਾਰ ।
ਹੇ ਪ੍ਰਭ ! ਤੁਮਰੀ ਕ੍ਰਿਪਾ ਬਿਨ, ਕਿਮ ਜੀਵਨ ਹੋਇ ਉਧਾਰ ।੧੩।
ਬਿਗਸ ਕਹਿਓ ਪ੍ਰਭ ਦਿਆਲ, ਕ੍ਰਿਪਾ ਕਟਾਛ ਕਰ ਮੋਰ ਦ੍ਰਿਗ ।
ਪ੍ਰਗਟਾਵੋਂ ਭਗਤ ਬਿਸਾਲ, ਮਾਤ ਲੋਕ ਧਰਿ ਸੰਤ ਬਪੁ ।੧੪।
ਸੁਨ ਬ੍ਰਹਮ ਦੇਵ । ਨਿਜ ਮੋਰ ਭੇਵ ।
ਲੇਵੋ ਅਵਤਾਰ । ਬਪ ਸੰਤ ਧਾਰ ।
ਜਗ ਭਗਤਹੀਨ । ਪਾਪਨ ਪ੍ਰਬੀਨ ।

---

* ਸੁਰ=ਦੇਵਤਾ । ਅਸੁਰ=ਦੈਤ । ਇੰਦਰ ਦੇ ਸਰਾਪੇ ਇਕ ਦੇਵਤੇ ਨੂੰ ਦੈਂਤ ਦਾ ਸਰੀਰ (ਜੂਨ) ਮਿਲਿਆ ।

ਦੇ ਭਗਤ ਚਾਰ । ਕਰ ਹੋ ਉਧਾਰ ।੧ ।
ਧਰੋਂ ਅਵਤਾਰ ਨਿਰੰਜਨੀ, ਮਾਇਆ ਕੀ ਨਹੀਂ ਲੇਸ ।
ਲੇ ਭਗਤ ਸਕਤ ਸੰਗ ਅਵਤਰੋਂ, ਧਰੋਂ ਸੰਤ ਕੋ ਭੇਸ ।੧੬।''

(ਏਨੀ ਲੰਮੀ ਟੂਕ ਇਸ ਵਾਸਤੇ ਦਿਤੀ ਹੈ, ਕਿ ਪਾਠਕ ਬਾਬਾ ਸਰੂਪ ਦਾਸ ਜੀ ਦੇ ਦ੍ਰਿਸ਼ਟੀਕੋਣ ਤੋਂ ਜਾਣੂ ਹੋ ਜਾਣ। ਜਿਵੇਂ ਪੁਰਾਣਾ ਵਿਚ ਅਵਤਾਰਾਂ ਦੀ ਸਾਖੀ ਆਰੰਭ ਹੁੰਦੀ ਹੈ, ਓਸੇ ਤਰਾਂ ਕੀਤੀ ਹੈ। ਪਹਿਲਾਂ ਬਿਨਾਂ ਕਾਰਨ ਹੀ ਰਾਜਾ ਜਨਕ ਦਾ ਜ਼ਿਕਰ ਹੈ। ਪ੍ਰਸੰਗ ਨਾਲ ਉਸਦਾ ਕੋਈ ਸੰਬੰਧ ਨਹੀਂ। ਅੱਗੇ ਕੇਵਲ ਭਾਰਤ ਵਿਚ ਹੀ ਵਧੇ ਪਾਪਾਂ ਦਾ ਜ਼ਿਕਰ ਹੈ। ਫਿਰ ਨਾਰਦ, ਬ੍ਰਹਮਾ, ਅਗਨੀ ਦੇਵਤਾ ਆ ਗਏ । ਬ੍ਰਹਮਾ ਰਾਹੀਂ ਈਸ਼ਵਰ ਤਕ ਬੇਨਤੀ ਪੁੱਜੀ । ਅੱਗੇ ਜਾ ਕੇ ਲੇਖਕ ਇਕ ਭੁਲੇਖਾ ਪਾ ਜਾਂਦਾ ਹੈ। ਪਹਿਲਾਂ ਤਾਂ ਲਿਖਦਾ ਹੈ, "ਪ੍ਰਗਟਾਵੋਂ ਭਗਤ ਬਿਸਾਲ, ਮਾਤ ਲੋਕ ਧਰਿ ਸੰਤ ਬਪੁ।'' ਅਰਥ ਬੜਾ ਸਾਫ ਹੈ, ਕਿ ਇਕ ਸੰਤ ਸਰੂਪ ਭਗਤ ਪੈਦਾ ਕਰਾਂਗਾ । ਇਹ ਸਿਧਾਂਤ ਸਿੱਖੀ ਨਾਲ ਮਿਲਦਾ ਹੈ। ਪਰ ਸੋਲ੍ਹਵੇਂ ਛੰਦ ਵਿਚ ਲਿਖ ਦਿਤਾ ਹੈ, "ਧਰੋਂ ਅਵਤਾਰ ਨਿਰੰਜਨੀ,... ਲੇ ਭਗਤ ਸਕਤ ਸੰਗ ਅਵਤਰੋਂ, ਧਰੋਂ ਸੰਤ ਕੋ ਭੇਸ ।'' ਅਰਥ ਹੈ, 'ਮੈਂ ਆਪ ਅਵਤਾਰ ਧਾਰਾਂਗਾ।' ਇਹ ਗੀਤਾ ਦਾ ਸਿਧਾਂਤ ਹੈ। ਸਿੱਖ ਸਿਧਾਂਤ ਅਨੁਸਾਰ ਈਸ਼ਵਰ ਜਨਮ ਨਹੀਂ ਧਾਰਦਾ । ਉਸ ਸਮੇਂ ਕੁਛ ਰਵਾਜ ਜਿਹਾ ਪਿਆ ਹੋਇਆ ਸੀ, ਇਹ ਸਾਬਤ ਕਰਨ ਦਾ, ਕਿ ਸਾਡਾ ਗੁਰੂ, ਰੱਬ ਆਪ ਰੂਪ ਧਾਰ ਕੇ ਆਇਆ ਸੀ। ਕਈ ਲੇਖਕਾਂ ਨੇ ਗੁਰੂ ਨਾਨਕ ਦੇਵ ਜੀ ਬਾਰੇ ਅਜੇਹੇ ਵਿਚਾਰ ਪਰਗਟ ਕੀਤੇ ਸਨ । ਪਰ ਗੁਰੂ ਮਹਾਰਾਜ ਸਾਫ਼ ਸ਼ਬਦਾਂ ਵਿਚ ਲਿਖ ਗਏ ਹਨ, ਕਿ ਮੈਂ ਇਕ ਦਮ ਦਾ ਮਹਿਮਾਨ 'ਆਦਮੀ' ਹਾਂ ।)

(ਅੱਗੇ ਸਾਖੀ ਚਲਦੀ ਹੈ) ਸੰਤ-ਅਵਤਾਰ (ਗੁਰੂ ਜੀ) ਦੇ ਦਰਸ਼ਨ ਕਰਨ ਵਾਸਤੇ ਨਾਰਦ ਮੁਨੀ ਪੰਜਾਬ ਨੂੰ ਤੁਰ ਪਏ । ਰਸਤੇ ਵਿਚ ਨਾਰਦ ਜੀ ਨੂੰ ਭਰਥਰੀ ਨਾਥ ਮਿਲ ਪਿਆ । ਭਰਥਰੀ ਨੇ ਨਾਰਦ ਅੱਗੇ ਬੇਨਤੀ ਕੀਤੀ, ਕਿ

"ਤਪ, ਜੋਗ, ਧਿਆਨ ਕੀਨੇ, ਨਹੀਂ ਸਾਂਤਿ ਮਨ ਬੀਚਾਰਾ ।੨੧।''

ਅੱਗੋਂ ਨਾਰਦ ਨੇ ਕਿਹਾ,

"ਤਬ ਕਹਾ ਰਿਖੀ, 'ਹਰਿ ਬਪੁ ਧਰਿਓ, ਸੰਤ ਰੂਪ ਅਵਤਾਰ ।
ਆਇ ਹੈ ਤੁਮਰੇ ਪਾਸ ਵੈ, ਸੰਸਾ ਕਰੈ ਨਿਵਾਰ ।੨੫।''

(ਏਥੇ ਵੀ ਓਹਾ ਵਿਚਾਰ ਹੈ, ਕਿ ਹਰੀ (ਈਸ਼ਵਰ) ਨੇ ਸੰਤ ਰੂਪ ਅਵਤਾਰ ਧਾਰਿਆ ਹੈ, ਉਹ ਤੇਰਾ ਸੰਸਾ ਨਵਿਰਤ ਕਰਨਗੇ ।)

(ਅੱਗੇ ਬਾਵਾ ਜੀ ਗ੍ਰੰਥ ਲਿਖਣ ਦਾ ਕਾਰਨ ਦਸਦੇ ਹਨ ।)

"ਦਿਵਸ ਏਕ ਮਨ ਭਇਆ ਉਮਾਹਾ ।
ਗੁਰ ਮਹਿਮਾ ਲਿਖ ਲੀਜੈ ਲਾਹਾ ।
ਸਤਿਗੁਰ ਮਹਿਮਾ ਪਤਿਤ ਉਧਾਰਨ ।
ਮਹਾਂ ਭੈ ਸਾਗਰ ਪਾਰ ਉਤਾਰਨ ।੨੭।
ਜਨਮ ਸਾਖੀ ਤੇ ਆਦਿ ਜੋ ਸਾਖੀ ।

ਗੁਰਮੁਖਿ ਸਿਖਨ ਜੋ ਮੁਖ ਭਾਖੀ ।
ਗੁਰ ਕੁਲ ਪੁਰਖਨ ਜੋ ਮੁਖ ਕਹੀ ।
ਤਾਮੋ ਰਤਨ ਚੁਨਿ ਹਿਰਦੈ ਗਹੀ ।...੨੮।
ਦਸੋ ਸਰੂਪ ਕੀ ਮਹਿਮਾ ਕੀਨਾ ।
ਸਰੂਪ ਚੰਦ ਗੁਰ ਚਰਨ ਅਧੀਨਾ ।੨੯।"

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਸਤਿਗੁਰ ਅਵਤਾਰ ਕਥਾ

"ਹਰਿ ਭਇਓ ਅਵਤਾਰ ਨਿਰੰਜਨੀ, ਸੰਤ ਰੂਪ ਤਨ ਧਾਰ ।
ਕਾਰਨ ਤਾਰਨ ਜਗਤ ਕੋ ਕਰ ਹੈ ਭਗਤ ਪ੍ਰਚਾਰ ।੧।"
"ਸੰਮਤ ਬਿਕ੍ਰਮ ਨ੍ਰਿਪਤ ਕੋ ਪੰਦਰਹ ਸਹਸ ਪਚੀਸ ।
ਬੈਸਾਖ ਸੁਦੀ ਤਿਥ ਤੀਜ ਕੋ,* ਧਰਿਓ ਸੰਤ ਬਪੁ ਈਸ ।੩।"
"ਸ੍ਰੀ ਬਾਬਾ ਕਾਲੂ ਜੀ ਕੇ ਧਾਮੰ ।
ਸ੍ਰੀ ਮਾਤਾ ਦੇਵੀ ਤਿਪਰੋ ਨਾਮੰ ।
ਬੇਦੀ ਕੁਲ ਪਾਵਨ ਸ਼ੁਭ ਚਾਰਿ ।
ਅੰਮ੍ਰਿਤ ਸਮੇਂ ਸਤਿਗੁਰ ਅਵਤਾਰ ।੪।"
(ਅੱਗੇ ਮੰਗਲ, ਤੇ ਖ਼ੁਸ਼ੀ ਦਾ ਪਰਗਟਾਵਾ ਹੈ ।)
ਸਾਖੀ ਸੰਪੂਰਨ ਹੋਈ ।੧।

---

# ਨਾਮ ਕਰਨ ਦੀ ਸਾਖੀ

ਪ੍ਰੋਹਤ ਹਰਿਦਿਆਲ ਨੇ 'ਨਾਨਕ' ਨਾਮ ਧਰਿਆ । ਗੁਰੂ ਜੀ ਤਲਵੰਡੀ ਰਾਇ ਬੁਲਾਰ ਦੀ ਵਿਚ ਪਰਗਟ ਹੋਏ ।

ਸਾਖੀ ਪੂਰਨ ਹੋਈ ।੨।

---

# ਸਾਖੀ ਬਾਲ ਵਰੇਸ

ਗੁਰੂ ਜੀ ਸੋਲਾਂ ਦਿਨਾਂ ਦੇ ਹੋਏ, ਤਾਂ ਗੋਰਖ ਜੀ ਆਏ ।

---

* ਜਨਮ ਸਾਖੀ ਮੇਹਰਬਾਨ, ਪੰਨਾ ੯; ਜਨਮ ਸਾਖੀ ਭਾਈ ਮਨੀ ਸਿੰਘ, ਪੰਨਾ ੩੫; ਪੁਰਾਤਨ ਜਨਮ ਸਾਖੀ, ਪੰਨਾ ੧; ਮੈਕਾਲਿਫ਼, ਪੰਨਾ ੧ । ਇਹ ਸਾਰੇ ਇਤਿਹਾਸਕਾਰ ਥਿੱਤ ਤਾਂ ਵੈਸਾਖ ਸੁਦੀ ਤਿੰਨ ਹੀ ਮੰਨਦੇ ਹਨ, ਪਰ ਸੰਮਤ ੧੫੨੬ ਬਿ: ।

"ਸ੍ਰੀ ਗੋਰਖ ਨਾਥ ਆਂਗਨ ਮੋ ਆਏ ।
ਆਗੇ 'ਅਲਖ ਮੁਖ ਸ਼ਬਦ ਸੁਨਾਏ ।
ਦੀਆ ਉਤਰ ਦਿਆਲ ਗਿਆਨ ਰਸ ਪਾਗੇ ।
'ਅਲਖ ਕਬੀ ਸੋਵੇ ਨਹੀਂ ਜਾਗੇ' ।੩।
ਸੁਨ ਯਹ ਵਚਨ ਨਾਥ ਮਗਨਾਨੇ ।
ਪੂਰਨ ਪੁਰਖ ਬਾਬਾ ਕਰਿ ਜਾਨੇ ।
ਤਬ ਤੀਨ ਬਾਰ ਦੀਆਂ ਨਾਥ ਪ੍ਰਦਖਨਾ ।
'ਬਲਿਹਾਰ ਜਾਉ' ਕਹਾ, ਸੰਤ ਬਿਚਛਨਾ ।੪।
ਗੁਰ ਬਾਲ ਸਰੂਪ ਦੀਆ ਉਤਰ ਸਾਰ ।
'ਵਾਰਿਆ ਨ ਜਾਵਾ ਏਕ ਵਾਰ ।'......੫ ।"

(ਲੇਖਕ ਦੀ ਸ਼ਰਧਾ ਹੈ, ਅੰਧ ਵਿਸ਼ਵਾਸ ।)

ਲੋਕ ਵੇਖ ਕੇ ਹੈਰਾਨ ਹੋ ਗਏ । ਨਾਥ ਨੇ ਕਿਹਾ, 'ਮੈਂ ਗੋਰਖ ਹਾਂ, ਤੇ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸਾਂ ।' ਇਹ ਕਹਿ ਕੇ ਗੋਰਖ ਲੋਪ ਹੋ ਗਿਆ ।

ਸਾਖੀ ਪੂਰਨ ਹੋਈ ।੩।

---

# ਸਾਖੀ ਜਨੇਊ ਦੀ

ਗੁਰਦੇਵ ਸੱਤ ਸਾਲ ਦੇ ਹੋਏ, ਤਾਂ ਬਾਬਾ ਕਾਲੂ ਨੇ ਹਜ਼ੂਰ ਨੂੰ ਜਨੇਊ ਪਹਿਨਾਉਣਾ ਚਾਹਿਆ । ਰਿਸ਼ਤੇਦਾਰ ਇਕੱਠੇ ਹੋ ਗਏ । ਹਰਿਦਿਆਲ ਪ੍ਰੋਹਤ ਆ ਗਿਆ ।

"ਭਏ ਇਕਤਰ ਕੁਲ ਲੋਕ ਬਿਪ੍ਰ ਸਭ ਆਇ ਕੈ ।
ਬੇਦ ਰੀਤ ਸਭ ਕਰੀ, ਬਿਧਵਤ ਮਨ ਭਾਇ ਕੈ ।
ਜਗਿਓਪਵੀਤ ਪੜ ਮੰਤ੍ਰ ਦਿਆਲ ਪਹਿਰਾਇਆ ।
ਹੋ, ਤਬ ਹਸ ਬੋਲੇ ਕਿਰਪਾ ਨਿਧਾਨ, ਇਹ ਸ਼ਬਦ ਸੁਨਾਇਆ । ।"

ਅੱਗੇ ਸ਼ਬਦ ਲਿਖੇ ਹਨ :

'ਦਇਆ ਕਪਾਹ, ਸੰਤੋਖੁ ਸੂਤੁ,...।" "ਨਾਨਕ ਤਗੁ ਨ ਤੁਟਈ, ਜੇ ਤਗਿ ਹੋਵੈ ਜੋਰੁ ।"..."ਤਗੁ ਨਾ ਇੰਦ੍ਰੀ, ਤਗੁ ਨ ਨਾਰੀ ।...ਨਾਉ ਸੁਜਾਣ ।"

(ਆਸਾ ਮ: ੧, ਪੰਨਾ ੪੭੧)

(ਇਸਦਾ ਅਰਥ, ਗੁਰੂ ਜੀ ਨੇ ਜਨੇਊ ਪਹਿਨ ਲਿਆ, ਤੇ ਫਿਰ ਉਸਦਾ ਵਿਰੋਧ ਕੀਤਾ । ਜੇ ਪਹਿਨ ਹੀ ਲਿਆ, ਤਾਂ ਫਿਰ ਵਿਰੋਧ ਦੀ ਕੀ ਕੀਮਤ ?)

ਸਾਰੇ ਲੋਕ ਬਾਬਾ ਕਾਲੂ ਜੀ ਨੂੰ ਵਧਾਈਆਂ ਦੇਂਦੇ ਚਲੇ ਗਏ ।

ਸਾਖੀ ਪੂਰਨ ਹੋਈ ।੪।

---

# ਸਾਖੀ ਪਾਂਧੇ ਪਾਸ ਪੜ੍ਹਨ ਦੀ

ਗੁਰੂ ਜੀ ਨੂੰ ਪਾਂਧੇ ਪਾਸ ਪੜ੍ਹਨ ਬਿਠਾਇਆ। ਹਜ਼ੂਰ ਚੁੱਪ ਚਾਪ ਬੈਠੇ ਰਹਿਣ, ਪੜ੍ਹਨ ਲਿਖਣ ਕੁਛ ਨਾ। ਪਾਂਧੇ ਨੇ ਪਹਾੜੇ ਪੜ੍ਹਨ ਵਾਸਤੇ ਕਿਹਾ, ਤਾਂ ਗੁਰਦੇਵ ਨੇ ਸ਼ਬਦ ਉਚਾਰਿਆ,

"ਜਾਲਿ ਮੋਹੁ ਘਸਿ ਮਸੁ ਕਰ, ਮਤਿ ਕਾਗਦੁ ਕਰਿ ਸਾਰੁ।...।"

(ਸਿਰੀ ਰਾਗ ਮ: ੧, ਪੰਨਾ ੧੬)

(ਇਹ ਪੂਰਾ ਸ਼ਬਦ ਹੈ, ਤੇ ਫਿਰ ਇਸਦੇ ਅਰਥ ਹਨ।)

ਪਾਂਧੇ ਨੇ ਜਾ ਕੇ ਬਾਬੇ ਕਾਲੂ ਨੂੰ ਕਿਹਾ, "ਤੇਰਾ ਪੁੱਤਰ ਕੋਈ ਵੱਡਾ ਭਗਤ ਹੈ। ਇਹ ਸਭ ਕੁਛ ਪੜ੍ਹਾ ਹੈ, ਇਸ ਕੋ ਕਿਆ ਪੜ੍ਹਾਵੈ।"

ਸਾਖੀ ਪੂਰਨ ਹੋਈ।੫।

---

# ਸਾਖੀ ਮੁੱਲਾਂ ਪਾਸ ਪੜ੍ਹਨ ਦੀ

ਫਿਰ ਬਾਬਾ ਕਾਲੂ ਜੀ ਗੁਰੂ ਜੀ ਨੂੰ ਮੁੱਲਾਂ ਪਾਸ ਪੜ੍ਹਨ ਲੈ ਗਏ। ਮੁੱਲਾਂ ਨੇ ਅਲਫ਼ ਬੇ ਲਿਖ ਦਿਤਾ। ਗੁਰੂ ਜੀ ਨੇ ਸ਼ਬਦ ਉਚਾਰਿਆ,

"ਸੋਈ ਮਉਲਾ, ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ।...।"

(ਸਿਰੀ ਰਾਗ, ਮ. ੧, ਪੰਨਾ ੨੪)

(ਫਿਰ ਇਸ ਦਾ ਅਰਥ ਹੈ।)

ਮੁੱਲਾਂ ਨੇ ਬਾਬੇ ਕਾਲੂ ਨੂੰ ਕਿਹਾ, "ਤੇਰਾ ਪੁੱਤਰ ਪਾਕ ਬੰਦਾ ਹੈ। ਇਸ ਕਉ ਕੌਨ ਪੜ੍ਹਾਵੈ। ਇਹ ਸਭ ਕਿਛੁ ਜਾਨਤਾ ਹੈ।"

ਸਾਖੀ ਪੂਰਨ ਹੋਈ।੬।

---

# ਸਾਖੀ ਉਜੜਿਆ ਖੇਤ ਹਰਿਆ ਕੀਤਾ

"ਸਦਾ ਬਿਰਕਤ ਨਾਨਕ ਰਹੈ, ਕਾਹੂੰ ਸੋ ਨਹੀਂ ਸੰਗ।
ਜੋ ਬੈਠੋ ਬੈਠੋ ਰਹੈ, ਸੋਏ ਸੈਨ ਅਭੰਗ।੧।"

ਪਿਤਾ ਦੇ ਕਹਿਣ ਉਤੇ ਮਹਾਰਾਜ ਮੱਝੀਂ ਚਾਰਨ ਲੈ ਗਏ।

ਗੁਰੂ ਜੀ ਬਿਰਛ ਛਾਂਵੇਂ ਸੌਂ ਗਏ। ਮੱਝੀਂ ਨੇ ਇਕ ਖੇਤ ਉਜਾੜ ਦਿਤਾ। ਮਾਲਕ ਮੱਝੀਂ ਘੇਰ ਕੇ ਲੈ ਗਿਆ, ਤੇ ਰਾਏ ਪਾਸ ਫ਼ਰਯਾਦ ਜਾ ਕੀਤੀ। ਗੁਰੂ ਜੀ ਨੇ ਫ਼ੁਰਮਾਇਆ, "ਆਦਮੀ ਭੇਜ ਕੇ ਵੇਖੋ, ਖੇਤ ਨਹੀਂ ਉਜੜਿਆ। ਰਾਏ ਨੇ ਆਦਮੀ ਭੇਜੇ, ਖੇਤ ਸਹੀ ਸਲਾਮਤ ਸੀ। ਵੇਖ ਕੇ ਸਭ ਹੈਰਾਨ ਹੋਏ।

"ਪੁਨਿ ਕਾਲੂ ਸੋ ਕਹਾ ਰਾਇ, 'ਪੁੱਤਰ ਤੁਹਿ ਪੀਰ ਹੈ।

ਦਿਨ ਦਿਨ ਪ੍ਰਗਟੇ ਕਲਾ, ਇਹ ਵਲੀ ਫ਼ਕੀਰ ਹੈ ।...੧੬।"

ਸਾਖੀ ਪੂਰਨ ਹੋਈ ।੭।

---

# ਸਾਖੀ ਬਿਰਛ ਦੀ ਛਾਂ ਨਾ ਢਲਨ ਦੀ

ਗੁਰੂ ਜੀ ਮੱਝੀਂ ਚਾਰਨ ਗਏ, ਤੇ ਇਕ ਬਿਰਛ ਥੱਲੇ ਸੌਂ ਗਏ । ਬਾਕੀ ਬਿਰਛਾਂ ਦੇ ਪਰਛਾਂਵੇਂ ਢਲ ਗਏ, ਪਰ ਉਸ ਰੁੱਖ ਦੀ ਛਾਂ ਨਾ ਢਲੀ । ਰਾਏ ਬੁਲਾਰ ਇਹ ਕਰਾਮਾਤ ਵੇਖ ਕੇ ਚਰਨੀ ਢੱਠਾ ।

ਸਾਖੀ ਪੂਰਨ ਹੋਈ ।੮।

---

# ਸਾਖੀ ਨਾਨਕ ਜੀ ਕੇ ਵਿਆਹ ਦੀ

ਗੁਰੂ ਜੀ ਹਰ ਵੇਲੇ ਉਦਾਸ ਰਹਿੰਦੇ । ਲੋਕਾਂ ਸਲਾਹ ਦਿਤੀ ਬਾਬੇ ਕਾਲੂ ਨੂੰ,

"ਪੁਤ੍ਰ ਸਮਾਨ ਕਛੁ ਨਾਹ ਜਗ, ਜੌ ਧਨ ਲਗੇ, ਲਗਾਉ ।
ਮੋਹ ਬਢੇ, ਤਬ ਚਿਤ ਲਗੇ, ਸੁਤ ਕਾ ਕੀਜੇ ਬਿਆਹ ।੨।'

ਕਾਲੂ ਜੀ ਨੇ ਆਪਣੇ ਪ੍ਰੋਹਤ ਨੂੰ ਇਸ ਮਨੋਰਥ ਵਾਸਤੇ ਭੇਜਿਆ । ਮੂਲੇ ਚੋਣੇ ਦੇ ਘਰ ਰਿਸ਼ਤਾ ਪੱਕਾ ਹੋ ਗਿਆ । ਉਹਨਾਂ ਆਪਣੇ ਪ੍ਰੋਹਤ ਹੱਥ ਸਗਨ ਭੇਜਿਆ, ਤੇ ਨਾਲ ਹੀ ਵਿਆਹ ਦੇ ਦਿਤਾ ।

ਪੂਰੀ ਸ਼ਾਨ ਨਾਲ ਗੁਰੂ ਜੀ ਦੀ ਜੰਞ ਚੜ੍ਹੀ । ਬਟਾਲੇ ਵਿਚ ਮੂਲੇ ਦੇ ਸੰਬੰਧੀਆਂ ਬੜੀ ਖ਼ੁਸ਼ੀ ਮਨਾਈ । ਵੇਦੀ ਨਾਲ ਵਿਆਹ ਹੋਇਆ ।

"ਬੇਦੀ ਰਚੀ ਸੁਭ ਤਾਹ ।
ਧੁਨ ਬੇਦ ਸੋ ਭਉ ਬਿਆਹ ।
ਪੁਨ ਦਾਨ ਕੰਨਿਆਂ ਕੀਨ ।
ਸੀਆ ਜਨਕ ਰਘੁਪਤਿ ਦੀਨ ।੧੮।"

(ਵਿਆਹ ਦੀ ਜੰਞ ਤਲਵੰਡੀ ਤੋਂ ਚੜ੍ਹੀ, ਤੇ ਓਥੇ ਹੀ ਵਾਪਸ ਆਈ । ਡਿੱਗਣ ਵਾਲੀ ਕੰਧ ਕੋਲ ਬਿਠਾਉਣ ਦਾ, ਜਾਂ ਮੂਲੇ ਕੇ ਪਰਵਾਰ ਵੱਲੋਂ ਕਿਸੇ ਨਿਰਾਦਰ ਦਾ ਕੋਈ ਜ਼ਿਕਰ ਨਹੀਂ । ਵਿਆਹ ਖ਼ੁਸ਼ੀ ਖ਼ੁਸ਼ੀ ਹੋਇਆ ।)

ਸਾਖੀ ਪੂਰਨ ਹੋਈ ।੯।

---

# ਸਾਖੀ ਵਿਵਹਾਰ ਗਲਾਣੇ ਕੀ

ਪਿਤਾ ਦੇ ਕਹਿਣ ਉਤੇ ਗੁਰੂ ਜੀ ਸੌਦਾ ਖ਼ਰੀਦਣ ਤੁਰ ਪਏ ।

"ਸੁਨ ਬਚਨ ਪਿਤਾ, ਬਾਬੇ ਮਨ ਲੀਨਾ ।

ਲੇ ਟਹਿਲੀਆ ਸੰਗ ਪਿਆਨਾ ਕੀਨਾ।
ਮਗ ਮੋ ਚਲਤ ਹਰਾ ਬਨ ਦੇਖਾ।
ਬੈਠੇ ਤਹਾਂ ਬਹੁ ਸਾਧ ਵਿਸੇਖਾ।੪।"

(ਕਿੰਨੇ ਰੁਪੈ ਲੈ ਕੇ ਗਏ, ਨਾਲ ਟਹਿਲੀਆ ਕੌਣ ਸੀ, ਤੇ ਸਾਧੂ ਕਿਥੇ ਮਿਲੇ, ਕੋਈ ਜ਼ਿਕਰ ਨਹੀਂ। ਚੂਹੜਕਾਣਾ ਨਹੀਂ ਲਿਖਿਆ।)

ਗੁਰੂ ਜੀ ਨੇ ਪੈਸੇ ਸਾਧਾਂ ਦੀ ਭੇਟਾ ਕਰ ਦਿਤੇ, ਤੇ ਆਪ ਵਾਪਸ ਘਰ ਆ ਗਏ। ਕਾਲੂ ਜੀ ਖ਼ਫ਼ਾ ਹੋਏ, ਤਾਂ ਉਤਰ ਦਿਤਾ,

"ਕਹਾ ਨਾਨਕ, ਹੇ ਪਿਤਾ ਸੁਜਾਨ।
ਹਮ ਨਹੀਂ ਕੀਨਾ ਧਨ ਨੁਕਸਾਨ।
ਐਸਾ ਬਿਵਹਾਰ ਧਨ ਕਾ ਹਮ ਕੀਨਾ।
ਲੋਕ ਪਰਲੋਕ ਲਾਹਾ ਹਮ ਲੀਨਾ।੮।
ਤਜੋ ਕੋਪ, ਹੋਵੋ ਪਰਸੰਨ।
ਇਹ ਬਿਵਹਾਰ ਚਲੈਗਾ ਸੰਗ।
ਇਹ ਬਿਵਹਾਰ ਨ ਤਜਨੈ ਜੋਗ।
ਆਗੇ, ਈਹਾ, ਸਦਾ ਸੁਖ ਭੋਗ।੯।
ਸੁਨ ਕਾਲੂ ਜੀ ਖਿਮਾ ਕਰ ਰਹੇ।
ਅੰਤਰ ਗਤ ਕੋਪ ਮਨ ਮੋ ਬਹੁ ਅਹੇ।...੧੦।"

ਸਾਖੀ ਪੂਰਨ ਹੋਈ।੧੦।

---

# ਸਾਖੀ ਪਿਤਾ ਨੇ ਖੇਤੀ ਕਰਨ ਵਾਸਤੇ ਕਿਹਾ

"ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ।..."

(ਸੋਰਠ ਮ: ੧, ਪੰਨਾ ੫੯੫)

(ਇਹ ਸਾਖੀ ਇਸ ਸਾਰੇ ਸ਼ਬਦ ਦੀ ਵਿਆਖਿਆ ਹੈ।)

ਸਾਖੀ ਪੂਰਨ ਹੋਈ।੧੧।

---

# ਸਾਖੀ ਪੰਡਤ ਦੀ

ਇਕ ਦਿਨ ਮਾਤਾ ਜੀ ਇਕ ਪੰਡਤ ਨੂੰ ਲੈ ਆਏ,ਕਿ ਉਹ ਨਾਨਕ ਜੀ ਨੂੰ ਸਮਝਾਵੇ।

"ਪਵਣੈ ਪਾਣੀ ਜਾਣੈ ਜਾਤਿ।..."

(ਮਲਾਰ, ਮ: ੧, ਪੰਨਾ ੧੨੫੬)

(ਇਸ ਸਬਦ ਦੀ ਹੀ ਵਿਆਖਿਆ ਹੈ।)

ਅੰਤ ਪੰਡਤ ਧੰਨ ਧੰਨ ਕਹਿੰਦਾ ਚਲਾ ਗਿਆ।

ਸਾਖੀ ਪੂਰਨ ਹੋਈ ।੧੨।

---

# ਸਾਖੀ ਵੈਦ ਬੁਲਾਉਣ ਦੀ

ਇਕ ਦਿਨ ਕਾਲੂ ਜੀ ਵੈਦ ਨੂੰ ਬੁਲਾ ਲਿਆਏ। ਵੈਦ ਨਬਜ਼ ਵੇਖਣ ਲੱਗਾ, ਤਾਂ ਬਾਬੇ ਸਬਦ ਉਚਾਰਿਆ,

"ਵੈਦੁ ਬੁਲਾਇਆ ਵੈਦਗੀ......।"

(ਮਲਾਰ, ਮ. ੧, ਪੰਨਾ ੧੨੭੯)

(ਇਸ ਸਬਦ ਦੀ ਵਿਆਖਿਆ ਹੈ।) ਵੈਦ ਸਿਰ ਝੁਕਾ ਕੇ ਚਲਾ ਗਿਆ।

ਸਾਖੀ ਪੂਰਨ ਹੋਈ ।੧੩।

---

# ਸਾਖੀ ਉਦਾਸ ਰਹਿਣ ਦੀ

"ਮੁਖ ਸੋ ਕਹੇ ਨਹੀ ਬੈਨ।<br>
ਨਹੀ ਖੋਲ ਦੇਖੈ ਨੈਨ।<br>
ਤਨ ਢਾਫ ਸੈਨ ਜੋ ਕੀਤ।<br>
ਭਏ ਪਾਂਚ ਦਿਵਸ ਬੀਤਤ ।੨।<br>
ਪਤਨੀ ਪਰਭੁ ਕਹਾ, ਮਾਤ।<br>
ਬਿਆਕਲ ਸਰੀਰ ਰੁਆਤ।<br>
ਤੁਮ ਲੇਹੁ ਸੁਤ ਕੀ ਸਾਰ।<br>
ਕੀਜੈ ਕਛੂ ਉਪਚਾਰ ।੩।"

(ਇਸਦਾ ਅਰਥ ਹੈ, ਕਿ ਸੁਲਤਾਨਪੁਰ ਜਾਣ ਤੋਂ ਪਹਿਲਾਂ ਗੁਰੂ ਜੀ ਦਾ ਵਿਆਹ ਹੋ ਚੁੱਕਾ ਸੀ, ਤੇ ਮਾਤਾ ਸੁਲਖਣੀ ਜੀ ਹਜ਼ੂਰ ਦੇ ਪਾਸ ਰਹਿੰਦੇ ਸਨ।)

ਬਾਬਾ ਕਾਲੂ ਜੀ ਦੇ ਵਾਰ ਵਾਰ ਪੁਛਣ ਉਤੇ ਗੁਰੂ ਜੀ ਨੇ ਇਹ ਸਬਦ ਉਚਾਰਿਆ,

"ਸੁਣਿ ਵਡਾ ਆਖੈ ਸਭ ਕੋਈ।...।"

(ਆਸਾ, ਮ. ੧ ਪੰਨਾ ੩੪੮)

(ਏਸੇ ਦੀ ਵਿਆਖਿਆ ਹੈ।)

ਸਾਖੀ ਪੂਰਨ ਹੋਈ ।੧੪।

---

# ਸਾਖੀ ਸੁਲਤਾਨਪੁਰ ਜਾਣ ਦੀ

ਜੈ ਰਾਮ ਦੀ ਚਿੱਠੀ ਆਈ, ਕਿ ਨਾਨਕ ਜੀ ਨੂੰ ਸਾਡੇ ਪਾਸ ਭੇਜ ਦਿਹੋ। ਬਾਬਾ

ਕਾਲੂ ਜੀ ਦੇ ਕਹਿਣ ਉਤੇ ਗੁਰੂ ਜੀ ਤਿਆਰ ਹੋ ਪਏ।

"ਤਬ ਪਤਨੀ ਦਿਆਲ ਸੋ ਬਿਨਤੀ ਕਰੀ।
ਹਾਥ ਜੋੜ ਕਰਨਾ ਸੋ ਭਰੀ।।
'ਜੋ ਕਬੀ ਪ੍ਰਭੂ ! ਹਮ ਮੁਖ ਨਹੀਂ ਲਾਇਆ।
ਤੌ ਹਮ ਦਰਸਨ ਦੇਖ ਸੁਖ ਪਾਇਆ।
ਹਮ ਤੇ ਕਾਮ ਕਾਹੂ ਸੌ ਨਾਹੀ।
ਪ੍ਰਭ ਚਰਨਨ ਹਮਰੀ ਪਤਸਾਹੀ।੭।"
ਸੁਨ ਬਚਨ ਬਿਨੈ ਬਾਬਾ ਜੀ ਹਸੇ।
ਦੀਨ ਦਿਆਲ ਦਇਆ ਰੰਗ ਰਤੇ।
'ਹੇ ਭੋਲੀ ! ਤੂੰ ਜਾਨਤ ਨਾਹੀ।
ਦਿਨ ਦਿਨ ਹੋਇ ਤੁਮਰੀ ਪਤਸਾਹੀ।੯।"

ਗੁਰਦੇਵ ਸੁਲਤਾਨ ਪੁਰ ਜਾ ਪੁਜੇ। ਜੈ ਰਾਮ ਤੇ ਬੇਬੇ ਨਾਨਕੀ ਜੀ ਬਹੁਤ ਖ਼ੁਸ਼ ਹੋਏ।

ਦੌਲਤ ਖ਼ਾਨ ਨੇ ਆਪਣਾ ਮੋਦੀਖ਼ਾਨਾ ਦੇ ਦਿਤਾ।

"ਪ੍ਰਭੁ ਕਾਰਬਾਰ ਨਿਜ ਹਾਥ ਚਲਾਵਾ।
ਹਰਿ ਦਾਤਾ ਗੁਪਤ ਪ੍ਰਗਟ ਹੋਇ ਆਵਾ।੧੨।"...
ਜੋ ਭੂਖਾ ਪਿਆਸਾ ਹੋਇ, ਚਲ ਆਵੈ ਦਿਆਲ ਕੇ।
ਭਰ ਪਲੜਾ ਤਿਸ ਦੇਹ, ਤਰਾਜੂ ਢਾਲ ਕੇ।
ਜਬ ਕੋਊ ਆਵੈ ਦੇਹਿ ਭਾਵ ਕਰ ਮਾਨ ਸੋ।
ਜੋ ਪਾਵੈ ਹੋਇ ਪ੍ਰਸੰਨਿ, ਸੋਭਾ ਕਰੈ ਖਾਨ ਸੋ।੧੫।"

ਦੋਖੀਆਂ ਨੇ ਚੁਗਲੀ ਜਾ ਲਾਈ, ਕਿ ਗੁਰੂ ਜੀ ਨੇ ਮੋਦੀਖ਼ਾਨਾ ਲੁਟਾ ਦਿਤਾ ਹੈ। ਖ਼ਾਨ ਨੇ ਜੈ ਰਾਮ ਨੂੰ ਬੁਲਾ ਲਿਆ। ਹਿਸਾਬ ਕੀਤਾ, ਤਾਂ ਬਾਬੇ ਦੇ ਹੀ ਵਧੇ। ਨਵਾਬ ਬੜਾ ਪਰਸੰਨ ਹੋਇਆ।

ਕਾਲੂ ਦਾ ਭੇਜਿਆ ਮਰਦਾਨਾ ਵੀ ਆ ਗਿਆ। ਗੁਰੂ ਜੀ ਨੇ ਮਰਦਾਨੇ ਨੂੰ ਪਾਸ ਹੀ ਰਖ ਲਿਆ।

ਸਾਖੀ ਪੂਰਨ ਹੋਈ।੧੫।

---

# ਸਾਖੀ ਤਿੰਨ ਦਿਨ ਜਲ ਵਿਚ ਰਹਿਣ ਦੀ

ਗੁਰੂ ਜੀ ਪਿਛਲੇ ਪਹਿਰ ਤੜਕੇ ਰੋਜ਼ ਵੇਈਂ ਨਦੀ ਵਿਚ ਇਸ਼ਨਾਨ ਕਰਨ ਜਾਂਦੇ। ਇਕ ਟਹਿਲੀਆ ਨਾਲ ਹੁੰਦਾ। ਇਕ ਦਿਨ ਤੜਕੇ ਹਜ਼ੂਰ ਇਸ਼ਨਾਨ ਕਰਨ ਗਏ, ਤਾਂ ਜਲ ਵਿਚ ਅਲੋਪ ਹੋ ਗਏ। ਟਹਿਲੀਆ ਹੈਰਾਨ ਹੋ ਕੇ ਦਿਨ ਚੜ੍ਹੇ ਵਾਪਸ ਆ ਗਿਆ। ਉਸ ਤੋਂ ਖ਼ਬਰ ਸੁਣ ਕੇ ਜੈ ਰਾਮ ਤੇ ਨਵਾਬ ਨਦੀ ਕਨਾਰੇ ਪੁੱਜੇ। ਮਾਹੀਗੀਰਾਂ ਨੇ ਸਾਰੀ

ਨਦੀ ਢੂੰਡੀ, ਪਰ ਗੁਰੂ ਜੀ ਕਿਤੇ ਨਾ ਮਿਲੇ।

"ਤੀਜੇ ਦਿਵਸ ਭਈ ਭੋਰ।
ਚਿਤਵੰਤ ਚੰਦ ਚਕੋਰ।
ਨਿਕਸੇ ਨਦੀ ਸੋਂ ਦਿਆਲ।
ਜਿਮ ਦੂਜ ਕੋ ਸਿਸ† ਬਾਲ।੭।
ਬੈਠੇ ਨਿਕਸ ਤਲੇ ਬੇਰ।
ਜੁਰੇ ਲੋਕ ਚਹੁ ਦਿਸ ਘੇਰ।
ਪ੍ਰਭ ਕਹੈ ਯਹੀ ਬਖਾਨ।
'ਹਿੰਦੂ ਨਾ ਮੁਸਲਮਾਨ'।੮।"

ਸੁਣ ਕੇ ਜੈ ਰਾਮ ਜੀ ਆ ਗਏ। ਲੋਕਾਂ ਕਿਹਾ, 'ਨਾਨਕ ਜੀ ਨੂੰ ਕੋਈ ਜਿੰਨ ਭੂਤ ਚੰਬੜ ਗਿਆ ਹੈ,ਮਾਂਦਰੀ ਬੁਲ਼ਾਓ।"

ਉਤਰ ਵਿਚ ਗੁਰੂ ਜੀ ਨੇ ਸਬਦ ਉਚਾਰਿਆ,

"ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ।...।"

(ਮਾਰੂ ਮ. ੧, ਪੰਨਾ ੯੯੧)

ਨਵਾਬ ਨੂੰ ਪਤਾ ਲੱਗਾ, ਤੇ ਉਸਨੇ ਬੁਲਾਉਣ ਵਾਸਤੇ ਆਦਮੀ ਭੇਜਿਆ। ਗੁਰੂ ਜੀ ਨੇ ਉਤਰ ਦਿਤਾ,

"ਖਾਨ ਨਿਜ ਆਦਮੀ ਦੀਆ ਪਠਾਇ।
'ਹੇ ਨਾਨਕ ਜੀ! ਹਮ ਪਹਿ ਤੂ ਆਏ।'
ਇਮ ਬੋਲੇ ਪ੍ਰਭ ਸਹਜ ਸੁਭਾਇ।
'ਮੋਹਿ ਤੇਰੇ ਖਾਨ ਕੀ ਕਿਆ ਪਰਵਾਹ।'੧੦।"

ਫਿਰ ਨਵਾਬ ਨੇ ਰੱਬ ਦਾ ਵਾਸਤਾ ਪਾ ਕੇ ਬੁਲਾਇਆ, ਤਾਂ ਗੁਰੂ ਜੀ ਗਏ।

"ਦੇਖ ਖਾਨ ਕੀਨਾ ਤਾਜੀਮ।
ਪਾਸ਼ ਬੈਠਾਇਆ ਫਕਰ ਅਜੀਮ।੧੫।"

ਕਾਜ਼ੀ ਨੇ ਇਸ ਗੱਲ ਉਤੇ ਇਤਰਾਜ਼ ਕੀਤਾ, ਕਿ ਨਾਨਕ ਕਹਿੰਦਾ ਹੈ, 'ਨਾ ਕੋਈ ਹਿੰਦੂ ਨਾ ਮੁਸਲਮਾਨ।' ਇਹ ਕੁਫ਼ਰ ਹੈ। ਉਤਰ ਵਿਚ ਗੁਰੂ ਜੀ ਨੇ ਸਬਦ ਉਚਾਰਿਆ,

"ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ,ਤਾ ਮੁਸਲਮਾਣੁ ਕਹਾਵੈ।...।"

(ਮਾਝ ਮ. ੧, ਪੰਨਾ ੧੪੧)

ਫਿਰ ਸਾਰੇ ਪੇਸ਼ੀ ਦੀ ਨਮਾਜ਼ ਪੜ੍ਹਨ ਲੱਗੇ। ਗੁਰੂ ਜੀ ਉਹਨਾਂ ਵੱਲ ਵੇਖ ਕੇ ਹੱਸ ਪਏ। ਕਾਜ਼ੀ ਦੇ ਇਤਰਾਜ ਕਰਨ ਉਤੇ ਗੁਰੂ ਜੀ ਨੇ ਕਿਹਾ, 'ਤੁਹਾਡੀ ਨਮਾਜ਼ ਕਬੂਲ ਨਹੀਂ ਹੋਈ। ਤੇਰਾ ਧਿਆਨ ਘਰ ਵਿਚ ਨਵ-ਜਨਮੀ ਵਛੇਰੀ ਵਿਚ ਸੀ, ਕਿ ਉਹ ਖੂਹ ਵਿਚ ਨਾ ਡਿਗ ਪਏ, ਤੇ ਨਵਾਬ ਕੰਧਾਰ ਵਿਚ ਘੋੜੇ ਖ਼ਰੀਦਦਾ ਫਿਰਦਾ ਸੀ।

---

† ਸਿਸ=ਚੰਦ, ਬਾਲਕ ਚੰਦਰਮਾ।

ਦਿਲ ਦੀ ਬੁੱਝੀ ਗਈ, ਤਾਂ ਨਵਾਬ ਚਰਨੀ ਲੱਗਾ। ਬਾਬੇ ਨੇ ਸ਼ਬਦ ਉਚਾਰਿਆ,

"ਮਿਹਰ ਮਸੀਤਿ ਸਿਦਕੁ ਮੁਸਲਾ,...।"

(ਮਾਝ ਮ. ੧, ਪੰਨਾ ੧੪੦)

ਕਾਜ਼ੀ ਦੇ ਪ੍ਰਸ਼ਨ ਦੇ ਉਤਰ ਵਿਚ ਗੁਰੂ ਜੀ ਨੇ ਫ਼ੁਰਮਾਇਆ,

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।..।"

(ਮਾਝ ਮ: ੧, ਪੰਨਾ ੧੪੧)

ਫਿਰ ਹੋਰ ਸਬਦ ਉਚਾਰਿਆ,

"ਪੰਜਿ ਨਿਵਾਜਾ ਵਖਤ ਪੰਜਿ...।"

(ਮਾਝ ਮ: ੧ ਪੰਨਾ, ੧੪੧)

ਗੁਰੂ ਜੀ ਦੀ ਅਜ਼ਮਤ ਵੇਖ ਕੇ ਸਭ ਚਰਨੀ ਲੱਗੇ। ਗੁਰਦੇਵ ਨੇ ਹੋਰ ਸਬਦ ਉਚਾਰਿਆ,

"ਅਮਲੁ ਕਰਿ ਧਰਤੀ ਬੀਜੁ ਸਬਦੋ...।"

(ਸਿਰੀ ਰਾਗ ਮ: ੧ ਪੰਨਾ ੨੪)

ਸਾਰੇ ਲੋਕ ਸ਼ਰਧਾ ਨਾਲ ਚਰਨੀ ਆ ਲੱਗੇ।

ਸਾਖੀ ਪੂਰਨ ਹੋਈ।੧੬।

---

# ਸਾਖੀ ਪਹਿਲੀ ਉਦਾਸੀ ਦੀ

ਨਵਾਬ ਦੌਲਤ ਖ਼ਾਨ ਨੇ ਬੇਨਤੀ ਕੀਤੀ, ਕਿ ਆਪ ਮੇਰੇ ਪਾਸ ਹੀ ਰਹੋ। ਉਹ ਸ਼ਰਧਾ ਨਾਲ ਚਰਨਾਂ 'ਤੇ ਆ ਡਿਗਾ।

ਗੁਰੂ ਜੀ ਨੇ ਉਸਨੂੰ ਉਠਾ ਕੇ ਪਿਆਰ ਨਾਲ ਕਿਹਾ,

"ਨਿਭੀ ਖਾਨ ਯਹ ਖੇਪ ਤੁਮਾਰੀ।
ਮੋ ਤਾ ਸੋਂ ਭਈ ਤੁਮਰੀ ਯਾਰੀ।
ਤੂ ਤੋ 'ਜਿੰਦ ਪੀਰ' ਅਬ ਭਇਆ।
ਮਰਨ ਜੀਵਨ ਕਾ ਦੁਖ ਮਿਟ ਗਇਆ।੬।"

(ਏਥੇ ਲੇਖਕ ਨੇ 'ਜਿੰਦ ਪੀਰ' ਸਬਦ ਵਰਤਿਆ ਹੈ। ਕੀ ਉਸਦਾ ਭਾਵ ਹੈ, ਕਿ ਨਵਾਬ ਸਦਾ ਵਾਸਤੇ 'ਜਿਉਂਦਾ ਪੀਰ' ਬਣ ਗਿਆ, ਜਾਂ ਜਿਸ 'ਜਿੰਦ ਪੀਰ' ਦਾ ਜਨਮ ਸਾਖੀਆਂ ਵਿਚ ਜ਼ਿਕਰ ਹੈ, ਉਸ ਵੱਲ ਇਸ਼ਾਰਾ ਹੈ। ਗੱਲ ਨੂੰ ਸਾਫ਼ ਨਹੀਂ ਕੀਤਾ।)

ਨਵਾਬ ਤੋਂ ਵਿਦਿਆ ਹੋ ਕੇ ਗੁਰਦੇਵ ਘਰ ਪੁੱਜੇ। ਜੈ ਰਾਮ ਜੀ ਤੇ ਬੇਬੇ ਨਾਨਕੀ ਵੇਖ ਕੇ ਬੜੇ ਪਰਸੰਨ ਹੋਏ। ਗੁਰੂ ਜੀ ਪਹਿਲੀ ਯਾਤਰਾ ਵਾਸਤੇ ਤੁਰ ਪਏ।

"ਮਰਦਾਨਾ ਢਾਡੀ ਲੀਆ ਸੰਗ।
ਸੰਜੋਗ ਪੁਰਾਤਨ ਮਿਲਿਓ ਅਭੰਗ।
ਤਬ ਸਤਿਗੁਰ ਜੀ ਕੀਆ ਪਇਆਨਾ।

ਆਗੇ ਪ੍ਰਭ, ਪੀਛੇ ਮਰਦਾਨਾ ।੧੦।"

ਗੁਰਦੇਵ ਇਕ ਜੰਗਲ ਵਿਚ ਜਾ ਪੁੱਜੇ । ਮਰਦਾਨਾ ਭੁਖ ਨਾਲ ਉਦਾਸ ਹੋ ਗਿਆ । ਗੁਰੂ ਜੀ ਦੇ ਹੁਕਮ ਨਾਲ ਮਰਦਾਨਾ ਇਕ ਬਸਤੀ ਵਿਚ ਇਕ ਉੱਪਲ ਖੱਤਰੀ ਦੇ ਘਰ ਗਿਆ । (ਬਸਤੀ ਦਾ, ਜ਼ਾਂ ਉਸ ਉੱਪਲ ਦਾ ਨਾਮ ਨਹੀਂ ਲਿਖਿਆ ।) ਉਸਨੇ ਭੋਜਨ, ਧਨ ਤੇ ਬਸਤਰਾਂ ਦੀ ਸੇਵਾ ਕੀਤੀ । ਮਰਦਾਨਾ ਸਭ ਕੁਛ ਲੈ ਆਇਆ । ਗੁਰੂ ਜੀ ਨੇ ਧਨ ਤੇ ਬਸਤਰ ਸੁਟਾ ਦਿਤੇ, ਤੇ ਅੱਗੇ ਤੁਰ ਪਏ ।

ਅਗ੍ਹਾਂ ਇਕ ਭਿਆਨਕ ਜੰਗਲ ਵਿਚ ਜਾ ਪੁੱਜੇ । ਮਰਦਾਨੇ ਨੂੰ ਸਖ਼ਤ ਭੁੱਖ ਲੱਗੀ । ਗੁਰੂ ਜੀ ਨੇ ਹੁਕਮ ਕੀਤਾ, 'ਅੱਕ ਦੇ ਫਲ ਖਾ ਲੈ । ਪਰ ਪੱਲੇ ਨਹੀਂ ਬੰਨ੍ਹਣੇ ।"

ਮਰਦਾਨੇ ਨੇ ਮਿੱਠੇ ਅੱਕ ਰੱਜ ਕੇ ਖਾਧੇ, ਤੇ ਕੁਛ ਪੱਲੇ ਬੰਨ੍ਹ ਲਏ । ਅਗਲੇ ਦਿਨ ਮਰਦਾਨੇ ਫਿਰ ਓਹਾ ਫਲ ਖਾਧੇ, ਤਾਂ ਜ਼ਹਿਰ ਚੜ੍ਹ ਗਿਆ । ਗੁਰੂ ਜੀ ਨੇ ਦਇਆ ਦ੍ਰਿਸ਼ਟੀ ਨਾਲ ਉਸਨੂੰ ਰਾਜ਼ੀ ਕੀਤਾ ।

ਅੱਗੇ ਚੱਲਣ ਵਾਸਤੇ ਗੁਰਦੇਵ ਨੇ ਕਿਹਾ, ਤਾਂ ਮਰਦਾਨੇ ਨੇ ਬੇਨਤੀ ਕੀਤੀ, "ਆਪਣੇ ਵਾਂਗ ਮੇਰੀ ਵੀ ਭੁੱਖ ਪਿਆਸ ਮਿਟਾ ਦਿਹੋ, ਤਾਂ ਚਲਦਾ ਹਾਂ ।' ਗੁਰੂ ਜੀ ਨੇ ਉਸ ਉਤੇ ਵੀ ਕਿਰਪਾ ਕਰ ਦਿਤੀ

"ਛੁਧਾ ਪਿਆਸਾ ਸਭ ਮਿਟੀ, ਮਰਦਾਨੇ ਭਇਆ ਅਨਦ ।
ਅੰਧਕਾਰ ਚਾਂਦਨ ਭਇਆ, ਜਿਉਂ ਨਿਸਾ ਅੰਧਿਆਰੀ ਚੰਦ ।੪੪।"

ਗੁਰੂ ਜੀ ਅੱਗੇ ਚੱਲ ਪਏ । ਭਿਆਨਕ ਉਜਾੜ ਵੇਖ ਕੇ ਮਰਦਾਨਾ ਡਰ ਗਿਆ । ਗੁਰਦੇਵ ਨੇ ਸਬਦ ਉਚਾਰਿਆ,

"ਦੇਵਤਿਆ ਦਰਸਨ ਕੈ ਤਾਈ, ਦੂਖ ਭੂਖ ਤੀਰਥ ਕੀਏ ।।...।"

(ਆਸਾ, ਮ: ੧,ਪੰਨਾ ੩੫੮)

(ਅੱਗੇ ਸਬਦ ਦੇ ਅਰਥ ਹਨ ।)

ਸਾਖੀ ਪੂਰਨ ਹੋਈ ।੧੭।

---

# ਸਾਖੀ ਕੂੰਜਾਂ ਨਾਲ ਬਾਬੇ ਦੀ ਚਰਚਾ

(ਇਸ ਸਾਖੀ ਵਿਚ ਇਸ ਸਬਦ ਦੀ ਵਿਆਖਿਆ ਹੈ ।)

"ਬਾਗੇ ਕਾਪੜ ਬੋਲੈ ਬੈਣ ।
ਲੰਮਾ ਨਕ ਕਾਲੇ ਤੇਰੇ ਨੈਣ ।।...।"

(ਮਲਾਰ, ਮ: ੧, ਪੰਨਾ ੧੨੫੭)

(ਪਰ ਥੋੜੇ ਜੇਹੇ ਕਰਾਮਾਤੀ ਢੰਗ ਨਾਲ । ਮਰਦਾਨੇ ਨੂੰ ਛੱਡ ਕੇ ਗੁਰੂ ਜੀ ਆਪ ਕੂੰਜਾਂ ਦੇ ਮਗਰ ਚੱਲੇ । ਰੱਬ ਦੇ ਹੁਕਮ ਨਾਲ ਕੂੰਜਾਂ ਥੱਲੇ ਉਡਰੀਆਂ ਤੇ ਗੁਰੂ ਜੀ ਨਾਲ ਚਰਚਾ ਹੋਈ ।)

ਗੁਰੂ ਜੀ ਕੂੰਜਾਂ ਤੋਂ ਵਿਦਿਆ ਹੋ ਕੇ ਫਿਰ ਮਰਦਾਨੇ ਪਾਸ ਆ ਗਏ ।

ਸਾਖੀ ਪੂਰਨ ਹੋਈ ।੧੮।

---

# ਸਾਖੀ ਸਜਨ ਠੱਗ ਦੀ

ਚਲਦੇ ਚਲਦੇ ਗੁਰੂ ਜੀ ਸਜਣ ਠੱਗ ਦੀ ਧਰਮ ਸਾਲਾ ਵਿਚ ਆ ਗਏ । ਸੱਜਣ ਆਏ ਗਏ ਦੀ ਸੇਵਾ ਵੀ ਕਰਦਾ, ਤੇ ਧਨ ਵਾਲੇ ਨੂੰ ਕਤਲ ਕਰਕੇ ਖੂਹ ਵਿਚ ਸੁਟ ਦੇਂਦਾ ਗੁਰੂ ਜੀ ਨੂੰ ਵੀ ਉਹ ਘਰ ਲੈ ਗਿਆ । ਗੁਰੂ ਜੀ ਨੇ ਸਬਦ ਉਚਾਰਿਆ ।

"ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ ।...।"

(ਸੂਹੀ ਮ: ੧, ਪੰਨਾ ੭੨੯)

ਸੱਜਣ ਦੇ ਦਿਲ ਤੇ ਚੋਟ ਲੱਗੀ । ਉਹ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ, ਤੇ ਕਲਿਆਣ ਦਾ ਰਸਤਾ ਪੁਛਿਆ ।

"ਤਬ ਸਜਣ ਕੋ ਗੁਰ ਬਚਨ ਬਖਾਨਾ ।
ਤੁਮ ਜੋ ਪਾਪ ਕਰ ਧਨ ਸੰਚਾਨਾ ।੧੦।
ਤ੍ਾਤਕਾਲ ਤਿਸ ਦੇਇ ਲੁਟਾਇ ।
ਆਗੇ ਤਿਆਗੋ ਕਪਟ ਸੁਭਾਇ ।
ਹਰਿ ਕ' ਭਗਤ ਮਨ ਮੈ ਦ੍ਰਿੜ ਕਰੋ ।
ਹੋਇ ਪਵਿਤ੍ਰ ਭੈ ਸਾਗਰ ਤਰੋ ।੧੧।"

ਸੱਜਣ ਨੂੰ ਤਾਰ ਕੇ ਗੁਰਦੇਵ ਅੱਗੇ ਤੁਰ ਪਏ ।

ਸਾਖੀ ਪੂਰਨ ਹੋਈ ।੧੯।

---

# ਸਾਖੀ ਕਰਮ ਕਾਂਡੀ ਬੈਸਨੋ ਦੀ

ਇਕ ਕਰਮਕਾਂਡੀ ਚੌਂਕੇ ਵਿਚ ਰਸੋਈ ਬਣਾ ਰਿਹਾ ਸੀ । ਗੁਰਦੇਵ ਨੇ ਕਿਹਾ, 'ਤੇਰਾ ਚੌਂਕਾ ਜੂਠਾ ਹੋ ਗਿਆ ਹੈ ।

ਉਸਦੇ ਪੁੱਛਣ 'ਤੇ ਗੁਰੂ ਜੀ ਨੇ ਸਬਦ ਉਚਾਰਿਆ,

"ਕੁਬੁਧਿ ਡੂਮਣੀ, ਕੁਦਇਆ ਕਸਾਇਣਿ,
ਪਰ ਨਿੰਦਾ ਘਟ ਚੂਹੜੀ, ਮੁਠੀ ਕਰੋਧਿ ਚੰਡਾਲਿ ।...।"

(ਸਿਰੀ ਰਾਗ ਮ: ੧, ਪੰਨਾ ੯੧)

ਕਰਮਕਾਂਡੀ ਨੇ ਕਿਹਾ, ਫਿਰ ਕੋਈ ਸੱਚਾ ਰਸਤਾ ਦੱਸੋ । ਤਾਂ ਹਜ਼ੂਰ ਨੇ ਸਬਦ ਉਚਾਰਿਆ, (ਉਪਰਲੇ ਸਬਦ ਦਾ ਹੀ ਭਾਗ ਹੈ ।)

"ਸਚੁ ਸੰਜਮ, ਕਰਣੀ ਕਾਰਾ, ਨਾਵਣੁ ਨਾਉ ਜਪੇਹੀ ।...।"

ਕਰਮ ਕਾਂਡੀ ਚਰਨੀ ਲੱਗਾ।

ਸਾਖੀ ਪੂਰਨ ਹੋਈ।੨੦।

---

## ਸਾਖੀ ਬੈਸਨੋ ਨਾਲ ਚਰਚਾ

ਇਕ ਬੈਸਨੋ ਸਾਧੂ ਨਦੀ ਦੇ ਕਨਾਰੇ ਸਿੰਘਾਸਣ ਉਤੇ ਮੂਰਤੀ ਰੱਖ ਕੇ, ਅੱਖਾਂ ਬੰਦ ਕਰ ਕੇ ਪੂਜਾ ਕਰ ਰਿਹਾ ਸੀ, ਤੇ ਦਾਅਵਾ ਕਰਦਾ ਸੀ, ਕਿ ਉਹਨੂੰ ਤਿੰਨੇ ਲੋਕ ਨਜ਼ਰ ਆ ਰਹੇ ਹਨ। ਗੁਰੂ ਜੀ ਨੇ ਸਣੇ ਮੂਰਤੀ ਸਿੰਘਾਸਣ ਉਸਦੇ ਪਿਛੇ ਰਖ ਦਿਤਾ। ਸਾਧੂ ਵੇਖ ਕੇ ਘਬਰਾ ਗਿਆ। ਗੁਰੂ ਜੀ ਨੇ ਕਿਹਾ,

"ਤਾ ਸੋ ਸਤਿਗੁਰ ਬਚਨ ਬਖਾਨ।
ਤੀਨ ਲੋਕ ਭਾਸਤ ਤੁਮ ਧਿਆਨ।੮।
ਨਿਜ ਇਸਟ ਦੇਵ ਤੁਮ ਨਦਰ ਨ ਆਵੈ।
ਤੀਨ ਲੋਕ ਕੈਸੇ ਦਰਸਾਵੈ।...੯।"

ਗੁਰੂ ਜੀ ਨੇ ਸਬਦ ਉਚਾਰਿਆ,

"ਕਾਲੁ ਨਾਹੀ, ਜੋਗੁ ਨਾਹੀ, ਨਾਹੀ ਸਤ ਕਾ ਢਬੁ।...।"

(ਧਨਾਸਰੀ, ਮ: ੧, ਪੰਨਾ ੬੬੨)

"ਜਬ ਸੁਨੇ ਬਚਨ ਗੁਰ ਬੈਸਨੋ, ਹੋਇ ਬਿਚਾਰ ਮੋ ਲੀਨ।
ਸਭ ਪ੍ਰਿਤਮਾ ਡਾਰੀ ਜਲ ਬਿਖੈ, ਚਰਨਨ ਭਇਆ ਅਧੀਨ।੧੨।"

ਸਾਖੀ ਪੂਰਨ ਹੋਈ।੨੧।

---

## ਸਾਖੀ ਸੁਕੇ ਕਮਲ ਤੇ ਸਰੋਵਰ ਦੀ

ਗੁਰੂ ਜੀ ਨੇ ਇਕ ਸੁੱਕੇ ਸਰੋਵਰ ਕੰਢੇ ਖਲੋ ਕੇ, ਸੁੱਕੇ ਹੋਏ ਕੰਵਲ ਵੱਲ ਵੇਖ ਕੇ ਸਬਦ ਉਚਾਰਿਆ,

"ਪਬਰ† ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ।...।"

(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)

(ਅੱਗੇ ਇਸਦੀ ਵਿਆਖਿਆ ਹੈ।)

ਇਸ ਉਦਾਸੀ ਵਿਚ ਬਾਰਾਂ ਸਾਲ ਗੁਜ਼ਾਰ ਕੇ ਗੁਰੂ ਜੀ ਵਾਪਸ ਸੁਲਤਾਨਪੁਰ ਆ ਗਏ।

"ਚਲੇ ਚਲੇ ਸੁਲਤਾਨਪੁਰ ਆਏ।
ਮਿਲੇ ਜੈ ਰਾਮ ਮਹਾ ਸੁਖ ਪਾਏ।

---

† ਪਬਰ=ਕੰਵਲ ਫੁੱਲ।

ਬਹਨ ਨਾਨਕੀ ਦੇਖ ਭਈ ਸੁਖੀ ।
ਕਥਾ ਮਰਦਾਨੇ ਸੋ ਸਭ ਪੁਛੀ ।੫।"

ਫਿਰ ਗੁਰੂ ਜੀ ਤਲਵੰਡੀ ਪੁਜੇ। ਗੁਰੂ ਜੀ ਇਕ ਕੋਹ ਦੂਰ ਹੀ ਬੈਠ ਗਏ, ਤੇ ਮਰਦਾਨੇ ਨੂੰ ਘਰ ਭੇਜਿਆ, ਤੇ ਹੁਕਮ ਕੀਤਾ, 'ਸਾਡੇ ਬਾਰੇ ਕੁਛ ਨਹੀਂ ਦੱਸਣਾ।'

ਮਰਦਾਨੇ ਤੋਂ ਸੁਣ ਕੇ ਮਾਤਾ ਜੀ ਬਸਤਰ ਆਦਿ ਲੈ ਕੇ ਓਥੇ ਜਾ ਪੁੱਜੇ, ਜਿੱਥੇ ਗੁਰਦੇਵ ਬੈਠੇ ਸਨ। ਗੁਰੂ ਜੀ ਮਾਤਾ ਜੀ ਦੀ ਚਰਨੀ ਲਗੇ।

"ਉਠਿ ਮਾਤ ਚਰਨਨ ਪਰੇ ।
ਦ੍ਰਿਗ ਪ੍ਰੀਤਿ ਜਲ ਸੋਂ ਭਰੇ ।੧੨।"

ਗੁਰੂ ਜੀ ਨੇ ਸਬਦ ਉਚਾਰਿਆ,

"ਅਮਲੀ ਅਮਲੁ ਨ ਅੰਬੜੈ, ਮਛੀ ਨੀਰੁ ਨ ਹੋਇ ।...।"

(ਵਡਹੰਸ, ਮ. ੧, ਪੰਨਾ ੫੫੭)

ਸਾਖੀ ਪੂਰਨ ਹੋਈ ।੨੨।

---

# ਅਗੇ ਸਾਖੀ ਅਉਰ ਚਲੀ

ਮਾਤਾ ਜੀ ਨੇ ਕੁਛ ਖਾਣ ਪੀਣ ਵਾਸਤੇ ਕਿਹਾ, ਤਾਂ ਗੁਰਦੇਵ ਨੇ ਸਬਦ ਉਚਾਰਿਆ,

"ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ।...।"

(ਸਿਰੀ ਰਾਗ, ਮ: ੧, ਪੰਨਾ ੧੬)

(ਅੱਗੇ ਇਸਦੇ ਅਰਥ ਕੀਤੇ ਹਨ।)

ਬਾਬਾ ਕਾਲੂ ਜੀ ਨੂੰ ਖ਼ਬਰ ਮਿਲੀ, ਤਾਂ ਉਹ ਵੀ ਉਸੇ ਥਾਂ ਤੇ ਪੁੱਜੇ। ਹਜ਼ੂਰ ਨੇ ਪਿਤਾ ਨੂੰ ਨਮਸਕਾਰ ਕੀਤੀ।

ਗੁਰੂ ਜੀ ਓਥੋਂ ਹੀ ਮਾਤਾ ਪਿਤਾ ਤੋਂ ਵਿਦਿਆ ਹੋ ਕੇ ਫਿਰ ਤੁਰ ਪਏ।

"ਬਿਦਾ ਹੋਇ ਦਿਆਲ ਪ੍ਰਭ ਚਲੇ ।
ਲੇ ਮਰਦਾਨਾ ਸੰਗੀ ਭਲੇ ।੧੭।"

ਸਾਖੀ ਪੂਰਨ ਹੋਈ ।੨੩।

---

# ਸਾਖੀ ਫਰੀਦ ਦੇ ਮਿਲਾਪ ਦੀ

"ਪਟਨ ਸੇਖ ਫਰੀਦ ਕੇ, ਪਹੁਚੇ ਸਤਿਗੁਰ ਦਿਆਲ ।
ਸੇਖ ਬ੍ਰਿਹਮ† ਸੋ ਹੀ ਮਿਲੇ, ਕਰ ਚਰਚਾ ਕੀਆ ਨਿਹਾਲ ।੧।"

ਪਾਕਪਟਨ ਤੋਂ ਤਿੰਨ ਕੋਹ ਦੂਰ ਜੰਗਲ ਵਿਚ ਗੁਰੂ ਜੀ ਜਾ ਬੈਠੇ। ਫ਼ਰੀਦ ਦਾ

† ਪਾਕਪਟਨ ਵਿਚ, ਸ਼ੇਖ਼ ਇਬਰਾਹੀਮ, 'ਫ਼ਰੀਦ ਸਾਨੀ'।

ਮੁਰੀਦ 'ਕਮਾਲ' ਲੱਕੜੀ ਲੈਣ ਗਿਆ । ਉਹਨੇ ਗੁਰਦੇਵ ਦਾ ਸਬਦ ਸੁਣਿਆਂ,

"ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ ।......।"

(ਮਲਾਰ ਮ: ੧, ਪੰਨਾ ੧੨੯੧)

ਇਹ ਸਬਦ ਸੁਣ ਕੇ ਕਮਾਲ ਬਹੁਤ ਪ੍ਰਭਾਵਤ ਹੋਇਆ । ਗੁਰੂ ਜੀ ਨੂੰ ਨਮਸਕਾਰ ਕਰਕੇ ਉਹਨੇ ਇਹ ਸਬਦ ਫ਼ਰੀਦ ਨੂੰ ਆ ਸੁਣਾਇਆ । ਫਰੀਦ ਪਾਲਕੀ 'ਚ ਬਹਿ ਕੇ ਜੰਗਲ ਵਿਚ ਗੁਰੂ ਜੀ ਨੂੰ ਜਾ ਮਿਲਿਆ ।

ਫ਼ਰੀਦ ਨੇ ਸਵਾਲ ਕੀਤਾ,

"ਜੁ ਇਕਾ ਹੈ ਸਾਈਂ, ਬਨੀ ਹੈ ਦੁਇ ਹੱਦ ।
ਮੈ ਕਾਕੂੰ ਸਲਾਹੀ, ਕਰੋ ਕਾਕੂੰ ਰਦ ।੨੦।"

(ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

ਗੁਰੂ ਜੀ ਨੇ ਸਲੋਕ ਉਚਾਰਿਆ,

"ਦੂਜਾ ਕਾਹੇ ਸਿਮਰੀਐ, ਜੰਮੇ ਤੇ ਮਰਿ ਜਾਇ ।"
ਏਕੋ ਸਿਮਰੋ ਨਾਨਕਾ, ਜਲਥਲ ਰਹਿਆ ਸਮਾਇ ।"

(ਇਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ)

(ਅੱਗੇ ਕੁਛ ਫ਼ਰੀਦ ਜੀ ਦੇ ਸਬਦ ਹਨ, ਤੇ ਉਹਨਾਂ ਦੀ ਅਲੋਚਨਾ ਵਜੋਂ ਗੁਰੂ ਜੀ ਦੀ ਬਾਣੀ ਹੈ । ਮਿਸਾਲ ਵਜੋਂ...।)

"ਫਰੀਦਾ, ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ।...।"

(ਸਲੋਕ ਫਰੀਦ, ਪੰਨਾ ੧੩੮੩)

"ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ।
ਨਾਨਕ, ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ ।"

(ਪੰਨਾ ੧੩੮੩)

(ਪਰ ਇਹ ਸਲੋਕ ਤੀਸਰੀ ਪਾਤਸ਼ਾਹੀ ਦਾ ਹੈ । ਸਰੂਪ ਦਾਸ ਗੁਰੂ ਨਾਨਕ ਦੇਵ ਜੀ ਵੱਲੋਂ ਲਿਖਦਾ ਹੈ, ਤੇ ਕੁਛ ਬਦਲ ਕੇ ਵੀ । ਹੇਠਾਂ ਵੇਖੋ)

"ਕਾਇ ਪਟੋਲਾ ਧਜ ਕਰੀ, ਕੰਮਲੜੀ ਪਹਰੋ ਕਾਇ ।
ਘਰ ਹੀ ਬੈਠੇ ਸਹੁ ਮਿਲੇ, ਜੇ ਚਿਤ ਰਾਖੋ ਥਾਇ ।"

(ਅੱਗੇ ਫਿਰ ਇਕ ਸਲੋਕ ਵਿਗਾੜ ਕੇ ਲਿਖਿਆ ਹੈ । ਵੇਖੋ)

"ਨੰਢੀ ਥੀਇ ਨ ਰਾਵਿਆ, ਵਡੀ ਥੀ ਮੁਈਆਸ ।
ਧਨ ਸਕੇਦੀ ਗੋਰ ਪਈ, ਤੈ ਸਹ ਨਾ ਮਿਲੀਆਸ ।"

ਸਹੀ ਇਉਂ ਹੈ :

"ਫਰੀਦਾ, ਨੰਢੀ ਕੰਤੁ ਨ ਰਾਵਿਓ, ਵਡੀ ਥੀ ਮੁਈਆਸੁ ।
ਧਨ ਕੂਕੇਂਦੀ ਗੋਰ ਮੇਂ, ਤੈ ਸਹ ਨਾ ਮਿਲੀਆਸੁ ।"

(ਪੰਨਾ ੧੩੮੦)

(ਜਾਪਦਾ ਹੈ, ਕਿ ਕਈ ਥਾਂਈਂ ਬਾਣੀ ਦੇ ਸ਼ਬਦ ਭੱਲਾ ਜੀ ਨੇ ਯਾਦ ਸ਼ਕਤੀ ਦੇ

ਆਧਾਰ ਉਤੇ ਹੀ ਲਿਖੇ ਹਨ, ਮੂਲ ਤੋਂ ਨਹੀਂ ਵੇਖੇ ।)

(ਇਸ ਸਾਖੀ ਵਿਚ ਫ਼ਰੀਦ ਦੀ ਬਾਣੀ, ਤੇ ਉਸ ਉਤੇ ਗੁਰਬਾਣੀ ਦੇ ਆਲੋਚਨਾ-ਤਮਕ ਸ਼ਬਦ ਦਿਤੇ ਹਨ। ਅੱਗੇ ਲਿਖਿਆ ਹੈ, ਕਿ ਹੇਠ ਲਿਖੀਆਂ ਆਸਾ ਦੀ ਵਾਰ ਦੀਆਂ ਨੌਂ ਪਉੜੀਆਂ ਮਹਾਰਾਜ ਨੇ ਏਥੇ ਉਚਾਰੀਆਂ ।)

"ਆਪੀਨੈ ਆਪੁ ਸਾਜਿਓ,...।
ਨਾਨਕ ਜੀਅ ਉਪਾਇਕੈ,...।
ਆਪੀਨੈ ਭੋਗ ਭੋਗਿ ਕੈ...।
ਨਦਰਿ ਕਰਹਿ ਜੇ ਆਪਣੀ...।
ਨਾਉ ਤੇਰਾ ਨਿਰੰਕਾਰੁ ਹੈ...।
ਬਿਨੁ ਸਤਿਗੁਰ ਕਿਨੈ ਨ ਪਾਇਓ...।
ਸੇਵ ਕੀਤੀ ਸੰਤੋਖੀਈ,...।
ਸਚਾ ਸਾਹਿਬੁ ਏਕੁ ਤੂੰ...।
ਭਗਤ ਤੇਰੈ ਮਨਿ ਭਾਵਦੇ...।"

ਇਹ ਬਾਣੀ ਸੁਣ ਕੇ ਫ਼ਰੀਦ ਬਹੁਤ ਪ੍ਰਭਾਵਤ ਹੋਇਆ ।

ਸਾਖੀ ਪੂਰਨ ਹੋਈ ।੨੪।

---

# ਸਾਖੀ ਹੁਜਰੇ ਸ਼ਾਹ ਮੁਕੀਮ ਦੀ

ਹੁਜਰੇ ਦੇ ਨੇੜੇ ਬਹਿਕੇ ਗੁਰੂ ਜੀ ਨੇ ਬਾਣੀ ਦਾ ਕੀਰਤਨ ਸ਼ੁਰੂ ਜਾ ਕੀਤਾ । ਫ਼ਕੀਰ ਨੂੰ ਹੁਜਰੇ ਵਿਚ ਅਕਾਸ਼ਬਾਣੀ ਹੋਈ,

"ਹੁਜਰੇ ਮੇਂ ਕਰਤ ਇਬਾਦਤ । ਭਈ ਪੀਰ ਕੋ ਬਿਸਾਰਤ ।
ਦੀਦਾਰ ਕਰ ਫਕਰ ਕਾ, ਭੇਜਾ ਹੈ ਮੈਂ ਪਿਆਰਾ ।੪।"

ਏਨੇ ਨੂੰ ਪੀਰ ਦੇ ਦੋ ਮੁਰੀਦਾਂ ਨੇ ਵੀ ਗੁਰੂ ਜੀ ਬਾਰੇ ਆ ਦਸਿਆ ।

ਪੀਰ ਗੁਰੂ ਜੀ ਨੂੰ ਮਿਲਨ ਵਾਸਤੇ ਤਿਆਰ ਹੋਇਆ । ਉਹਦੇ ਮੁਰੀਦਾਂ ਨੇ ਇਤਰਾਜ਼ ਕੀਤਾ, ਤਾਂ ਪੀਰ ਫਿਰ ਹੁਜਰੇ ਵਿਚ ਵੜ ਗਿਆ । ਪਰ ਉਹ ਗੁਰੂ ਜੀ ਨੂੰ ਯਾਦ ਕਰਦਾ ਰਿਹਾ ।

ਗੁਰੂ ਜੀ ਉਸਦੇ ਹੁਜਰੇ ਕੋਲ ਆ ਬੈਠੇ । ਪੀਰ ਨੇ ਬਾਹਰ ਨਿਕਲ ਕੇ ਸਵਾਗਤ ਕੀਤਾ । ਗੁਰਦੇਵ ਨੇ ਬਚਨ ਉਚਾਰਿਆ,

"ਸਉ ਮਣੁ ਹਸਤੀ ਘਿਉ ਗੁੜੁ ਖਾਵੈ, ਪੰਜਿ ਸੈ ਦਾਣਾ ਖਾਇ ।...।"

**(ਮਲਾਰ, ਮ: ੧, ਪੰਨਾ ੧੨੮੩)**

(ਅੱਗੇ ਇਸਦੀ ਵਿਆਖਿਆ ਹੈ ।)

ਪੀਰ ਦੇ ਬੇਨਤੀ ਕਰਨ 'ਤੇ ਫਿਰ ਗੁਰੂ ਜੀ ਨੇ ਇਹ ਸਬਦ ਗਾਇਆ,

"ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ।...।"

(ਮਾਝ, ਮ: ੧. ਪੰਨਾ ੧੪੩)

ਸੁਣਕੇ ਪੀਰ ਬਹੁਤ ਪ੍ਰਭਾਵਤ ਹੋਇਆ ।

ਸਾਖੀ ਪੂਰਨ ਹੋਈ ।੨੫।

---

## ਸਾਖੀ ਕੇਸੋ ਸਰੇਵੜੇ ਦੀ

"ਸ਼ਾਹ ਮੁਕੀਮ ਸੋ ਬਿਦਾ ਹੋਇ ਚਲੇ ।
ਆਗੇ ਕੇਸੋ ਸ੍ਰਾਵਕ* ਮਿਲੇ ।
ਨਖ ਸਿਖਾਂ† ਲੋ ਬਸਤ੍ਰ ਕੁਚੀਲ ਤਨ ਓਢਾ ।
ਮੁਖ ਪਟੀ ਬਾਧੀ, ਕਰ ਪੋਢਾ‡ ।੨।"

ਗੁਰੂ ਜੀ ਨੇ ਪੁਛਿਆ, 'ਤੁਸੀਂ ਇਸ ਤਰਾਂ ਕੁਚੀਲ (ਗੰਦੇ) ਰਹਿ ਕੇ ਕਠਨ ਕਰਮ ਕਿਉਂ ਕਰਦੇ ਹੋ ?' ਉਤਰ ਮਿਲਿਆ,

"ਸੁਨੋ ਨਾਨਕ ਜੀ ! ਕਰਮ ਪਰਧਾਨ ।
ਕਰਮ ਕਰਤ ਹੋਵਤ ਭਗਵਾਨ ।
ਚੌਬੀਸ ਸੈ ਥੰਕਰ() ਕਰਮ ਤੇ ਭਏ ।
ਕਰਮ ਕਰਤ ਭਗਵਤ[] ਹੋਇ ਗਏ ।੫।"

ਸਰੇਵੜੇ ਨੇ 'ਕਰਮਕਾਂਡ' ਦੀ ਉਪਮਾ ਕਰਦਿਆਂ ਅੰਤ ਕਿਹਾ,

"ਨਾਨਕ ਜੀ ! ਤੁਮ ਭਗਤ ਹੋ, ਬੂਝੇ ਕਰਮਨ ਕੀ ਘਾਤ ।
ਤਜ ਇੰਦ੍ਰੀ ਸੁਖ ਮਤ ਜੈਨ ਦ੍ਰਿੜ, ਇਹੁ ਜੀਉ ਮੁਕਤ ਹੋ ਜਾਤ ।੧੧।"

ਅੱਗੋਂ ਗੁਰੂ ਜੀ ਨੇ ਉਤਰ ਦਿਤਾ,

"ਤੁਮ ਕਹਾ, ਜੀਉ ਕਰਮਨ ਤੇ ਹੋਇ ।
ਕਰਮ ਜੀਉ ਤੇ ਉਪਜਤ ਸੋਇ ।
ਕਰਮ ਭਰਮ ਆਤਮ ਸੰਕਲਪ ।
ਹਰਿ ਭਗਤ ਪਾਇ ਸਭ ਹੋਇ ਬਿਕਲਪ ।੧੩।
ਹਰਿ ਕੀ ਭਗਤਿ ਕਰਮ ਪਰਧਾਨ ।
ਯਾ ਤੇ ਉਪਜੈ ਆਤਮ ਗਿਆਨ ।
ਪਾਇ ਗਿਆਨ ਮੁਕਤ ਹੋਇ ਜੀਉ ।
ਗੁਰ ਕਿਰਪਾ ਹੋਇ ਜੀਉ ਤੇ ਸੀਉ ।੧੪।"

ਸਾਧੂ ਫਿਰ ਵੀ ਜੈਨ ਮਤ ਅਨੁਸਾਰ ਕਰਮ ਕਾਂਡ ਦੀ ਉਸਤਤ ਕਰਦਾ ਰਿਹਾ, ਤਾਂ

---

* ਸ੍ਰੇਵੜਾ, ਜੈਨ ਸਾਧੂ । † ਸਿਰ ਤੋਂ ਪੈਰਾਂ ਤਕ । ‡ ਹੱਥ ਵਿਚ ਫੂੰਮਣ ।
() ਤੀਰਥੰਕਰ, ਜੈਨੀਆਂ ਦੇ ਚੌਵੀ ਅਵਤਾਰ । [] ਭਗਵਾਨ, ਰੱਬ ।

ਗੁਰਦੇਵ ਨੇ ਸਬਦ ਉਚਾਰਿਆ,

"ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਈ ।...।"

(ਮਾਝ ਮ: ੧, ਪੰਨਾ ੧੪੯)

ਸਰੇਵੜੇ ਨੂੰ ਇਹ ਉਪਦੇਸ਼ ਦੇ ਕੇ ਗੁਰੂ ਜੀ ਅੱਗੇ ਚੱਲ ਪਏ ।

ਸਾਖੀ ਪੂਰਨ ਹੋਈ ।੨੬।

---

# ਸਾਖੀ ਨਾਨੂੰ ਪੰਡਤ ਦੀ

ਕੇਸੋ ਕੋਲੋਂ ਚੱਲ ਕੇ ਗੁਰੂ ਜੀ ਤੇ ਮਰਦਾਨਾ ਇਕ ਨਗਰੀ ਪਾਸ ਆ ਬੈਠੇ । ਇਕ ਸ਼ਰਧਾਲੂ ਨੇ ਭੋਜਨ ਪੇਸ਼ ਕੀਤਾ ।

"ਅਤ ਸੁੰਦਰ ਕਰ ਪ੍ਰੇਮ ਬਨਾਇਆ ।
ਹਰਨ ਕੋ ਮਾਸ ਤਿਆਰ ਕਰ ਲਿਆਇਆ ।
ਨਿਰਖ ਭਾਵ ਬਾਬੇ ਜੀ ਲੀਨਾ ।
ਧਰ ਅਜਗਰ ਬਿਰਤ ਭੋਗ ਤਬ ਕੀਨਾ ।੩।"

ਭੋਜਨ ਕਰਦਿਆਂ ਉਤੇ ਪੰਡਤ ਨਾਨੂੰ ਆ ਗਿਆ ।

"ਬਾਬੇ ਸਿਉ ਤਿਨ ਬਾਦ ਉਠਾਇਆ ।
'ਤੁਮ ਸਾਧ ਕਹਾਇ ਮਾਸ ਕਿਉਂ ਖਾਇਆ' ।੪।"

ਅੱਗੋਂ ਗੁਰੂ ਜੀ ਨੇ ਫ਼ੁਰਮਾਇਆ,

"ਤੁਮ ਸਦਾ ਅਹਾਰੀ ਮਾਸ ਕੇ, ਅਵਰਨ ਕਹੋ ਤਿਆਗੁ ।
ਮਾਸ ਸਾਗ ਜਾਨੋ ਨਹੀਂ, ਪੜ੍ਹ ਬਿਦਿਆ ਭਏ ਅਜਾਗ ।੯।"

ਫਿਰ ਗੁਰਦੇਵ ਨੇ ਇਹ ਸਬਦ ਉਚਾਰੇ,

"ਪਹਿਲਾਂ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ ।...।"
"ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ।...।"

(ਮਲਾਰ ਮ: ੧, ਪੰਨਾ ੧੨੮੯)

ਸੁਣਕੇ ਨਾਨੂੰ ਚਰਨੀ ਲੱਗਾ, ਤੇ ਬੇਨਤੀ ਕੀਤੀ,

"ਹੇ ਬਾਬਾ ਨਾਨਕ ਜੀ ! ਗੁਰੂ ਜੀ ! ਮੈਂ ਤਾਂ ਕਰਮੋਂ ਕੇ ਬੰਧਨ ਮੇਂ ਪੜਾ ਹੋਂ । ਤੇਰੇ ਬਚਨ ਸੁਨਕੇ ਮੇਰੇ ਮਨ ਬਿਖੈ ਬੈਰਾਗ ਉਪਜਿਆ ਹੈ । ਤੁਮ ਕਿਰਪਾ ਕਰਕੇ ਮੁਝ ਕੋ ਪਰਮੇਸਰ ਕੇ ਜਾਨਣੇ ਕਾ ਗਿਆਨ ਉਪਦੇਸ ਕਰੋ, ਜੋ ਮੇਰੀ ਗਤਿ ਹੋਵੈ ਤੇਰੇ ਪਰਸਾਦਿ ਕਰਕੇ । ਤੁਮ ਸੰਤ ਕਾ ਰੂਪ ਧਾਰ ਕੇ ਸਭ ਜਗਤ ਕੇ ਉਧਾਰ ਕਰਨੇ ਕੇ ਨਮਿਤ ਆਏ ਹੋ ।"

(ਕਿਤੇ ਇਸ ਤਰਾਂ ਵਾਰਤਕ ਵੀ ਹੈ । ਨਮੂਨੇ ਵਜੋਂ ਇਹ ਟੂਕ ਦਿਤੀ ਹੈ ।),

ਗੁਰਦੇਵ ਨੇ ਸਬਦ ਉਚਾਰਿਆ,

"ਕਾਇਆ ਬ੍ਰਹਮਾ, ਮਨ ਹੈ ਧੋਤੀ ।...।"

(ਆਸਾ ਮ: ੧, ਪੰਨਾ ੩੫੫)

(ਅੱਗੇ ਇਸ ਸਬਦ ਦੀ ਵਿਆਖਿਆ ਹੈ ।)

ਸਾਖੀ ਪੂਰਨ ਹੋਈ ।੨੭।

——

# ਸਾਖੀ ਪੂਰਨ ਗਿਰ ਦੀ

ਚਲਦੇ ਚਲਦੇ ਰਸਤੇ ਵਿਚ ਗੁਰੂ ਜੀ ਨੂੰ ਪੂਰਨ ਗਿਰ ਸੰਨਿਆਸੀ ਮਿਲਿਆ । ਆਪਣੇ ਆਸਣ ਤੇ ਲੈ ਜਾ ਕੇ ਉਹਨੇ ਮਹਾਰਾਜ ਦੀ ਬੜੀ ਸੇਵਾ ਕੀਤੀ । ਉਹਨੇ ਗੁਰਦੇਵ ਨੂੰ ਬੇਨਤੀ ਕੀਤੀ, ਕਿ ਜੇ ਮਹਾਰਾਜ ਸੰਨਿਆਸੀ ਮਤ ਧਾਰਨ ਕਰ ਲੈਣ, ਤਾਂ ਕਿੰਨਾ ਚੰਗਾ ਹੋਵੇ, ਉਤਰ ਵਿਚ ਮਹਾਰਾਜ ਨੇ ਇਹ ਸਬਦ ਉਚਾਰਿਆ,

"ਮਨਮੁਖੁ ਲਹਰਿ ਘਰੁ ਤਜਿ ਵਿਗੂਚੈ, ਅਵਰਾ ਕੇ ਘਰ ਹੇਰੈ ।...।"

(ਮਾਰੂ ਮ: ੧ ਪੰਨਾ ੧੦੧੨)

ਪ੍ਰਭਾਵਤ ਹੋ ਕੇ ਪੂਰਨ ਗਿਰ ਚਰਨੀ ਲਗਾ ।

ਸਾਖੀ ਪੂਰਨ ਹੋਈ ।੨੮।

——

# ਅੱਗੇ ਸਾਖੀ ਕਲਜੁਗ ਦੀ

ਗੁਰੂ ਜੀ ਤੇ ਮਰਦਾਨਾ ਜੰਗਲ ਵਿਚ ਜਾ ਰਹੇ ਸਨ । ਸਖ਼ਤ ਹਨੇਰੀ ਸ਼ੁਰੂ ਹੋ ਗਈ ।

"ਅੰਧਕਾਰ ਤਾ ਛਿਨ ਮੋ ਭਯੋ ।
ਪ੍ਰਬਤ ਰੂਪ ਨਦਰੀ ਮੋ ਅਯੋ ।
ਬਚਨ ਮਰਦਾਨੇ ਕਹਿਓ ਸੁਨਾਇ ।
'ਗੁਰ ਪੂਰੇ ! ਇਹ ਕਵਨ ਬਲਾਇ ।' ੨।"

ਗੁਰਦੇਵ ਨੇ ਕਿਹਾ, 'ਡਰੋ ਨਾ, ਪਰਮੇਸਰ ਦਾ ਜਾਪ ਕਰੋ ।'

ਫਿਰ ਉਹ ਛੋਟਾ ਜਿਹਾ ਭਿਆਨਕ ਰੂਪ ਧਾਰ ਕੇ ਸਾਮ੍ਹਣੇ ਆਇਆ । ਗੁਰਦੇਵ ਨੇ ਪੁੱਛਿਆ, "ਤੂੰ ਕੌਣ ਹੈਂ ?"

"ਤਬ ਬੋਲਾ, 'ਮੈਂ ਕਲਜੁਗ ਆਹਿ ।
ਮੈਨੂੰ ਤੁਸੀਂ ਜਾਨਤੇ ਨਾਹਿ ।'...੭।"

ਅੱਗੇ ਰਾਮਕਲੀ ਦੀ ਅਸਟਪਦੀ ਹੈ ।

"ਸੋਈ ਚੰਦੁ ਚੜਹਿ, ਸੇ ਤਾਰੇ, ਸੋਈ ਦਿਨੀਅਰੁ† ਤਪਤ ਰਹੈ ।...।"

(ਰਾਮਕਲੀ ਮ: ੧, ਪੰਨਾ ੯੦੨)

† ਸੂਰਜ ।

(ਇਹ ਸਾਖੀ ਇਸ ਅਸਟਪਦੀ ਦੀ ਵਿਆਖਿਆ ਹੈ। ਪਰ ਲੇਖਕ ਇਉਂ ਪਰਗਟ ਕਰਦਾ ਹੈ, ਜਿਵੇਂ ਪਹਿਲੀਆਂ ਤਿੰਨ ਪਉੜੀਆਂ ਕਲਜੁਗ ਨੇ ਕਹੀਆਂ, ਤੇ ਮਗਰਲੀਆਂ ਵਿਚ ਗੁਰੂ ਜੀ ਨੇ ਉਸਦਾ ਉੱਤਰ ਦਿਤਾ। ਇਹ ਦਰੁਸਤ ਨਹੀਂ। ਅਸਲ ਵਿਚ ਗੁਰਦੇਵ ਨੇ ਕਲਜੁਗੀ ਜੀਵਾਂ ਦੇ ਲੱਛਣ ਦੱਸੇ ਹਨ, 'ਕਲਿ ਲਖਣ ਵੀਚਾਰਿ'।)

ਇਹ ਸਬਦ ਸੁਣ ਕੇ ਕਲਿਜੁਗ ਚਰਨੀ ਢੱਠਾ, ਤੇ ਬੇਨਤੀ ਕੀਤੀ, "ਹੇ ਗਰੀਬ ਨਵਾਜ! ਮੇਰੀ ਭੇਟ ਕਛੁ ਕਬੂਲ ਹੋਵੈ।...ਮੋਤੀ ਕੇ ਮੰਦਰ ਜੜੇ ਹੋਏ ਰਹਨੇ ਕੋ ਬਨਾਇ ਦੇਤਾ ਹੋ। ਰਤਨੋ ਕਾ ਜੜਾਵ ਕੀਆ ਹੂਆ, ਕਸਤੂਰੀ ਅਰ ਕੇਸਰ ਅਗਰ ਚੰਦਨ ਲੇਪਨ ਕੀਆ ਹੂਆ, ਜਿਸ ਵਿਖੇ ਬੈਠ ਕੇ ਖੁਸਵਰਤੀਆ ਕਰੇ, ਬਿਖ ਭਾਵ ਉਪਜੇ।"

ਉਤਰ ਵਿਚ ਬਾਬੇ ਸਬਦ ਉਚਾਰਿਆ,

"ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ।...।"

**(ਸਿਰੀ ਰਾਗ, ਮ: ੧, ਪੰਨਾ ੧੪)**

(ਇਸ ਸਬਦ ਦੀ ਵਿਆਖਿਆ ਵੀ ਇਸਤਰਾਂ ਕੀਤੀ ਹੈ। ਕਲਿਜੁਗ ਕਹਿੰਦਾ ਹੈ, ਮੈਂ ਅਹਿ ਕੁਛ ਬਣਾ ਦੇਂਦਾ ਹਾਂ, ਪਰ ਮਹਾਰਾਜ ਪਰਵਾਨ ਨਹੀਂ ਕਰਦੇ।)

ਅਤ ਕਲਿਜੁਗ ਚਰਨੀ ਲੱਗਾ, ਤੇ ਵਰ ਮੰਗਿਆ,

"ਭਜਨ ਬਿਖੇ ਜਹਾਂ ਬਾਤ ਚਲਾਵੈ।
ਤਹ ਪ੍ਰਵੇਸ ਹਮਰੋ ਹੋਇ ਆਵੈ।੧੪।"

ਸਾਖੀ ਪੂਰਨ ਹੋਈ।੨੯।

---

# ਸਾਖੀ ਸ਼ਾਹ ਸ਼ਰਫ਼ ਦੀ

ਗੁਰੂ ਜੀ ਬਿਦਰ ਸ਼ਹਿਰ ਨੂੰ ਜਾ ਰਹੇ ਸਨ। ਰਸਤੇ ਵਿਚ ਸ਼ਾਹ ਸ਼ਰਫ਼ ਮਿਲਿਆ। ਉਸਨੇ ਬੜੀ ਸੇਵਾ ਕੀਤੀ, ਤੇ ਅੰਤ ਅਰਜ਼ੋਈ ਕੀਤੀ,

"ਕਰਮ ਕਰੋ, ਮੋਹਿ ਰਬ ਮਿਲਾਵੋ।
ਦਰਦ ਵਿਛੋੜਾ ਸਗਲ ਮਿਟਾਵੋ।...੫।"

ਗੁਰੂ ਜੀ ਨੇ ਕਿਹਾ, "ਹੇ ਸ਼ਾਹ ਸ਼ਰਫ! ਅਪਨਾ ਆਹਵਾਲ ਤੂੰ ਅਸਾਂ ਨੂੰ ਸੁਨਾਉ।" ਤਾਂ ਸ਼ਾਹ ਸ਼ਰਫ਼ ਨੇ ਇਹ ਕਾਫ਼ੀ ਕਹੀ,

"ਤੂੰ ਕੀ ਜਾਨੇ ਸ਼ਰਫ਼ਾ! ਪ੍ਰੇਮ ਕਹਾਨੀ।
ਪ੍ਰੇਮ ਕੀ ਖੇਡ ਤੋ ਅਜਹੂੰ ਨ ਜਾਨੀ।
ਪ੍ਰੇਮ ਕੋ ਖੇਲ ਨਹੀਂ ਤੂ ਖੇਲਾ।
ਤਨ ਕਰ ਬਾਤੀ ਦੀਪਕ ਨਹੀਂ ਮੇਲਾ।੧।
ਲਕੜੀ ਜਲ ਹੋਇ ਭਈ ਆਨ ਅੰਗਾਰਾ।
ਨਾ ਤੈ ਸਿਰ ਪਰ ਕਰਵਤ ਧਾਰਾ।੨।
ਨਾ ਤੈ ਕਾਮਣੁ ਕੰਠ ਲਗਾਈ।

ਨਾ ਤੈ ਅੰਗ ਬਿਭੂਤ ਰਮਾਈ ।੩।
ਸੁਨ ਸ਼ਰਫ਼ਾ ! ਤੈਂ ਜੀਵਨ ਖੋਇਆ ।
ਪ੍ਰੀਤ ਲਗਾਇ ਤੈ ਕਬੀ ਨ ਰੋਇਆ ।੪।"

ਗੁਰੂ ਜੀ ਦੇ ਕਹਿਣ ਉਤੇ ਸ਼ਰਫ ਨੇ ਦੂਸਰੀ ਕਾਫ਼ੀ ਕਹੀ ।

"ਨਿਤ ਪੁਛਾ ਪੰਡਤ ਜੋਤਸੀ ।
ਕਦਿ ਪੀਆ ਮਿਲਾਵਾ ਹੋਇਸੀ ।
ਮਿਲ ਦਰਦ ਵਿਛੋੜਾ ਖੋਇਸੀ ।੧।
ਤਬ ਰਹਿਆ ਮਾਏ ! ਜੀਉ ਬਲੇ ।
ਮੈਂ ਕੰਤ ਨ ਦੇਖਿਆ ਨੈਨ ਭਰੇ ।੧।ਰਹਾਉ।
ਨਿਤ ਕਾਗ ਉਡਾਵਾ, ਬਨ ਰਹਾ ।
ਨਿਸ਼* ਤਾਰੇ ਗਿਨਤੀ ਦਾ ਸਵਾਂ । (*ਰਾਤ)
ਜਿਉ ਲਵੈ ਬੰਬੀਹਾ, ਤਿਉ ਲਵਾ ।੨।
ਮੇਰੇ ਅੰਦਰ ਬਲਨ ਅੰਗੀਠੀਆਂ ।
ਨਿਤ ਜਲਦੀਆ ਕਿਨੈ ਨ ਡੀਠੀਆਂ ।
ਮੈਂ ਦਰਦ ਵਿਛੋੜੇ ਲੂਠੀਆਂ ।੩।"

"ਇਹ ਕਾਫ਼ੀ ਸੁਨ ਕਰ ਬਾਬਾ ਬਚਨ ਕੀਆ,

"ਸਾਹ ਸਰਫ ! ਨ ਥੀਉ ਉਤਾਵਲਾ ।
ਇਕ ਚੋਟ ਨ ਥੀਂਦੇ ਚਾਵਲਾ ।
ਕਿਤੇ ਢੰਗ ਮਿਲੇ ਬਾਬੂ ਰਾਵਲਾ ।"

"ਤਬ ਬਾਬਾ ਜੀ ਨੇ ਕਾਫੀ ਕਹੀ ।

"ਦਰਮਾਂਦੀ ਦੁਆਰੇ ਆਈਆਂ ।
ਨਿਜ ਮਹਲੀ ਖਸਮ ਬੁਲਾਈਆਂ ।
ਸਹੁ ਭਾਣੀ, ਤਾਂ ਗਲ ਲਾਈਆਂ ।
ਸਹੁ ਮਿਲਿਆਂ ਮਾਏ ! ਕਰਮ ਕਰੇ ।
ਭਈ ਸਾਂਤ ਹੀਏ, ਦੋਊ ਨੈਨ ਠਰੇ ।੧।ਰਹਾਉ।
ਮੇਰਾ ਗੁਣ ਅਵਗੁਣ ਨ ਬੀਚਾਰਿਆ ।
ਨਹੀਂ ਰੂਪ ਸਿੰਗਾਰ ਨਿਹਾਰਿਆ ।
ਘਟ ਆਇ ਵੁੱਠੇ ਸਹੁ ਪਿਆਰਿਆ ।੨।
ਦੇਖ ਚਕਵੀ ਸੂਰ ਅਨੰਦ ਘਣਾ ।
ਜਿਉ ਚਾਤ੍ਰਿਕ ਬੂੰਦ ਤ੍ਰਿਪਤਾਸ਼ ਮਨਾ ।
ਸਹੁ ਭਾਈ, ਤਾ ਕੇਹੀ ਕੀਮ ਗਣਾ ।੩।
ਦੇਖ ਦਰਸ ਨਾਨਕ ਹੈਰਾਨਿਆ ।
ਅਕਥ ਨ ਜਾਇ ਵਖਾਨਿਆ ।

ਗੁੜ ਚਾਖ ਗੁੰਗਾ ਮੁਸਕਾਨਿਆ ।੪।"

(ਅਖ਼ੀਰਲੇ ਅੰਕ ਵਿਚ ਸਬਦ 'ਨਾਨਕ' ਤੋਂ ਸਾਧਾਰਨ ਪਾਠਕ ਨੂੰ ਭੁਲੇਖਾ ਲਗ ਸਕਦਾ ਹੈ। ਪਰ ਇਹ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ।)

ਇਹ ਸੁਣ ਕੇ ਸ਼ਾਹ ਸ਼ਰਫ਼ ਨੇ ਕਿਹਾ, "ਬਾਬਾ ਨਾਨਕ! ਸਾਨੂੰ ਵੀ ਰੱਬ ਦੇ ਮਿਲਨ ਦਾ ਰਸਤਾ ਦੱਸ।"

ਤਾਂ ਬਾਬੇ ਨੇ ਇਹ ਸਲੋਕ ਉਚਾਰੇ,

"ਸਿਦਕੁ ਸਬੂਰੀ ਸਾਦਿਕਾ, ਸਬਰੁ ਤੋਸਾ ਮਲਾਇਕਾ।...।"

(ਸਿਰੀ ਰਾਗ, ਮ: ੧, ਪੰਨਾ ੮੩)

"ਕੁਦਰਤਿ ਕਰਿ ਕੈ ਵਸਿਆ ਸੋਇ।...।"

(ਸਿਰੀ ਰਾਗ, ਮ: ੧, ਪੰਨਾ ੮੩)

(ਸਰੂਪ ਦਾਸ ਬਹੁਤੇ ਸਬਦ ਯਾਦਦਾਸ਼ਤ ਦੇ ਆਧਾਰ ਤੇ ਹੀ ਲਿਖਦਾ ਹੈ। ਇਸ ਲਈ ਸ਼ਬਦ-ਜੋੜਾਂ ਵਿਚ ਆਮ ਫ਼ਰਕ ਹੈ। ਲਗਾਂ-ਮਾਤਰਾਂ ਛੱਡ ਜਾਂਦਾ ਹੈ। ਮੈਂ ਆਪਣੇ ਵੱਲੋਂ ਲਗਾਂ-ਮਾਤਰਾਂ ਗੁਰੂ ਗ੍ਰੰਥ ਸਾਹਿਬ ਤੋਂ ਵੇਖ ਕੇ ਦੇਂਦਾ ਹਾਂ।)

ਉਪਰਲੇ ਸ਼ਬਦ ਸੁਣ ਕੇ ਸ਼ਾਹ ਸ਼ਰਫ਼ ਚਰਨੀ ਲੱਗਾ।

ਸਾਖੀ ਪੂਰਨ ਹੋਈ।੩੦।

---

# ਸਾਖੀ ਭਰਥਰੀ ਨਾਥ ਦੀ

ਗੁਰੂ ਜੀ ਤੇ ਮਰਦਾਨਾ ਕਦਲੀ ਬਨ ਵੱਲ ਤੁਰ ਪਏ। ਚਲਦੇ ਚਲਦੇ ਹਜ਼ੂਰ ਭਰਥਰੀ ਜੋਗੀ ਦੇ ਤਪ-ਅਸਥਾਨ 'ਤੇ ਜਾ ਪੁੱਜੇ। ਭਰਥਰੀ ਨੇ ਗੁਰੂ ਜੀ ਉਤੇ ਸਵਾਲ ਕੀਤਾ,

"ਮੁੰਦ੍ਰਾ ਖਿੰਥਾ ਨਾਹ ਜੋਗ ਕੋ ਰੂਪ ਹੋ।<br>
ਭਾਸਤ ਗਿਆਨ ਕੇ ਭਾਨ, ਜਗਤ ਕੇ ਭੂਪ ਹੋ।<br>
ਬਰਨ ਆਸ੍ਰਮ ਤੁਮ ਕਵਨ, ਭੇਖ ਕਾਕੋ ਧਰੋ।<br>
ਕਵਨ ਦੇਸ ਕੋ ਠਉਰ ਜਹਾਂ ਆਸਨ ਕਰੋ।੪।<br>
ਨਹੀਂ ਸਿੰਙੀ ਨਾਦ ਬਜਾਵੋ, ਕਿਆ ਕਰ ਮਾਨੀਐ।<br>
ਨਹੀਂ ਝੋਲੀ ਡੰਡ ਕਮੰਡਲ ਪਤ੍ਰ ਕਿਆ ਠਾਨੀਐ।<br>
ਰਹੋ ਕਵਨ ਲਿਵ ਸਦਾ, ਕਵਨ ਕੋ ਖੋਜਤੇ।<br>
ਪ੍ਰਭ! ਕਹੋ ਸਕਲ ਬਿਰਤੰਤ ਮਗਨ ਮਨ ਮੌਜ ਤੇ।੫।"

ਉਤਰ ਵਿਚ ਗੁਰਦੇਵ ਨੇ ਸਬਦ ਉਚਾਰਿਆ,

"ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ।...।"

(ਆਸਾ ਮ: ੧, ਪੰਨਾ ੩੫੯)

ਸੁਣ ਕੇ ਭਰਥਰੀ ਚਰਨੀ ਲੱਗਾ, ਤੇ ਕਿਹਾ, ਮੈਂ ਏਥੇ ਆਪ ਜੀ ਦੀ ਉਡੀਕ ਵਿਚ

ਹੀ ਭਗਤੀ ਕਰ ਰਿਹਾ ਸਾਂ ।'

ਤਾਂ ਗੁਰਦੇਵ ਨੇ ਅਸਟਪਦੀ ਉਚਾਰੀ,

"ਉਤਰਿ ਅਵਘਟਿ ਸਰਵਰਿ ਨਾਵੈ ।...।"

(ਆਸਾ ਮ: ੧, ਪੰਨਾ ੪੧੧)

ਸੁਣ ਕੇ ਭਰਥਰੀ ਚਰਨੀ ਲੱਗਾ ।

ਸਾਖੀ ਪੂਰਨ ਹੋਈ ।੩੧।

---

# ਸਾਖੀ ਰਾਜਾ ਸ਼ਿਵਨਾਭ ਦੀ

ਗੁਰੂ ਕਾ ਸ਼ਰਧਾਲੂ ਇਕ ਬਨੀਆਂ (ਨਾਮ ਨਹੀਂ ਲਿਖਿਆ) ਮਾਲ ਵੇਚਣ ਵਾਸਤੇ ਸੰਗਲਾ ਦੀਪ (ਲੰਕਾ) ਗਿਆ । ਲੰਕਾ ਦਾ ਰਾਜਾ ਸ਼ਿਵਨਾਭ ਵਿਸ਼ਨੂੰ ਭਗਤ ਸੀ । ਉਹ ਸਭ ਨੂੰ ਹੁਕਮਨ ਇਕਾਦਸੀ ਦਾ ਵਰਤ ਰਖਾਉਂਦਾ । ਉਸ ਸਿੱਖ ਨੇ ਵਰਤ ਨਾ ਰਖਿਆ, ਤੇ ਇਕਾਦਸੀ ਦੇ ਦਿਨ ਰਸੋਈ ਬਣਾ ਕੇ ਭੋਜਨ ਕੀਤਾ । ਰਾਜੇ ਤਕ ਸ਼ਕਾਇਤ ਪਹੁੰਚੀ । ਰਾਜੇ ਨੇ ਬੁਲਾ ਕੇ ਕਾਰਨ ਪੁਛਿਆ, ਤਾਂ ਸਿੱਖ ਨੇ ਗੁਰੂ ਜੀ ਦਾ ਇਹ ਸਬਦ ਸੁਣਾਇਆ ।

'ਸਚੁ ਵਰਤੁ ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ ।...।"

(ਸਾਰੰਗ ਮ: ੧, ਪੰਨਾ ੧੨੪੫)

ਸਿੱਖ ਪਾਸੋਂ ਗੁਰੂ ਜੀ ਬਾਰੇ ਸੁਣ ਕੇ ਰਾਜੇ ਨੇ ਪੁਛਿਆ,

"ਕਹੋ, ਕਵਨ ਬਿਧ ਮੋਹਿ ਐਸੋ ਸਤਗੁਰ ਮਿਲੇ ।
ਹੋ, ਜਨਮ ਮਰਨ ਕੋ ਦੁਖ ਹਮਾਰੋ ਸਭ ਟਲੇ ।੯।"

ਸਿੱਖ ਨੇ ਉਤਰ ਦਿਤਾ,

"ਕਰ ਉਪਾਸਨਾ ਪ੍ਰੇਮ ਜੁਤ, ਮਨ ਮੋ ਧਰੋ ਧਿਆਨ ।
ਅੰਤਰ ਜਾਮੀ ਦਿਆਲ ਗੁਰੁ ਆਇ ਮਿਲੈ ਦੇਹਿ ਗਿਆਨ ।੧੧।"

ਰਾਜਾ ਉਸੇ ਸਮੇਂ ਤੋਂ ਪ੍ਰੇਮ ਮਗਨ ਹੋ ਗਿਆ । ਉਸ ਦੇ ਪ੍ਰੇਮ ਦੇ ਖਿੱਚੇ ਗੁਰੂ ਜੀ ਉਸ ਦੇ ਬਾਗ਼ ਵਿਚ ਜਾ ਉਤਰੇ ।

"ਇਹ ਸੁਹਕਾ* ਬਾਗੁ ਰਾਇ ਕਾ, ਦੁਆਰ ਬੰਦ ਤਾਹ ਕੇ ।
ਭਏ ਆਸੀਨ ਤਾਹਮੋ, ਪ੍ਰਭੂ ਦਿਆਲ ਆਇ ਕੇ ।੧੪।
ਜਿਹ ਚਰਨ ਪ੍ਰਤਾਪ ਸਤੀ ਸਿਲਾ, ਧਰਦੇਵ ਰੂਪ ਭਈ ਮੁਕਤ ।
ਕਿਆ ਸੁਹਕ ਬਾਗ ਹਰੀਆਵਲਾ, ਫਲ ਫੂਲ ਪਤ੍ਰ ਸੰਜੁਗਤ ।੧੫।"

ਇਹ ਖ਼ਬਰ ਸੁਣ ਕੇ ਰਾਜਾ ਬੜਾ ਖ਼ੁਸ਼ ਹੋਇਆ । ਕੋਈ ਵੀ ਸਾਧੂ ਸੰਤ ਨੱਗਰ ਵਿਚ ਆਉਂਦਾ, ਤਾਂ ਰਾਜਾ ਇਸਤਰੀਆਂ ਭੇਜ ਕੇ ਉਸ ਦੀ ਪਰਖ ਕਰਿਆ ਕਰਦਾ । ਰਾਜੇ ਨੇ ਪਰਖਣ ਵਾਸਤੇ ਗੁਰੂ ਜੀ ਪਾਸ ਵੀ ਇਸਤਰੀਆਂ ਭੇਜੀਆਂ । ਇਸਤਰੀਆਂ ਨੂੰ ਉਪਦੇਸ਼

---

* ਸੁੱਕਾ ਹੋਇਆ ।

ਦੇਣ ਵਾਸਤੇ ਗੁਰੂ ਜੀ ਨੇ ਇਹ ਅਸਟਪਦੀ ਉਚਾਰੀ,

"ਜਗੁ ਕਊਆ ਨਾਮੁ ਨਹੀ ਚੀਤਿ ।...।"

(ਬਸੰਤ ਮ: ੧, ਪੰਨਾ ੧੧੯੦)

ਇਸਤਰੀਆਂ ਦੇ ਮਨ ਸ਼ਾਂਤ ਹੋਏ । ਉਹ ਗੁਰਦੇਵ ਦੇ ਚਰਨੀ ਲਗੀਆਂ । ਉਹਨਾਂ ਪਾਸੋਂ ਸਾਰਾ ਹਾਲ ਸੁਣ ਕੇ ਰਾਜਾ ਵੀ ਆ ਚਰਨੀ ਪਿਆ । ਰਾਜੇ ਨੇ ਬੜੀ ਸਰਧਾ ਨਾਲ ਪੁਛਿਆ,

"ਨਾਮ, ਠਾਮ, ਆਸ੍ਰਮ ਨਹੀਂ ਜਾਨੋ ।
ਕਵਨ ਪੰਥ, ਤੁਮ ਰਸਨ ਬਖਾਨੋ ।...।੩੫।"

ਉਤਰ ਵਿਚ ਮਹਾਰਾਜ ਨੇ ਸਬਦ ਉਚਾਰਿਆ,

"ਜੋਗੀ ਜੁਗਤਿ ਨਾਮੁ ਨਿਰਮਾਇਲੁ, ਤਾ ਕੈ ਮੈਲੁ ਨ ਰਾਤੀ ।...।"

(ਮਾਰੂ ਮ: ੧, ਪੰਨਾ ੯੯੨)

ਬਾਣੀ ਸੁਣ ਕੇ ਰਾਜਾ ਗੁਰਦੇਵ ਦੇ ਚਰਨਾਂ 'ਤੇ ਢਹਿ ਪਿਆ । ਰਾਜੇ ਨੇ ਕਈ ਅਸ ਾਰੀਆਂ ਪੇਸ਼ ਕੀਤੀਆਂ ।

"ਸਨਮੁਖ ਸਭ ਬਾਹਨ ਕੀਏ ਖੜੇ ।
ਸਤਗੁਰ ਕਾਹੂ ਪਰ ਨਹੀਂ ਚੜ੍ਹੇ ।
ਤਬ ਸ੍ਰੀ ਮੁਖ ਵਾਕ ਹਿਉ ਸਬਦ ਉਚਾਰਾ ।
'ਰਾਜਾ, ਤੁਮਰੀ ਪੀਠ ਹੋਊ ਅਸਵਾਰਾ' ।੩੮।
ਸੁਨ ਸਾਦਰ ਰਾਜਾ ਉਠ ਖੜਾ ।
ਬਾਬਾ ਤਾ ਕੀ ਪੀਠ ਪਰ ਚੜਾ ।
ਗ੍ਰਿਹ ਮੰਦਰ ਮੈਂ ਜਾਇ ਉਤਾਰੇ ।
ਸਕਲ ਨਗਰ ਭਇਓ ਜੈ ਜੈ ਕਾਰੇ ।੩੯।"

ਬੜੇ ਸੁੰਦਰ ਸਿੰਘਾਸਣ ਉਤੇ ਗੁਰੂ ਜੀ ਨੂੰ ਬਿਠਾ ਕੇ ਰਾਜੇ ਨੇ ਚਰਨਾਮ੍ਰਿਤ ਲੀਤਾ । ਫਿਰ ਮਨ-ਪਸਦ ਭੋਜਨ ਵਾਸਤੇ ਬੇਨਤੀ ਕੀਤੀ । ਤਾਂ ਗੁਰੂ ਜੀ ਨੇ ਫ਼ੁਰਮਾਇਆ,

"ਸੁਨ ਰਾਜਾਂ, ਤੁਮ ਬਚਨ ਸੁਨਾਊਂ ।
ਇਹ ਭੋਜਨ ਮੈਂ ਕਬਹੂ ਨਾ ਖਾਊਂ ।
ਹਰਖ ਮਨ ਰਾਜ ਕੁਵਰ ਕੋ ਮਾਰੋ ।
ਵਾ ਕੋ ਮਾਸ ਕਰ ਸਿਧ ਸਵਾਰੋ ।
ਇਹ ਭੋਜਨ ਕਰ ਮੁਦਤ ਮਨ ਲਿਆਵਉ ।
ਤਬ ਹੋਇ ਪ੍ਰਸੰਨ ਮੈਂ ਭੋਜਨ ਖਾਵਉ ।...੪੨।"

ਰਾਜੇ ਤੇ ਰਾਣੀ ਨੇ ਐਸਾ ਹੀ ਕੀਤਾ ।

"ਤਬ ਗਏ ਰਸੋਈ ਮਾਹ ਦਿਆਲ ।
ਰਾਨੀ ਆਪ ਪਰੋਸੇ ਥਾਲ ।
ਰਾਜਾ ! ਕਰੋ, ਕਹਉ ਜੋ ਤੋਸੋ ।

'ਰਾਜ ਕੁੰਵਰ ਕੋ ਥਾਲ ਪਰੋਸੋ ।'੪੫।
ਬਚਨ ਤਿਸ ਮਾਨ ਪਰੋਸਿਓ ਥਾਲ ।
ਕਿਰਪਾ ਜੁਤ ਬੋਲੇ ਤਬ ਦਿਆਲ ।
ਬਾਬੇ ਜੀ ਲੀਓ ਕੁੰਵਰ ਬੁਲਾਇ ।
ਸੁੰਦਰ ਛਬ ਕਰ ਜੋੜੇ ਆਇ ।੪੬।''

(ਅੰਧ ਵਿਸ਼ਵਾਸ ਦੀ ਹੱਦ ਹੈ । ਗੁਰੂ ਜੀ ਨੇ ਰਾਜੇ ਦੇ ਪੁੱਤਰ ਦਾ ਮਾਸ ਮੰਗਿਆ । ਰਾਜੇ ਰਾਣੀ ਨੇ ਪੁੱਤਰ ਨੂੰ ਮਾਰ ਕੇ, ਰਿੰਨ੍ਹ ਕੇ ਗੁਰੂ ਜੀ ਅੱਗੇ ਪਰੋਸਿਆ । ਤੇ ਗੁਰੂ ਜੀ ਨੇ ਰਾਜਕੁਮਾਰ ਨੂੰ ਫਿਰ ਜ਼ਿੰਦਾ ਕਰ ਦਿਤਾ । ਕੀ ਅੱਜ ਸਾਇੰਸ ਦੇ ਜੁੱਗ ਦਾ ਗਿਆਨਵਾਨ ਇਨਸਾਨ ਇਸ ਨੂੰ ਸੱਚ ਮੰਨੇਗਾ ? ਨਾਲੇ ਸਿੱਖ ਧਰਮ ਤਾਂ 'ਨਾਟਕ-ਚੇਟਕ' ਨੂੰ 'ਕੁਕਾਜ' ਮੰਨਦਾ ਹੈ । ਸਿੱਖੀ ਵਿਚ ਕਰਾਮਾਤ ਨੂੰ 'ਕਹਿਰ' ਤੇ 'ਰੱਬ ਦਾ ਸ਼ਰੀਕ ਹੋਣਾ' ਮੰਨਿਆਂ ਹੈ । ਪਰ ਅੰਧ ਵਿਸ਼ਵਾਸੀ ਤਾਂ ਅੱਜ ਵੀ ਸਮੇਂ ਦੇ ਮਹਾਪੁਰਸ਼ਾਂ ਨੂੰ ਕਰਾਮਾਤੀ ਸਿੱਧ ਕਰਨ ਦਾ ਯਤਨ ਕਰਦੇ ਹਨ । ਅਗਿਆਨਤਾ । ਅਗਲਾ ਛੰਦ ਵੀ ਭੁਲੇਖਾ ਪਾਊ ਹੈ ।)

''ਸਤਿਗੁਰ ਕੁੰਵਰ ਬੈਠਾਇਓ ਪਾਸ ।
ਕਰ ਦਿਸਟਿ 'ਕੜਾਹੀ' ਕੀਨਉ ਮਾਸ ।
ਸਭ ਮਿਲ 'ਮਹਾ ਪ੍ਰਸਾਦ' ਕੋ ਖਾਇਆ ।
ਰਾਜੇ ਪਰਮਾਨੰਦ ਸੁਖ ਪਾਇਆ ।੪੭।''

(ਇਸ ਵਿਚ ਦੋ ਸ਼ਬਦ 'ਕੜਾਹੀ' ਤੇ 'ਮਹਾ ਪ੍ਰਸਾਦ' ਵਿਚਾਰਨ ਯੋਗ ਹਨ । ਮਹਾ ਪ੍ਰਸਾਦ ਦਾ ਅਰਥ ਹੈ 'ਉੱਤਮ ਪ੍ਰਸਾਦ' । ਇਹ ਸ਼ਬਦ 'ਕੜਾਹ' ਵਾਸਤੇ ਵੀ ਵਰਤਿਆ ਜਾਂਦਾ ਹੈ, ਤੇ 'ਮਾਸ' ਵਾਸਤੇ ਵੀ । ਪਰ ਇਸ ਪੰਗਤੀ ਦੇ ਅਰਥ 'ਕਰ ਦਿਸਟਿ ਕੜਾਹੀ ਕੀਨਉ ਮਾਸ' ਦੇ ਅਰਥ ਏਹਾ ਨਿਕਲਦੇ ਹਨ, ਕਿ 'ਮੇਹਰ ਦੀ ਨਜ਼ਰ ਨਾਲ, ਮਾਸ ਨੂੰ ਕੜਾਹ ਵਿਚ ਬਦਲ ਦਿਤਾ ।' ਇਕ ਹੋਰ ਕਰਾਮਾਤ ।)

''ਤਬ 'ਪ੍ਰਾਨ ਸੰਗਲੀ' ਪੋਥੀ ਕਰੀ ।
ਸਭ ਸੁਧ ਕ੍ਰਿਆ ਰਾਜੇ ਮਨ ਧਰੀ ।੪੮।
ਰਾਜਾ ਪਰਮ ਸਿਧ ਤਬ ਭਇਆ ।
ਏਕ ਬਿਰਖ ਬਾਬਾ ਤਹਾ ਰਹਿਆ ।...੪੯।...
ਅਤਭੁਤ 'ਧਰਮ ਸਾਲ' ਤਹਾਂ ਭਈ ।
ਪਰਮ ਸਿੱਧ ਮਤ ਰਾਜੇ ਲਈ ।...੫੦।''

ਸਾਖੀ ਪੂਰਨ ਹੋਈ ।੩੧।

---

## ਸਾਖੀ ਓਅੰਕਾਰ ਅਸਥਾਨ ਦੀ

ਦੱਖਣ ਵਿਚ ਮਹਾਦੇਵ (ਸ਼ਿਵਜੀ) ਦਾ ਮੰਦਰ ਸੀ । ਓਥੇ ਬਹੁਤ ਸਾਰੇ ਪੰਡਤ ਪੜ੍ਹਦੇ ਸਨ । ਗੁਰੂ ਜੀ ਓਥੇ ਆ ਪਹੁਚੇ । ਕਿਸੇ ਨੇ ਗੁਰਦੇਵ ਦਾ ਆਦਰ ਮਾਣ ਨਾ

ਕੀਤਾ। ਗੁਰੂ ਜੀ ਨੇ ਉਹਨਾਂ ਦੇ ਗ੍ਰੰਥ ਪਾਣੀ ਵਿਚ ਰੋੜ੍ਹ ਦਿਤੇ। ਪੰਡਤਾਂ ਨੇ ਇਕੱਠੇ ਹੋ ਕੇ ਝਗੜਾ ਕੀਤਾ, ਤਾਂ ਗੁਰੂ ਜੀ ਨੇ ਸਾਰੇ ਗ੍ਰੰਥ ਪਾਣੀ ਵਿਚੋਂ ਸੁੱਕੇ ਕਢ ਦਿਤੇ। ਪੰਡਤ ਚਰਨੀ ਲੱਗੇ। ਫਿਰ ਪੰਡਤਾਂ ਨੂੰ ਸਮਝਾਉਣ ਵਾਸਤੇ ਗੁਰੂ ਜੀ ਨੇ ਰਾਗ ਰਾਮਕਲੀ ਵਿਚ "ਓਅੰਕਾਰ" ਨਾਮ ਦੀ ਬਾਣੀ ਉਚਾਰੀ। ਇਸ ਸਾਖੀ ਵਿਚ ਸਾਰੀ ਵਿਆਖਿਆ ਇਸ ਬਾਣੀ ਦੀ ਹੀ ਹੈ।

ਸਾਖੀ ਪੂਰਨ ਹੋਈ ।੩੨।

---

# ਸਾਖੀ ਕਦਲੀ ਬਨ ਤਿਰੀਆ ਰਾਜ ਦੀ

"ਰਮਤੇ ਸਹਜ ਸੁਭਾਇ, ਤ੍ਰਿਯਾ ਰਾਜ ਸਤਿਗੁਰ ਗਏ।
ਕਦਲੀ ਬਨ ਮੇਂ ਜਾਇ, ਸਿਧ ਸਭਾ ਗੋਸਟ ਕਰੀ ।੧।"
"ਤਹਾ ਮਿਲੇ ਸ੍ਰੀ ਗੋਰਖ ਨਾਥ।
ਗੋਪੀ ਚੰਦ, ਭਰਥਰ ਹੈ ਸਾਥ।
ਚਰਪਟ, ਚੰਬਾ ਨਾਥ, ਮਛੰਦ੍ਰ।
ਚਉਰਾਸੀ ਸਿਧ ਮਹਾ ਜੋਗਿੰਦ੍ਰ ।੨।"

ਗੁਰੂ ਜੀ ਵੀ ਓਥੇ ਜਾ ਪੁਜੇ। ਗੋਰਖ ਨੇ ਸਿਧਾਂ ਨੂੰ ਹੁਕਮ ਦਿਤਾ,
"ਗੋਰਖ ਜੀ ਤਾ ਸਿਉ ਕਹਿਓ, ਤੁਮ ਇਨ ਕੋ ਸਿਧ ਦਿਖਾਇ।
ਕਾਨ ਛੇਦ ਜੋਗੀ ਕਰਉ, ਲੇਵਉ ਪੰਥ ਮਿਲਾਇ ।੪।"

ਸਿਧਾਂ ਨੇ ਬਹੁਤ ਕਰਾਮਾਤਾਂ ਵਿਖਾਈਆਂ, ਪਰ ਗੁਰੂ ਜੀ ਓਵੇਂ ਸਮਾਧੀ ਵਿਚ ਲੀਨ ਰਹੇ। ਫਿਰ ਗੋਰਖ ਨੇ ਕਿਹਾ, ਜਾ ਕੇ ਗੁਰੂ ਜੀ ਨਾਲ ਚਰਚਾ ਕਰੋ।

ਸਾਰੇ ਸਿੱਧ ਇਕੱਠੇ ਹੋ ਕੇ ਗਏ। ਅੱਗੇ ਗੁਰੂ ਜੀ ਤੇ ਮਰਦਾਨਾ ਸਬਦ ਗਾ ਰਹੇ ਸਨ। ਮਹਾਰਾਜ ਨੇ ਸਿੱਧਾਂ ਦੀ ਸਾਰੀ ਕਰਾਮਾਤ ਖਿੱਚ ਲਈ। ਲਾਚਾਰ ਹੋ ਕੇ ਸਿੱਧ ਫਿਰ ਗੋਰਖ ਪਾਸ ਗਏ। ਸਾਰੀ ਗੱਲ ਸੁਣ ਕੇ ਗੋਰਖ ਨੇ ਕਿਹਾ,

"ਯਹੁ ਪਰਮ ਪੁਰਖੁ ਨਿਜ ਬਪੁ ਧਰ ਆਇ ।੧੦।"

ਫਿਰ ਸਾਰੇ ਸਿਧ ਰਲ ਕੇ ਆਏ ਤੇ ਬੇਨਤੀ ਕੀਤੀ, "ਹੇ ਨਾਨਕ ਜੀ! ਤੁਮ ਧੰਨ ਹੋ। ਕਲਜੁਗ ਬਿਖੇ ਪੂਰਨ ਭਗਤ ਪਰਮੇਸਰ ਕੇ ਲੋਕ ਹੋ। ਤੁਮ ਕੋ ਸਦਾ ਆਦੇਸ ਹੈ।... ਕਛੂ ਹਰਿ ਚਰਚਾ ਆਤਮ ਬਿਲਾਸ ਤੁਮਾਰੇ ਮੁਖਾਰਬਿੰਦ ਸੋ ਸੁਨਿਆ ਚਾਹਤੇ ਹੈ।"

ਤਾਂ ਗੁਰੂ ਜੀ ਨੇ ਰਾਮਕਲੀ ਵਿਚ "ਸਿਧ ਗੋਸਟਿ" ਨਾਮ ਦੀ ਬਾਣੀ ਉਚਾਰੀ। (ਇਸ ਸਾਖੀ ਵਿਚ "ਸਿਧ ਗੋਸਟਿ" ਬਾਣੀ ਦੀ ਵਿਆਖਿਆ ਹੈ। ਬਾਣੀ ਦੇ ਅਰਥ ਤਾਂ ਪਾਠਕ ਦੀ ਆਪਣੀ ਬੁੱਧੀ ਅਨੁਸਾਰ ਹੁੰਦੇ ਹਨ।)

ਸਿਧ ਚਰਨੀ ਪਏ, "ਤਬ ਬਾਬੇ ਜੀ ਕ੍ਰਿਪਾ ਦ੍ਰਿਸਟਿ ਕਰੀ। ਸੋ ਸਿਧ ਅਰੁ ਕਰਾਮਾਤ ਖਿਚ ਲਈ ਸੀ, ਸੋ ਫੇਰ ਬਖਸ ਕੀਆ। ਸਭ ਸਿਧ ਪ੍ਰਸੰਨ ਭਏ, ਅਰੁ ਬਾਬੇ ਜੀ ਕਾ

ਜੈਕਾਰ ਕਰਨੇ ਲਗੇ ।"

ਸਾਖੀ ਪੂਰਨ ਹੋਈ ।੩੩।

---

# ਸਾਖੀ ਸੇਤਬੰਦ ਰਾਮੇਸਰ ਦੀ

ਮਰਦਾਨੇ ਸਮੇਤ ਗੁਰਦੇਵ 'ਰਾਮੇਸਰ' ਜਾ ਪਹੁੰਚੇ। ਓਥੇ ਸਿੱਧਾਂ ਦਾ ਮੇਲਾ ਸੀ, ਸਮੁੰਦਰ ਦੇ ਕਨਾਰੇ ।

"ਸਭ ਸਿਧ ਮਹੋਦਧ* ਮਾਰਗ ਆਏ ।
ਮ੍ਰਿਗ-ਆਸੁਨ ਜਲ ਪਰ ਦਉਰਾਏ ।...੪।"

(ਸਿੱਧਾਂ ਨੂੰ ਪਾਣੀ ਉਤੇ ਤਰ ਕੇ ਆਉਂਦਿਆਂ ਵੇਖ ਕੇ ਕਿਹਾ)

"ਮਰਦਾਨੇ ਕਰੀ ਅਰਦਾਸ, ਕਿਤ ਚੜ੍ਹਿ ਜਲ ਤਰ ਹਮ ਚਲਹਿ ।
ਸੁਨਿ ਚਲਤਿ ਕੀਉ ਸੁਖਰਾਸ, ਤਰੀ ਸਿਲਾ ਸਨਮੁਖ ਚਲੀ ।੬।"

(ਵਾਹ ! ਸਿੱਧ ਮ੍ਰਿਗਸ਼ਾਲਾ ਉਤੇ ਤਰਦੇ ਹਨ, ਤੇ ਗੁਰੂ ਮਹਾਰਾਜ ਦੀ ਸਿਲ ਹੀ ਤਰੀ ਜਾ ਰਹੀ ਹੈ। ਕਰਾਮਾਤ ਦੇ ਮੁਕਾਬਲੇ 'ਤੇ ਉਸ ਤੋਂ ਵੀ ਵੱਡੀ ਕਰਾਮਾਤ। ਪਰ ਭਾਈ ਗੁਰਦਾਸ ਜੀ ਤਾਂ ਲਿਖਦੇ ਹਨ,

"ਬਾਬਾ ਬੋਲੇ, ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ ।
ਬਾਝੋਂ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾਂ ਤੇ ਨਾਹੀ ।"

(ਵਾਰ ੧-੪੩)

ਪਰ ਅੰਧ ਵਿਸ਼ਵਾਸੀ ਦਾ ਮਨ ਅਨਹੋਣੀ ਕਰਾਮਾਤ ਵਿਖਾਏ ਬਿਨਾਂ ਨਹੀਂ ਮੰਨਦਾ।)

ਹੁਕਮ ਪਾ ਕੇ ਮਰਦਾਨੇ ਨੇ ਰਬਾਬ ਸ਼ੁਰੂ ਕੀਤਾ, ਤੇ ਗੁਰਦੇਵ ਨੇ ਸਬਦ ਉਚਾਰਿਆ,

"ਹਮ ਡੋਲਤ ਬੇੜੀ ਪਾਪ ਭਰੀ ਹੈ; ਪਵਣੁ ਲਗੈ ਮਤੁ ਜਾਈ ।...।"

(ਰਾਮਕਲੀ ਮ: ੧, ਪੰਨਾ ੯੭੮)

ਸਿੱਧ ਮਹਾਰਾਜ ਪਾਸ ਆ ਇਕੱਠੇ ਹੋਏ, ਤੇ ਕਿਹਾ, "ਹੇ ਨਾਨਕ ਬਾਬਾ ਜੀ ! ਕਛੁ ਤੁਮ ਭੀ ਕਰਾਮਾਤ ਦਿਖਾਵੋ ।"

"ਤਾਂ ਬਾਬੇ ਜੀ ਨੇ ਕਹਿਆ, 'ਸਿਧੋ ! ਏਹ ਸਿਧੀ ਅਰ ਕਰਾਮਾਤ ਬਿਨਾ ਪਰਮੇਸਰ ਕੇ ਨਾਮ ਸਭ ਝੂਠ ਹੈ। ਇਹ ਸਭ ਮਾਇਆ ਕਾ ਰੂਪ ਹੈ' ।"

(ਪਰ ਪਿਛੇ ਸਿਲ ਦੇ ਪਾਣੀ ਉਤੇ ਤਰਨ ਦੀ ਕਰਾਮਾਤ ਲੇਖਕ ਆਪ ਮੰਨਦਾ ਹੈ। ਦੋ ਵਿਰੋਧੀ ਵਿਚਾਰ ਆ ਗਏ ।)

ਫਿਰ ਮਛਿੰਦ੍ਰ ਨੇ ਸਵਾਲ ਕੀਤਾ, ਕਿ ਇਹ ਚੰਚਲ ਮਨ ਕਿਵੇਂ ਵੱਸ ਆਵੇ ।

ਗੁਰਦੇਵ ਨੇ ਉਤਰ ਵਿਚ ਸਬਦ ਉਚਾਰਿਆ,

"ਸੁਣਿ ਮਾਛਿੰਦ੍ਰਾ, ਨਾਨਕੁ ਬੋਲੈ ।

---

* ਸਮੁੰਦਰ ।

ਵਸਗਤਿ ਪੰਚ ਕਰੇ ਨਹ ਡੋਲੈ ।...।"

(ਰਾਮਕਲੀ, ਮ: ੧, ਪੰਨਾ ੮੭੭)

ਮਛਿੰਦਰ ਨੇ ਪਰਸੰਨ ਹੋ ਕੇ ਗੁਰੂ ਜੀ ਨੂੰ ਨਮਸਕਾਰ ਕੀਤੀ।

ਸਿੱਧਾਂ ਨੇ ਗੁਰੂ ਜੀ ਨੂੰ ਜੋਗ ਮੱਤ ਧਾਰਨ ਕਰਨ ਵਾਸਤੇ ਕਿਹਾ । ਹਜ਼ੂਰ ਨੇ ਇਹ ਸਬਦ ਉਚਾਰਿਆ,

"ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ।...।"

(ਰਾਮਕਲੀ ਮ: ੧, ਪੰਨਾ ੮੭੭)

ਸੁਣਕੇ ਸਾਰੇ ਸਿੱਧ ਬਾਬਾ ਜੀ ਨੂੰ ਨਮਸਕਾਰ ਕਰਕੇ ਵਿਦਿਆ ਹੋਏ।

ਸਾਖੀ ਪੂਰਨ ਹੋਈ ।੩੪।

---

# ਸਾਖੀ ਤਿਲਗੰਜੀ ਵਿਚ ਸਿੱਧਾਂ ਨਾਲ ਚਰਚਾ

ਦੱਖਣ ਵਿਚ ਸਮੁੰਦਰ ਦੇ ਕਿਨਾਰੇ (ਪਾਲੀਪੁਰ) ਮਹਾਦੇਵ ਦੇ ਅਸਥਾਨ ਉਤੇ ਸਿੱਧਾਂ ਦਾ ਮੇਲਾ ਸੀ । ਗੁਰੂ ਜੀ ਵੀ ਜਾ ਪਹੁੰਚੇ । ਸਿੱਧਾਂ ਨੇ ਗੋਰਖ ਦੀ ਭੇਟਾ ਇਕ 'ਤਿਲ' ਧਰਿਆ । ਗੋਰਖ ਨੇ ਕਿਹਾ, ਇਹ ਤਿਲ ਸਭਨਾਂ ਵਿਚ ਵਰਤਾ ਦਿਹੋ । ਸਿੱਧ ਬੜੇ ਹੈਰਾਨ ਹੋਏ ।

"ਸਭ ਮਿਲ ਗੋਰਖ ਕੋ ਕਹੇ ਜਾਇ ।
ਪੁਨ 'ਬਾਲਾ ਜੀ' ਆਏ ਇਹ ਠਾਇ ।੪।
ਕਹੋ ਤਾਹਿ ਸਭ ਕੋ ਵਰਤਾਵੈ ।
ਸਭ ਕੈ ਪਤ੍ਰ ਮਾਹਿ ਕਿਮ ਪਾਵੈ ।
ਇਹ ਪਰਤਗਿਆ ਤਾ ਕੀ ਕੀਜੈ ।
ਏਕ ਪੰਥ ਦੋਇ ਕਾਰਜ ਲੀਜੈ ।੫।"

(ਗੁਰਦੇਵ ਦੀ ਛੋਟੀ ਉਮਰ ਹੋਣ ਕਰਕੇ ਵਡੇਰੀ ਉਮਰ ਦੇ ਸਿੱਧ, ਮਹਾਰਾਜ ਨੂੰ "ਬਾਲਾ ਜੀ' ਕਹਿੰਦੇ ਸਨ । ਲੰਮੀ ਉਮਰ ਦੀ ਹਉਮੈ । ਪਰਤਗਿਆ=ਪ੍ਰੀਖਿਆ ।)

ਗੁਰੂ ਜੀ ਨੇ 'ਤਿਲ' ਨੂੰ ਡੰਡੇ ਕੂੰਡੇ ਵਿਚ ਰਗੜ ਕੇ, ਪਾਣੀ ਬਣਾ ਕੇ ਸਭ ਨੂੰ ਵਰਤਾ ਦਿਤਾ । ਸਿੱਧਾਂ ਨੇ ਪਰਸੰਨ ਹੋ ਕੇ ਗੁਰੂ ਜੀ ਦੀ ਉਸਤਤ ਕੀਤੀ।

"ਤੁਮ ਪਰਮ ਅਉਧੂਤ, ਅਰੁ ਪਰਮ ਸੁਜਾਨ ।
ਤੁਮ ਅਭਗਤ ਪੂਰਨ ਪਰਮ ਸੁਜਾਨ ।੯।"

ਹਜ਼ੂਰ ਨੇ ਸਬਦ ਉਚਾਰਿਆ,

"ਜਾ ਕੈ ਰੂਪੁ ਨਾਹੀ, ਜਾਤਿ ਨਾਹੀ, ਨਾਹੀ ਮੁਖੁ ਮਾਸਾ ।...।"

(ਪ੍ਰਭਾਤੀ ਮ: ੧, ਪੰਨਾ ੧੩੨੮)

ਇਹ ਉਪਦੇਸ ਸੁਣ ਕੇ ਸਿੱਧਾਂ ਨੇ ਬਾਬੇ ਨੂੰ ਨਮਸਕਾਰ ਕੀਤੀ ।

ਸਾਖੀ ਪੂਰਨ ਹੋਈ ।੩੫।

# ਸਾਖੀ ਕਾਵਰੂ* ਦੇਸ ਦੀ

ਗੁਰੂ ਜੀ ਇਕ ਨੱਗਰ ਤੋਂ ਬਾਹਰ ਜਾ ਬੈਠੇ । ਗੁਰਦੇਵ ਦਾ ਹੁਕਮ ਪਾ ਕੇ ਮਰਦਾਨਾ ਸ਼ਹਿਰ ਵੇਖਣ ਚਲਾ ਗਿਆ । ਇਕ ਇਸਤਰੀ ਨੇ ਉਸਨੂੰ ਭੇਡੂ ਬਣਾ ਕੇ ਘਰ ਬੰਨ੍ਹ ਲਿਆ,

"ਤਾਗਾ ਬਾਂਧ ਮੰਤ੍ਰ ਮੁਖ ਆਖਿਓ ।
ਮੇਢਾ ਕਰ ਗ੍ਰਹ ਮੈ ਬੰਧ ਰਾਖਿਓ ।...੫।"

ਮਰਦਾਨਾ ਛੇਤੀ ਨਾ ਪਰਤਿਆ, ਤਾਂ ਗੁਰੂ ਜੀ ਮਗਰ ਜਾ ਪੁੱਜੇ ।

"ਤਬ ਸਤਗੁਰ ਨਗਰੀ ਖੋਜਤੇ ਗਏ ਮਰਦਾਨੇ ਪਾਸ ।
ਤਿਨ ਦਰਸਨ ਦੇਖਿ 'ਮੈ ਮੈ' ਕਰਿਓ, ਛਪਟਤੁ ਲੇਤੁ ਉਸਾਸ ।੬।
ਜਬ ਕ੍ਰਿਪਾ ਦਿਸਟ ਬਾਬੇ ਜੀ ਕਰੀ ।
ਬੰਧਨ ਛੁਟਿਓ ਦੇਹ ਨਰ ਧਰੀ ।
ਹੋਇ ਪ੍ਰੇਮ ਜੁਗਤ ਚਰਨਨ ਪਰ ਪਰਾ ।
ਤੁਮ ਨਇਆ ਜਨਮੁ ਮੇਰਾ ਪ੍ਰਭ ਕਰਾ ।੭।"

(ਪੁਰਾਤਨ ਲੇਖਕ ਤੇ ਕਵੀ ਗ਼ਰੀਬ 'ਮਰਦਾਨੇ' ਦੇ ਬੜੇ ਮਗਰ ਪਏ ਹਨ । ਵਿਚਾਰੇ ਨੂੰ ਛੱਤਰਾ ਬਣਾ ਧਰਿਆ ਨੇ ।)

ਇਹ ਵੇਖ ਕੇ ਸਾਰੇ ਇਸਤਰੀ ਪੁਰਸ਼ ਗੁਰੂ ਜੀ 'ਤੇ ਮੰਤਰ ਕਰਨ ਲੱਗੇ । ਪਰ ਮੰਤਰ ਫੁਰਿਆ ਕੋਈ ਨਾ ।

"ਜਬ ਛੂਛੀ ਗਤਿ ਮੰਤ੍ਰ ਭਈ ਨਾਰੀ ।
ਤਬ ਪੁਰਖ ਨਾਰ ਨਗਰੀ ਜੁਗ ਸਾਰੀ ।੯।
ਤਬ ਸਕੋਪ ਗੁਰ ਦਿਸਟਿ ਨਿਹਾਰੀ ।
ਬਝੇ ਸਬ ਅੰਗ ਪੁਰਖ ਅਰੁ ਨਾਰੀ ।
ਸਕਤ ਦੇਖਿ, ਤਿਨ ਚਰਨ ਅਰਾਧੇ ।
ਮੁਕਤੇ ਭਏ, ਛੂਟ ਗਏ ਬਾਧੇ ।੧੦।
ਪੁਨ ਗੁਰ ਤਾ ਕੋ ਕਹਿਓ, ਹਰਿ ਭਗਤਿ ਕਰੋ ਚਿਤ ਲਾਇ ।
ਇਹ ਮੰਤ੍ਰ ਜੰਤ੍ਰ ਅਤਿ ਨੀਚ ਗਤਿ, ਉਤਮਿ ਭਗਤਿ ਪ੍ਰਭਾਇ ।੧੨।"

ਸਾਖੀ ਪੂਰਨ ਹੋਈ ।੩੬।

---

# ਸਾਖੀ ਸਮੇਰ ਪਰਬਤ ਤੇ ਸਿਧਾਂ ਨਾਲ ਚਰਚਾ

ਸਮੇਰ ਪਰਬਤ ਦੀ ਉਸਤਤ ਹੈ ।
ਸਮੇਰ ਉਤੇ ਗੁਰੂ ਜੀ ਦਾ ਸਿੱਧਾਂ ਨਾਲ ਮੇਲ ਹੋਇਆ ।

---

* ਕਾਮਰੂਪ, ਆਸਾਮ ਦਾ ਇਕ ਜ਼ਿਲਾ, ਭੂਟਾਨ ਦੀ ਸਰਹੱਦ ਨਾਲ ।

ਮਰਦਾਨੇ ਦੇ ਪੁਛਣ ਉਤੇ ਗੁਰੂ ਜੀ ਨੇ ਨੌਂ ਨਾਥਾਂ ਤੇ ਛ ਜਤੀਆਂ ਦੇ ਨਾਮ ਦੱਸੇ ।

"ਤਬ ਕ੍ਰਿਪਾ ਸਿੰਧ ਬੋਲੇ ਮੁਖ ਬਾਨੀ ।
ਯਹ ਗੋਰਖ ਨਾਥ, ਨਾਥ ਬਡਿ ਗਿਆਨੀ ।
ਮਾਛਿੰਦ੍ਰ ਨਾਥ, ਅਰ ਚਰਪਟ ਨਾਥ ।
ਮੰਗਲ ਨਾਥ, ਘੁੰਘੂ ਨਾਥ, ਸਾਥ ।੧੧।
ਇਹੁ ਗੋਪੀ ਨਾਥ, ਪ੍ਰਾਨ ਨਾਥ, ਸੁਹਾਇ ।
ਇਹੁ ਸੂਰ ਨਾਥ, ਚੰਬਲ ਨਾਥ, ਕਹਾਇ ।
ਨਵੈ ਨਾਥ ਇਹ ਜਗਤ ਪ੍ਰਧਾਨ ।
ਸਰਬੰਗਾਮੀ* ਪੁਰਖ ਮਹਾਨ ।੧੨।"

(ਅੱਗੇ ਛੇ ਜਤੀ ।)

"ਗੋਰਖ ਜਤੀ, ਦਤ ਜਤੀ, ਪਰਮਾਨ ।
ਹਨਵੰਤ ਜਤੀ, ਭੈਰੋ, ਪਰਧਾਨ ।
ਲਛਮਨ ਜਤੀ, ਭੀਖਮ ਪਰਮ ਸੁਜਾਨ ।
ਏਹ ਛੇ ਜਤੀ ਹੈ, ਪੂਰਨ ਗਿਆਨ ।੧੩।"

ਫਿਰ ਮਰਦਾਨੇ ਦੇ ਪੁਛਣ ਉਤੇ ਗੁਰੂ ਜੀ ਨੇ ਚੌਰਾਸੀ ਸਿੱਧਾਂ ਦੇ ਨਾਮ ਦੱਸੇ ।

"ਮੰਘਰ, ਸੰਘਰ, ਸਿਧ ਯਹ ਭੰਗਰ, ਝੰਗਰ ਸਿਧ ।
ਉਮਰਾ, ਧੁਮਰਾ, ਜੋਗ ਨਿਧ, ਕਾਨੀਫਾ ਸਤ ਬੁਧ ।੧੭।
ਹਾਨੀਪਾ ਜੋਗੀ ਬਡੇ, ਲੋਹਾਰੀਪਾ ਪਰਮ ਸੁਜਾਨ ।
ਪੁਨਿ ਸੰਘਰ ਜੋਗੀ ਬਡੇ ਲੰਗਰ ਸਿਧ ਮਹਾਨ ।੧੮।
ਹਾਰ ਜੀਤਨ ਇਹੁ ਸਿਧ ਪਰਬੀਨ ।
ਪਰਨ ਨਾਸ ਕਾ ਦ੍ਰਿੜ ਆਸੀਨ ।
ਬਿਬਾਲਕ ਜਾਲਕਾ ਪਰਮ ਜੁਗੀਸਰ ।
ਖਿੰਬੜਾ ਸੁਰਤ ਸਿਧ, ਸਿਧ ਗੁਨ ਈਸਰ ।੧੯।
ਨਿਰਤ, ਕੇਵੜਾ ਸੰਤਰ ਸਿਧ ।
ਯਹੁ ਗੋਕਲ ਹੈ ਅਉਸਰ ਨਿਧ ।
ਚਤਰਬੰਣ ਆਇ ਐਨ ਕਲਿ ਕਰਣਾ ।
ਅਉਘੜਾ ਪਰਬਲਤਾ ਨਿਰਮਲ ਬਰਣਾ ।੨੦।
ਈਸਰ, ਦ੍ਰਿਗ ਭੂਤ ਵੈ ਲਰਕਾ ਸਿਧ ।
ਸੰਭੂ, ਅਛਰਦੇਨ, ਪਲਕਨਿਧ ।
ਪਿਪਾਲਕ ਸੁਗਮ, ਗਿਰਬੋਧ, ਅਉਮਾਲਸਾ ।
ਕੇਸ ਕਰਨ ਸਿਧ ਔਗੈਲਸਾ ।੨੧।

---

* ਹਰ ਥਾਂ ਪਹੁੰਚਣ ਜੋਗ ।

ਅਗਨ ਸਰਾ, ਮੁਕਤੀਸਰ, ਚਲਨਾ ਚਿਤੋ ।
ਸੂਰ ਐਨੁ, ਸਿਧਸੈਨ, ਅਮਿਤੋ ।
ਗਿਰਬਲ ਸਿਧ, ਜੋਗ ਲਗਨਾ ਸਿਧ ।
ਜੋਤਗਮਨਾ, ਬਿਮਲਜੋਤ, ਸਤ ਬੁਧ ।੨੨।
ਸੀਤਲ ਜਲ ਅਘਰ ਘਨ ਤੁਲ ਸੈ ਜੋਗੁ ।
ਪ੍ਰਿਤਪਾਲ ਅਕਲ ਨਿਗ ਹਰਖ ਨ ਸਗੁ ।
ਕਿਲਕ ਸਰ, ਰਾਮ ਕੁਆਰ ।
ਕ੍ਰਿਸ਼ਨ ਕੁਆਰ, ਬਿਸਨ ਪਾਤ, ਸ਼ੰਕਰ ਜੋਗ ਸੁਖਸਾਰ ।੨੩।
ਪਰਮ ਜੋਗ ਮੀਰਾ ਹੁਸੈਨ ।
ਮੰਰ ਜੰਬੀਲ ਕੰਘਾਰਾ ਐਨ ।
ਕਲਨਕ ਨੈਨ, ਨਦਲ ਨੈਨ, ਅਰੁ ਸੁਰਸਤੀ ਸਿਧ ।
ਗੁਅਰਧਨ, ਸੈਨ, ਗੁਫਾਵਾਸੀ, ਸਤ ਬੁਧ ।੨੪।
ਅਮਲ ਨਾਸੀ, ਕਲਾ ਸੰਗੀ ਜਾਨ ।
ਏਕ ਰੰਗੀ, ਕੇਵਲ ਕਰਮੀ ਮਾਨ ।
ਕਰਮ ਨਾਸੀ, ਕਲਬੇ ਨਾਸੀ ।
ਮੂਲ ਮੰਤਰੀ, ਜੋਗ ਮੰਤ੍ਰੀ, ਸੁਖਵਾਸੀ ।੨੫।
ਜੋਗ ਗਹਿਰੇ ਇਹੁ ਦੀਸ ਪਰੰਗੀ ।
ਆਪਰੂਪੀ, ਕੇਲਸ ਧੂਪੀ ਸੰਗੀ ।
ਬਿਹੰਗ ਜੋਗੀ ਪਰਮ ਸੁਜਾਨ ।
ਖਲਾਸ ਮੂਗਰਾ ਜੋਗ ਨਿਧਾਨ ।੨੬।
ਕਿਦਾਰ ਜੋਗੀ, ਸਿਵਾਲਕਾ ਜੋਗੀ ਪਰਮ ਨਿਧਾਨ ।
ਸਿਜ ਜੋਗ ਬਚਿਤ੍ਰ ਸਿਧਿ ਅਤਿ ਸੁੰਦਰ ਪਰਮ ਸੁਜਾਨ ।੨੭।
ਇਹ ਨਾਮ ਚਉਰਾਸੀ ਸਿਧ ਕੇ, ਮਰਦਾਨੇ ਦੀਏ ਸੁਨਾਇ ।
ਮੂਰਤ ਵੰਤ ਦਰਸਨ ਕਰੋ, ਕੋ ਵਡਭਾਗੀ ਆਇ ।੨੮।"

(੧੯੬੦ ਈਸਵੀ ਵਿਚ ਛਪੇ 'ਮਹਾਨ ਕੋਸ਼' ਪੰਨਾ ੩੫੯ ਉਤੇ ਸਿੱਧਾਂ ਦੇ ਨਾਮ ਇਹ ਲਿਖੇ ਹਨ। ਗੋਰਖਪੰਥੀ ਯੋਗੀਆਂ ਦੇ ਸ਼ਿਰੋਮਣੀ ਚੌਰਾਸੀ ਸਿੱਧ: ਊਰਮਿ, ਅਸੁਨਾਥ, ਅਸੁਰਵਿਨਾਸੀ, ਅਨਹਦ ਸ਼ਬਦੀ, ਅਬਿਨਾਸੀ, ਅਮਰ ਨਿਧਿ, ਅਮ੍ਰਿਤਭੋਗੀ, ਆਨੰਦਰੂਪੀ, ਆਪਸੂਰੂਪੀ, ਔਘੜ, ਈਸ਼੍ਵਰ, ਏਕਰੰਗੀ, ਏਕਾਂਗੀ, ਏਕਾਂਤਵਾਸੀ, ਸਮਾਰਤ, ਸਰਸੂਤੀ, ਸਾਗਰ, ਸਿੱਧਸੇਨ, ਸ਼ੀਤਲ, ਸੁਰਤਿਸਿੱਧ, ਸ਼ੰਕਰ, ਸੰਭਾਲਕਾ, ਸ਼ੰਭੂ, ਸੂਰਸਿਧ, ਹਰਸ਼ਨਿਧਿ, ਹਨੀਫ਼ਾ, ਕਨਕ, ਕਮਲਸੈਨ, ਕਰਮਨਾਸੀ, ਕਲਾਵਿਲਾਸੀ, ਕਲੇਸ਼ਨਾਸੀ, ਕਾਲੇਂਦ੍ਰ, ਕੇਲਿਕਰਨ, ਕੇਵਲਕਰਮੀ, ਕ੍ਰਿਸ਼ਨ ਕੁਮਾਰ, ਖਲਕਨਿਧਿ,ਖਿੰਚੜ, ਗਗਨਵਾਸੀ, ਗਿਰਿਧਰ, ਗਿਰਿਬੋਧ, ਗੁਫਾਬਾਸੀ, ਗੋਪਾਲ, ਗੋਵਰਧਨ, ਘਨਾਨੰਦੀ, ਚਤੁਰਬੈਨ, ਚਲਨਿਧਿ, ਜਾਲਕ, ਜੋਗਅਨੂਪੀ, ਜੋਤਿਮਗਨ, ਜੋਤਿਲਗਨ, ਝੰਗਰ, ਤਪਨ, ਤਰੰਗੀ, ਦਰਸ਼ਨਜੋਤਿ, ਦੁੱਖਨਾਸੀ,

ਧੂਰਮ, ਨਿਤਯਸਿੱਧ, ਨਿਰਤ, ਪਰਵਤ, ਪਲਕਨਿਧਿ, ਪਲਾਸਭੋਗੀ, ਪੂਰਨ, ਪ੍ਰਾਣਨਾਥ, ਬਿਹੰਗਮਜੋਗੀ, ਬਿੰਬਸਾਰ, ਬਿਮਲਜੋਤਿ,ਬ੍ਰਹਮ, ਬ੍ਰਹਮਭੋਗੀ, ਬ੍ਰਹਮਯੋਗੀ, ਭਰਥਰਿ,ਭੂਤਨਾਥ, ਭੰਗਰ, ਮਹਾਯੋਗੀ, ਮਗਨਧਾਰ, ਮੁਕਤੇਸ਼ੂਰ, ਮੂਲਮੰਤ੍ਰੀ, ਯੋਗਨਿਧਿ, ਰਾਮਸਿੱਧ, ਰੰਗਨਾਥ, ਲੋਹਾਰੀਪਾ, ਲੰਗਰ, ਵਿਸ਼ਨਪਤਿ, ਵਿਚਿਤ੍ਰਕਰਮੀ ।)

ਸਾਰੇ ਸਿੱਧਾਂ ਨੇ ਬੇਨਤੀ ਕੀਤੀ,

"ਭਗਤ ਅਵਤਾਰ ਯਾ ਜੁਗ ਤੁਮ ਅਹ ।
ਕਲਜੁਗ ਧਰਮ ਵਰਤਤ ਸੁਭ ਕਹੋ ।੨੯।"

ਤਾਂ ਗੁਰੂ ਜੀ ਨੇ ਸ਼ਬਦ ਉਚਾਰੇ,

"ਸਤੀ ਪਾਪੁ ਕਰਿ ਸਤੁ ਕਮਾਹਿ ।...।"

(ਰਾਮਕਲੀ, ਮ. ੧, ਪੰਨਾ ੯੫੧)

"ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ।......।"

(ਮਾਝ, ਮ, ੧, ਪੰਨਾ ੧੪੫)

(ਅੱਗੇ ਰਾਮਕਲੀ ਦੀ ਵਾਰ ਦੇ ਕੁਛ ਸਲੋਕ ਹਨ) ਜੋਗੀ ਪ੍ਰਸ਼ਨ ਕਰਦੇ ਹਨ, ਤੇ ਗੁਰੂ ਜੀ ਉਤਰ ਦੇਂਦੇ ਹਨ ।)

"ਸੋ ਗਿਰਹੀ, ਜੋ ਨਿਗ੍ਰਹੁ ਕਰੈ ।......।" (ਪੰਨਾ ੯੫੨)
"ਸੋ ਅਉਧੂਤੀ, ਜੋ ਧੂਪੈ ਆਪੁ ।...।" (" ੯੫੨)
"ਸੋ ਉਦਾਸੀ, ਜਿ ਪਾਲੇ ਉਦਾਸੁ ।...।" (" ੯੫੨)
"ਸੋ ਪਾਖੰਡੀ, ਜਿ ਕਾਇਆ ਪਖਾਲੇ ।...।" (" ੯੫੨)
"ਸੋ ਬੈਰਾਗੀ, ਜਿ ਉਲਟੇ ਬ੍ਰਹਮੁ ।...।" (" ੯੫੩)
"ਕਿਉ ਮਰੈ ਮੰਦਾ, ਕਿਉ ਜੀਵੈ ਜੁਗਤਿ ।...।" (" ੫੩)

(ਇਹ ਸਾਰੇ ਸਲੋਕ ਗੁਰੂ ਨਾਨਕ ਦੇਵ ਜੀ ਦੇ ਹਨ । ਨਾਲ ਹੀ ਇਹਨਾਂ ਦੀ ਵਿਆਖਿਆ ਹੈ ।)

ਸਿੱਧਾਂ ਨੇ ਸਵਾਲ ਕੀਤਾ, "ਹੇ ਨਾਨਕ ਜੀ ! ਜਿਸ ਕੋ ਤੁਮ ਗੁਰ ਕਹਤੇ ਹੋ, ਤਿਸ ਕੇ ਲਛਣ ਕਵਣ ਹੈ ?"

ਗੁਰੂ ਜੀ ਨੇ ਉਤਰ ਵਿਚ ਜਪੁ ਸਾਹਿਬ ਦੀਆਂ ਇਹ ਪਉੜੀਆਂ ਕਹੀਆਂ,

"ਮੁੰਦਾ ਸੰਤੋਖੁ ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤ ।...।"
ਭੁਗਤਿ ਗਿਆਨੁ, ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ।...।"
"ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ।...।"
"ਆਸਣੁ ਲੋਇ ਲੋਇ ਭੰਡਾਰੁ ।...।"

ਇਹ ਸ਼ਬਦ ਸੁਣਕੇ ਸਭ ਸਿੱਧਾਂ ਨੇ ਧੰਨ ਧੰਨ ਕਿਹਾ ।

[ਅੱਗੇ (ਸਪਤਪੁਰੀ) ਸੱਤਵੇਂ ਆਸਮਾਨ ਉਤੇ ਜਾਣ ਦੀ ਕਲਪਨਾ ਹੈ ।]

"ਤਿਹ ਛਿਨ ਬਿਦਾ ਭਏ ਪ੍ਰਭ ਦਿਆਲ ।
ਇਹ ਲੀਲਾ ਕੀਨੀ ਤਿਹ ਕਾਲ ।

ਸਪਤਪੁਰੀ ਕੇ ਉਪਰ ਰਏ ।
ਕਮਲਾਸਨ ਜਾਇ ਪ੍ਰਾਪਤ ਭਏ ।੩੨।
ਧਰੂਹ ਭਗਤ ਸੋ ਬਹੁਤੈ ਉਪਰਿ
ਲਿਖਾ ਜਨਮ ਸਾਖੀ ਦੂਜੀ ਧਰ ।
ਵੈ ਖੜੇ ਕਬੀਰ ਖਵਾਸੀ ਕਰੇ ।
ਅਗੰਮ ਰੂਪ ਲੀਲਾ ਬਿਸਥਰੇ ।੩੩।
ਹਰਨਾਖਸ ਜਿਨ ਹਰੇ ਪ੍ਰਾਨ ।
ਸੇਵਕ ਰਾਖੇ ਪਰਮ ਨਿਧਾਨ ।
ਸਰਬ ਠੌਰ ਸਭ ਹੁਕਮੇ ਭਇਆ
ਜਾ ਕੀ ਆਗਿਆ ਬੇਦ ਨਿਰਮਇਆ ।੩੪।...
ਆਗਿਆ ਭਈ, ਅਬ ਤੁਮ ਜਾਹੁ ।
ਜਗਤ ਉਧਾਰ ਕਰਨ ਤੁਮ ਆਹੁ ।੩੫।...
ਫਿਰ ਆਇ ਉਤਰੇ ਧਰੂਹ ਕੇ ਪਾਸ ।
ਕਰ ਪ੍ਰੇਮ ਪਰਸਪਰ ਪਰਮ ਬਿਲਾਸ ।੩੬।
ਦਤਾਤ੍ਰੇ ਕੇ ਫੁਨ ਢਿਗ ਆਏ ।
ਕਰ ਪ੍ਰੇਮ ਪਰਸਪਰ ਤਾਹਿ ਜਗਾਏ ।...੩੭।"

(ਦਤਾਤ੍ਰੇ ਨੂੰ ਚੌਵੀ ਅਵਤਾਰਾਂ ਵਿਚ ਗਿਣਿਆਂ ਜਾਂਦਾ ਹੈ । ਇਹ ਅਨਸੂਆ ਦੇ ਪੇਟੋਂ ਅਤ੍ਰਿ ਰਿਸ਼ੀ ਦਾ ਪੁੱਤਰ ਸੀ । ਪੁਰਾਣਕ ਕਥਾਵਾਂ ਦਾ ਅਸਰ ।)

ਫਿਰ ਗੁਰੂ ਜੀ ਵਾਪਸ ਇਕ ਪਰਬਤ ਉਤੇ ਆ ਗਏ । ਓਥੋਂ ਬੜੇ ਮਿੱਠੇ ਫਲ ਖਾਧੇ ।

ਸਾਖੀ ਪੂਰਨ ਹੋਈ ।੩੭।

---

## ਸਾਖੀ ਇਕ ਸਰਾਪੇ ਦੇਵਤੇ ਦੀ

ਇੰਦਰ ਦੀ ਸਭਾ ਦਾ ਇਕ ਦੇਵਤਾ, ਸਰਾਪ ਕਾਰਨ, ਦੈਂਤ ਬਣ ਕੇ ਰਹਿੰਦਾ ਸੀ । ਗੁਰੂ ਜੀ ਉਸ ਪਾਸ ਗਏ । ਗੁਰੂ ਜੀ ਦਾ ਦਰਸ਼ਨ ਕਰਕੇ ਉਹ ਫਿਰ ਦੇਵਤਾ ਬਣ ਗਿਆ, ਤੇ ਮਹਾਰਾਜ ਨੂੰ ਨਮਸਕਾਰ ਕਰਕੇ ਇੰਦਰ ਕੋਲ ਚਲਾ ਗਿਆ ।

ਸਾਖੀ ਪੂਰਨ ਹੋਈ ।੩੮।

---

## ਸਾਖੀ ਅਗਨ ਰਿਖ ਦੀ

ਗੁਰੂ ਜੀ ਅਗਨ ਰਿਖੀ ਦੇ ਆਸ਼ਰਮ ਵਿਚ ਜਾ ਪਹੁੰਚੇ । ਗੁਰਦੇਵ ਦਾ ਨਾਮ ਸੁਣ ਰਿਖੀ ਨੇ ਕਈ ਪ੍ਰਸ਼ਨ ਕੀਤੇ । ਉਤਰ ਵਿਚ ਹਜ਼ੂਰ ਨੇ ਸ਼ਬਦ ਉਚਾਰਿਆ,

"ਪਉਣੈ ਪਾਣੀ ਅਗਨੀ ਕਾ ਮੇਲੁ ।...।"

(ਗਉੜੀ. ਮ, ੧, ਪੰਨਾ ੧੫੨)

ਅਗਨ ਰਿਖੀ ਗੁਰੂ ਜੀ ਦੇ ਚਰਨ ਪਰਸ ਕੇ ਨਿਹਾਲ ਹੋਇਆ ।

ਸਾਖੀ ਪੂਰਨ ਹੋਈ ।੩੯।

---

# ਸਾਖੀ ਨਾਨਕ ਮਤੇ ਦੀ

ਚਲਦੇ ਚਲਦੇ ਗੁਰਦੇਵ ਸਿਧ ਮਤੇ (ਨਾਨਕ ਮਤੇ) ਆ ਪਹੁੰਚੇ । ਸਭ ਸਿਧ ਮਿਲਕੇ ਗੁਰੂ ਜੀ ਨੂੰ ਪ੍ਰੇਰਨ ਲੱਗੇ, ਕਿ ਹਜ਼ੂਰ ਗੋਰਖ ਮਤ ਧਾਰਨ ਕਰ ਲੈਣ ।

"ਕਹਾ ਉਤਰ ਸਤਗੁਰ ਦਿਆਲ, ਸੁਨੋ ਸਿਧ ਨਾਥ ਜ. ।
ਜਬ ਪੂਰਾ ਸਤਿਗੁਰ ਦੇਖ ਭੇਖ ਧਰ ਮਾਥ ਜੀ ।...੫।"

ਅੱਗੋਂ ਸਿੱਧ ਕਰਾਮਾਤਾਂ ਵਿਖਾਉਣ ਲੱਗੇ । ਕੋਈ ਅਕਾਸ਼ ਵਿਚ ਉਡੇ, ਕੋਈ ਬਿਜਲੀ ਵਾਂਗ ਕੜਕੇ, ਕੋਈ ਮੀਂਹ ਬਰਸਾਵੇ, ਕੋਈ ਅੰਧੇਰੀ ਛੱਡੇ, ਜਿਸ ਖਿਰਛ ਥੱਲੇ ਗੁਰੂ ਜੀ ਬੈਠੇ ਸਨ, ਉਹਨੂੰ ਸਿੱਧ ਉਡਾਉਣ ਲਗੇ, ਤਾਂ

"ਵੈ ਖੈਰ ਬਿਰਛ ਉਡਨੇ ਲਗਾ, ਰਖਿਓ ਦਿਆਲ ਪਰ ਹਾਥ ।
ਭਇਆ ਅਸਥਿਤ ਮਨ ਸਿਖ ਜਿਮ, ਗੁਰ ਕਰ ਧਾਰਤ ਮਾਥ ।੧੧।"

ਸਾਰੇ ਸਿੱਧ ਚਰਨੀ ਆ ਪਏ ।

ਗੁਰੂ ਜੀ ਨੇ 'ਸਿਧ ਮਤਾ' ਦਾ ਨਾਮ 'ਨਾਨਕ ਮਤਾ' ਰੱਖ ਦਿਤਾ । ਸਿੱਧਾਂ ਨੇ ਖੀਰ ਦਾ ਭੋਜਨ ਮੰਗਿਆ । ਮਹਾਰਾਜ ਨੇ ਇਕ ਖੂਹ ਉਤੇ ਚਾਦਰ ਪਾ ਦਿਤੀ, ਤਾਂ ਖੂਹ ਖੀਰ (ਤਸਮਈ) ਦਾ ਭਰ ਗਿਆ ।

ਸਿੱਧਾਂ ਨੇ ਇਕ ਕਰਾਮਾਤੀ ਚਿੱਪੀ ਅੱਗੇ ਕਰ ਦਿਤੀ । ਉਹ ਭਰਨ ਵਿਚ ਹੀ ਨਾ ਆਵੇ । ਗੁਰੂ ਜੀ ਨੇ ਆਪਣੀ ਚਿੱਪੀ ਨਾਲ ਉਸ ਵਿਚ ਖੀਰ ਪਾਈ, ਤਾਂ ਸਿੱਧਾਂ ਦੀ ਚਿੱਪੀ ਭਰ ਗਈ । ਸਾਰੇ ਸਿੱਧਾਂ ਨੇ ਰੱਜ ਕੇ ਭੋਜਨ ਕੀਤਾ । ਫਿਰ ਉਹਨਾਂ ਕਿਹਾ, ਕਿ ਚੁਲੀ ਕਰਨ ਵਾਸਤੇ ਏਥੇ ਗੰਗਾ ਆਵੇ ।

"ਫਾਹੌੜੀ ਕੋ ਆਗਿਆ ਗੁਰ ਕਰੀ ।
ਲੇ ਆਈ ਪਰਵਾਹੁ * ਤਿਹ ਘਰੀ ।੨੩।"

ਇਹ ਕਰਾਮਾਤ ਵੇਖ ਕੇ ਸਭ ਸਿਧ ਚਰਨੀ ਲੱਗੇ । ਅੰਤ ਗੋਰਖ ਨੇ ਕਿਹਾ,

"ਤੁਮਰਾ ਗੁਰੂ ਜਗ ਮੇ ਨਹੀਂ ਕੋਈ ।
ਤੁਮਰਾ ਗੁਰੂ ਤੁਮ ਹੀ ਤੇ ਹੋਈ ।
ਪ੍ਰਗਟੇ ਤੁਮਰੇ ਅੰਗ ਤੇ ਜੋਈ ।
ਧਾਰੋਗੇ ਤਾ ਕੋ ਗੁਰ ਸੋਈ ।੨੫।"

---

* ਨਦੀ ।

(ਲੇਖਕ ਦਾ ਇਸ਼ਾਰਾ ਹੈ, ਗੁਰੂ ਅੰਗਦ ਦੇਵ ਜੀ ਵੱਲ। ਪਰ ਗੁਰੂ ਨਾਨਕ ਦੇਵ ਜੀ ਤਾਂ ਆਪਣਾ ਗੁਰੂ 'ਪਰਮਾਤਮਾ' ਨੂੰ ਮੰਨਦੇ ਹਨ।

"ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰ ਮਿਲਿਆ ਸੋਈ ਜੀਉ।"

(ਸੋਰਠ, ਮ. ੧, ਪੰਨਾ ੫੯੯)

"ਆਦੇਸ ਸਬਦ ਕਰ ਸਭ ਚਲੇ, ਆਲੋਪ ਭਏ ਨਾ ਦਿਖਾਇ।
ਪਵਨ ਮੋ ਪਵਨ ਸੁੰਨ ਮੋ ਸੁੰਨੰ, ਐਸੋ ਕੌਤਕ ਲਖਿਓ ਨਾ ਜਾਇ ।੨੬।"

[ਭਾਵ, ਸਿੱਧ ਨਮਸਕਾਰ ਕਰਕੇ ਲੋਪ ਹੋ ਗਏ। ਸਾਰੀ ਸਾਖੀ ਦਾ ਭਾਵ ਹੈ, ਕਿ ਸਿੱਧਾਂ ਦੀਆਂ ਸਿੱਧੀਆਂ ਨੂੰ ਮਾਤ ਦੇ ਕੇ ਗੁਰੂ ਜੀ ਨੇ ਵੱਡੀ ਕਰਾਮਾਤ ਨਾਲ ਉਹਨਾਂ ਨੂੰ ਜਿੱਤ ਲਿਆ। ਪਰ ਭਾਈ ਗੁਰਦਾਸ ਜੀ ਤਾਂ ਲਿਖਦੇ ਹਨ,

"ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ।"

(ਵਾਰ—੧-੩੧)]

ਇਹ ਵਡਿਆਈ ਸੁਣਕੇ ਇਲਾਕੇ ਦਾ ਰਾਜਾ ਦਰਨੀ ਆ ਪਿਆ, ਤੇ ਗੁਰੂ ਕੇ ਲੰਗਰ ਵਾਸਤੇ ਚੌਦਾਂ ਪਿੰਡ ਭੇਟਾ ਕੀਤੇ।

ਸਾਖੀ ਪੂਰਨ ਹੋਈ ।੪੦।

---

# ਸਾਖੀ ਗੁਰੂ ਜੀ ਪੰਜਾਬ ਨੂੰ ਚੱਲੇ

"ਸਤਗੁਰ ਪ੍ਰਮਾਨੰਦ, ਚਲੇ ਦੇਸ ਪੰਜਾਬ ਕੋ।
ਮਰਦਾਨਾ ਲੀਏ ਸੰਗ, ਪ੍ਰਗਟੇ ਭੇ ਹਰਿ ਨਿਕਟਿ ਪ੍ਰਭ ।੧।"

(ਲੇਖਕ ਮਰਦਾਨੇ ਦਾ ਹੀ ਜ਼ਿਕਰ ਕਰਦਾ ਹੈ, ਬਾਲੇ ਦਾ ਨਹੀਂ।)

ਮਰਦਾਨੇ ਨੇ ਕਿਹਾ, "ਮਹਾਰਾਜ! ਘਰੋਂ ਆਇਆਂ ਬਹੁਤ ਸਮਾਂ ਹੋ ਗਿਆ ਹੈ।"

ਗੁਰੂ ਜੀ ਨੇ ਕਿਹਾ, "ਆਪਾਂ ਤਿੰਨ ਕੂਟਾਂ ਫਿਰ ਲਈਆਂ ਹਨ। ਹੁਣ ਚੌਥੀ ਪੱਛਮ ਦੀ ਦਿਸ਼ਾ ਨੂੰ ਚੱਲਾਂਗੇ। ਚਲੋ, ਘਰ ਚਲਦੇ ਹਾਂ।"

ਰਸਤੇ ਵਿਚ ਗੁਰੂ ਜੀ ਬਾਲਨਾਥ ਦੇ ਟਿੱਲੇ 'ਤੇ ਆ ਪਹੁੰਚੇ। ਬਾਲ ਨਾਥ ਨੇ ਬੜਾ ਆਦਰ ਕੀਤਾ, ਤੇ ਕਿਹਾ,

"ਸੁਨ ਨਾਨਕ ਜੀ! ਤੁਮ ਬਡੇ ਭਗਤ ਹੋ।
ਸੁਨਾ ਆਗੇ, ਤੁਮ ਬਡੋ ਸਕਤ ਹੋ।
ਭੇਖ ਜੋਗ ਕੋ ਲੀਜੇ ਧਾਰ।
ਪਾਵੋ ਸੁਖ, ਸਿਧ ਭਰੇ ਭੰਡਾਰ ।੮।"

ਉੱਤਰ ਵਿਚ ਗੁਰੂ ਜੀ ਨੇ ਸਬਦ ਉਚਾਰਿਆ,

"ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ, ਕਾਂਇਆ ਕੀਜੈ ਖਿੰਥਾਤਾ।...।"

(ਗਉੜੀ, ਮ: ੧, ਪੰਨਾ ੧੫੫)

ਸਬਦ ਸੁਣ ਕੇ ਬਾਲ ਨਾਥ ਨੇ ਨਮਸਕਾਰ ਕੀਤੀ ।

ਸਾਖੀ ਪੂਰਨ ਹੋਈ ।੪੧।

---

# ਸਾਖੀ ਭਰਥਰੀ ਨਾਥ ਦੀ

ਗੁਰੂ ਜੀ ਭਰਥਰੀ ਦੇ ਅਸਥਾਨ 'ਕਿਰਾਣੇ' ਜਾ ਪੁੱਜੇ । ਓਥੇ ਮੇਲਾ ਸੀ । ਬਹੁਤ ਜੋਗੀ ਆਏ ।

"ਅਸਥਾਨ ਮਹੰਤ ਭੰਡਾਰਾ ਕਰਾ ।
ਮਾਸ, ਮਦਰਾ, ਅਉਰ ਪਾਕ ਸਭ ਧਰਾ ।੨।
ਪਤ੍ਰ ਧਿਆਨ ਕਾ ਸਮਾਂ ਜਬ ਆਇਆ ।
ਪੰਕਤ ਬੈਠੀ ਪਤ੍ਰ ਧਰਾਇਆ ।
ਪ੍ਰਥਮ ਮਦਰਾ ਵਰਤਾਰਾ ਕੀਨਾ ।
ਸਰਬ ਭੇਖ ਕੋ ਮਦਰਾ ਦੀਨਾ ।੩।
ਲੇ ਮਦਰਾ ਸਤਗੁਰ ਪਹਿ ਆਏ ।
ਭਰ ਪਿਆਲਾ ਆਗੇ ਰਖਵਾਏ ।
ਕਹਾ ਦਿਆਲ, ਜੋਗੀ ਅਭਰਾਮ ।
ਹੋਛਾ ਮਦ ਹਮਰੇ ਨਹੀਂ ਕਾਮ ।੪।"

ਏਨੇ ਨੂੰ ਭਰਥਰੀ ਨੇ ਪਾਸ ਆ ਕੇ ਕਿਹਾ,

"ਹੇ ਸੰਤ, ਕੀਜੇ ਮਦਰਾ ਯਹ ਪਾਨ ।
ਜੋਗੀ ਕੇ ਮਤ ਮੋ ਪਰਵਾਨ ।...੭ ।"

ਉਤਰ ਵਿਚ ਗੁਰਦੇਵ ਨੇ ਸਬਦ ਉਚਾਰਿਆ,

"ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ।...।

(ਆਸਾ ਮ: ੧, ਪੰਨਾ ੩੬੦)

ਸੁਣਕੇ ਭਰਥਰੀ ਨੇ ਆਦੇਸ ਕੀਤਾ ।

ਸਾਖੀ ਪੂਰਨ ਹੋਈ ।੪੨।

---

# ਸਾਖੀ ਮੱਕੇ ਮਦੀਨੇ ਦੀ

"ਭਰਥਰੀ ਜੀ ਸੋ ਬਿਦਾ ਹੋਇ ਆਗੇ ਚਲੇ ਦਿਆਲ ।
ਮਕੇ ਮਦੀਨੇ ਦੇਸ ਕੋ ਮਰਦਾਨਾ ਲੀਏ ਨਾਲ ।੧।"

(ਲੇਖਕ ਪਹਿਲੀਆਂ ਉਦਾਸੀਆਂ ਤੋਂ ਸਿੱਧੀ ਮੱਕੇ ਦੀ ਵਾਰਤਾ ਸ਼ੁਰੂ ਕਰ ਦੇਂਦਾ ਹੈ । ਤੇ ਜਾਣ ਦਾ ਕਾਰਨ ਦਸਦਾ ਹੈ,)

"ਸਿੰਧ ਧਰਤੀ ਕੋ ਸਤਿਗੁਰ ਗਏ ।

ਮਰਦਾਨਾ ਕੋ ਬਚਨ ਇਮ ਕਹੇ।
ਤੁਹ ਹੱਜ ਕਰਾਵੋ ਮਕੇ ਮੀਤ।
ਹੋਇ ਪ੍ਰਸੰਨ ਤੁਮਾਰਾ ਚੀਤ।੨।"

(ਤਾਂ ਕੀ ਗੁਰੂ ਜੀ ਮੱਕੇ ਵੱਲ ਮਰਦਾਨੇ ਨੂੰ 'ਹੱਜ' ਕਰਾਉਣ ਵਾਸਤੇ ਹੀ ਗਏ ਸਨ ? ਕਈ ਵਾਰ ਕਵੀ ਆਪਣੇ ਰੌਂ ਵਿਚ ਲਿਖ ਜਾਂਦਾ ਹੈ, ਪਰ ਉਹਦੇ ਅਰਥਾਂ ਵੱਲ ਧਿਆਨ ਨਹੀਂ ਦੇਂਦਾ।)

"ਬਾਬੇ ਸੰਗ ਹਾਜੀਓ ਕਾ ਕੀਨਾ।
ਬੂਝ ਹਿੰਦੂ ਤਿੰਨ ਸੰਗ ਨ ਲੀਨਾ।
ਮਰਦਾਨਾ ਦੇਖ ਭਇਆ ਦਲਗੀਰ।
ਬਾਬਾ ਜੀ ਤਾਂ ਕੋ ਦੀਆ ਧੀਰ।੪।
ਮੀਚੋ ਆਂਖ ਮਰਦਾਨਾ ਯਾਰ।
ਪੁਨ ਖੋਲ ਆਂਖ ਦੇਖਾ ਦੀਦਾਰ।...੫।"

(ਲਉ, ਗੁਰੂ ਜੀ ਅੱਖਾਂ ਮੀਟ ਕੇ ਹੀ ਮੱਕੇ ਪਹੁੰਚ ਗਏ ਜੇ। ਅੰਧ ਵਿਸ਼ਵਾਸ।)

ਹਿੰਦ ਦੇ ਸਾਰੇ ਹਾਜੀਆਂ ਨੇ ਪੂਰਬ ਵੱਲ ਆਸਣ ਕੀਤਾ। ਸੁਭਾ ਸਵੇਰੇ ਜੀਵਨ ਹਾਜੀ ਝਾੜੂ ਦੇ ਰਿਹਾ ਸੀ। ਗੁਰੂ ਜੀ ਕਾਅਬੇ ਵੱਲ ਪੈਰ ਕਰ ਕੇ ਸੁੱਤੇ ਪਏ ਸਨ। ਜੀਵਨ ਨੇ ਵੇਖਿਆ,

"ਦੋਊ ਕਦਮ ਕਾਬੇ ਢਿਗ ਦੇਖਾ।
ਸੋਰ ਕੀਆ, ਕਰ ਕੋਪ ਬਸੇਖਾ।੯।
ਤਬ ਪਕੜ ਚਰਣ ਦੱਖਣ ਦਿਸ ਕਰਾ।
ਲਾਗ ਚਰਣ ਮਕਾ ਸੰਗ ਫਿਰਾ।
ਦੇਖਾ ਚਲਤ, ਕ਼ੀਆ ਬਹੁ ਸੋਰ
ਦੇਖੋ ਯਾਰੋ, ਕਿਆਮਤ ਕਾ ਦੌਰ।੧੦।"

"ਆਏ ਕਾਜੀ ਰੁਕਨਦੀਨ ਦੇਖ ਕਿਆਮਤ ਦੌਰ।
ਸੋਏ ਪੜੇ ਥੇ ਬਾਬਾ ਜਹਾ, ਕੀਆ ਬਹੁਤ ਤਿਨ ਸੋਰ।੧੨।
ਚਾਦਰ ਉਤਾਰ ਹਾਲਤ ਯਹ ਦੇਖਾ।
ਦੋਨੋ ਦਿਸਾ ਸੀਸ ਪ੍ਰਭ ਪੇਖਾ।
ਕਾਜੀ ਦੇਖਤ ਭਏ ਹੈਰਾਨ।
ਯਹ ਕੋਈ ਵਲੀ, ਯਾ ਖੁਦ ਸੈਤਾਨ।੫੩।"

(ਮੱਕਾ ਫਿਰਿਆ ਤਾਂ ਹੋਰ ਲੇਖਕਾਂ ਵੀ ਲਿਖਿਆ ਸ਼ੀ, ਪਰ ਸਰੂਪ ਦਾਸ ਜੀ ਚਾਰ ਕਦਮ ਹੋਰ ਅਗੇਰੇ ਵਧ ਗਏ। 'ਦੋਨੋ ਦਿਸ਼ਾ ਸੀਸ, ਪ੍ਰਭ ਪੇਖਾ।' ਮਹਾਰਾਜ ਦੇ ਸਰੀਰ ਦੇ ਦੋਹੀਂ ਪਾਸੀਂ 'ਸੀਸ' ਹੀ ਨਜ਼ਰ ਆਏ, ਚਰਨ ਕਿਸੇ ਪਾਸੇ ਹੈ ਹੀ ਨਹੀਂ ਸਨ। ਕੀ ਇਹ ਅੱਤਕਥਨੀ ਵੀ ਸੱਚ ਮੰਨ ਲਈ ਜਾਏ ? ਅੱਜ ਕੱਲ੍ਹ ਦਾ ਗਿਆਨ-ਵਾਨ ਪਾਠਕ ਇਸਨੂੰ ਸੱਚ ਮੰਨ ਲਵੇਗਾ ?)

(ਅੱਗੇ ਕਾਜ਼ੀ ਤੇ ਗੁਰੂ ਜੀ ਦੇ ਸਵਾਲ ਜਵਾਬ ਹਨ ।)

ਕਾਜ਼ੀ :

"ਅਵਲ ਨਾਮੁ ਖੁਦਾਇ ਦਾ, ਦੂਜਾ ਨਬੀ ਰਸੂਲ ।
ਹੇ ਨਾਨਕ ! ਕਲਮਾ ਜੋ ਪੜ੍ਹੇ, ਦਰਗਹਿ ਪਵਹਿ ਕਬੂਲ ।"

ਜਵਾਬ ਗੁਰੂ ਜੀ :

"ਅਵਲ ਨਾਮ ਖੁਦਾਇ ਦਾ, ਹੋਰ ਕੇਤੇ ਨਬੀ ਰਸੂਲ ।
ਨਾਨਕ ਨੀਯਤ ਰਾਸ ਕਰ, ਤਾਂ ਦਰਗਹਿ ਪਵਹਿ ਕਬੂਲ ।"

ਕਾਜ਼ੀ : ਹੇ ਨਾਨਕ ਦਰਵੇਸ਼ ! ਤੂੰ ਹਿੰਦੂ ਹੈ, ਕਿ ਮੁਸਲਮਾਨ ਹੈ ?"

ਜਵਾਬ ਗੁਰੂ ਜੀ,

"ਹਿੰਦੂ ਕਹਾ ਤ ਮਾਰੀਆ, ਮੁਸਲਮਾਨ ਭੀ ਨਾਹਿ ।
ਪਾਚ ਤੱਤ ਕਾ ਪੂਤਲਾ, ਖੇਲੈ ਗੈਬੀ ਮਾਹਿ ।
ਗੈਬੀ ਆਇਆ ਗੈਬ ਸੋ, ਈਹਾ ਲਗਾਇਆ ਗੈਬ ।
ਗੈਬ* ਸਮਾਨਾ ਗੈਬ ਮੋ, ਛੂਟ ਗਇਆ ਸਭ ਐਬ ।"

(ਯਾਦ ਰਹੇ, ਇਹ ਤਿੰਨੇ ਸਲੋਕ ਗੁਰਬਾਣੀ ਨਹੀਂ ।)

"ਅਗਲੇ ਦਿਨ ਈਦ ਆਈ, ਹਜ ਕਾ ਦਿਨ । ਚਾਰੋ ਦਰਵਾਜੇ ਮੱਕੇ ਕੇ ਖੁਲੇ । ਲੋਕ ਸਭ ਹਜਿ ਜਿਆਰਤ ਕੋ ਮੱਕੇ ਕੇ ਅੰਦਰ ਗਏ । ਤਬ ਬਾਬੇ ਜੀ ਮਰਦਾਨੇ ਕੋ ਕਹਾ, 'ਚਲ ਅਸੀਂ ਭੀ ਦੀਦਾਰ ਹਜੁ ਮੱਕੇ ਕਾ ਕਰਾ । ਮਰਦਾਨੇ ਕੋ ਸਾਥ ਲੈ ਕਰ ਬਾਬਾ ਜੀ ਅੰਦਰ ਗਏ । ਅੰਦਰ ਜਾਇਕੇ ਏਕ ਅਵਾਜ ਕੀਆ । ਸਭ ਕੋਈ ਸੁਨ ਕਰ ਮਗਨ ਹੋਇ ਗਏ । ਫੇਰ ਇਹੁ ਸਬਦ ਗਾਵਨ ਲਾਗੇ :

"ਨਉ ਸਤ ਚਉਦਹ ਤੀਨਿ ਚਾਰਿ, ਕਰਿ ਮਹਲਤਿ ਚਾਰਿ ਬਹਾਲੀ ।...।"

(ਬਸੰਤ ਹਿੰਡੋਲੁ, ਮ: ੧, ਪੰਨਾ ੧੧੯੦)

(ਅੱਗੇ ਇਸ ਸਬਦ ਦੀ ਵਿਆਖਿਆ ਹੈ । ਅੱਗੇ ਕੁਛ ਹੋਰ ਇਸ਼ਾਰੇ ਵੀ ਕੀਤੇ ਹਨ, ਜਿਵੇਂ ...)

"ਇਹ ਮੱਕਾ ਆਦ ਕਾ ਤੀਰਥ ਹੈ । ਮਹਾਂਦੇਵ ਕਾ ਲਿੰਗ ਹੈ । ਚਹੁੰ ਕੂੰਟਾਂ ਵਿਚ ਮਹਾਦੇਵ ਕਾ ਮੱਕਾ, ਹਿੰਦੂ ਅਰ ਮੁਸਲਮਾਨ, ਦੋਨਾ ਕਾ ਬੱਡਾ ਹੈ ।...ਹੇ ਮੁੱਲਾ ਜੀਵਣ ਜੀ ! ਹੁਣ ਅਮਲ ਅਥਰਬਣ (ਵੇਦ) ਅਰੁ ਫੁਰਕਾਨ ਕਾ ਹੈ ।.. (ਫਿਰ ਦੇਵਤਿਆਂ ਦੀ ਬੇਨਤੀ ਸੁਣ ਕੇ ਈਸ਼ਵਰ ਨੇ ਗੁਰੂ ਜੀ ਨੂੰ ਕਿਹਾ) ਹੇ ਨਾਨਕ ਦਰਵੇਸ਼ ! ਮੈਂ ਅਥਰਬਣ ਬੇਦ ਕਾ ਹੁਕਮ ਮੁਹੰਮਦ ਕੋ ਦੀਆ ਥਾ ਜੋ ਤੂੰ ਇਕੋ ਇਕ ਖੁਦਾਇ ਕਾ ਨਾਮੁ ਜਪੁ ਜਪਾਉ । ਹੋਰਸੁ ਕਾ ਨਾਮੁ ਕੋਈ ਨ ਜਪੈ ਬਿਨਾ ਰਬ ਕੇ, ਅਤੇ ਤੀਸ ਸਿਪਾਰ ਫੁਰਕਾਨ ਕੇ ਉਪਰ ਅਮਲ ਕਰ । ਸੋ ਤੋ ਵਹ ਦੁਨੀਆਂ ਵਿਚ ਜਾਇਕੇ ਪਾਤਸਾਹੀ ਲਗਾ ਕਰਨੇ । ਜੋਰ ਜੁਲਮ ਗਊ ਗਰੀਬਾਂ ਕੋ ਲਗਾ ਦੁਖ ਦੇਵਣੇ । ਅਬ ਨਾਨਕ ਦਰਵੇਸ, ਤੁਮ ਕੋ

* ਈਸ਼ਵਰ ।

ਹੁਕਮ ਹੈ ਛੱਤੀ ਸਿਪਾਰੇ ਕੀ ਕਿਤਾਬ ਤੁਮ ਕਰੋ ।...ਛਤੀਸ ਰਾਗ ਕਾ ਗਰੰਥ ਬਾਂਧ ਕਰ ਚਾਰੋ ਕੂੰਟ ਮੋ ਵਰਤਾਵੋ, ਅਰ ਏਕ ਹੀ ਨਾਮ ਕੀ ਮਹਮਾ ਕਰੋ । ਆਗੇ ਤੀਨ ਜੁਗ ਮੋ ਤੀਨ ਨਾਮ ਰਬ ਕੇ ਕਹਤੇ ਥੇ । ਪਹਿਲੇ ਆਦ ਪੁਰਖ, ਫਿਰ ਰਾਮੁ, ਫਿਰ ਕ੍ਰਿਸ਼ਨ ਨੀਲ ਪੋਸ, ਮਗਰਬੀ ਤਿਸ ਕਾ ਨਾਮੁ ਤੁਰਕ ਅਲਾਹ ਭੀ ਕਹਤੇ ਹੈ । ਜੇ ਕੋਈ ਹਕਰਾਸਤੀ ਪਰ ਖੜਾ ਹੋਵੇਗਾ, ਸੋਈ ਪਾਕ ਹੋਵੇਗਾ ।"

(ਅਥਰਬਣ ਬੇਦ ਦਾ ਕੁਰਆਨ ਨਾਲ ਮੇਲ, ਸਰੂਪ ਦਾਸ ਦਾ ਆਪਣਾ ਹੀ ਖ਼ਿਆਲ ਹੈ । ਦੋਹਾਂ ਗ੍ਰੰਥਾਂ ਦੀ ਵਿਚਾਰਧਾਰਾ ਵਿਚ ਕੋਈ ਮੇਲ ਨਹੀਂ ।)

(ਫਿਰ ਕਾਜ਼ੀ ਰੁਕਨਦੀਨ ਨਾਲ ਤੇ ਜੀਵਨ ਨਾਲ ਚਰਚਾ ਹੈ ।)

ਜੀਵਣ ਕਹਿੰਦਾ ਹੈ (ਸੂਰਾ)

"ਹਜਰਤ ਕਾ ਫੁਰਮਾਇਆ, ਲਿਖਿਆ ਵਿਚ ਕਤਾਬ[1] ।
ਤਿਸ ਰੋਜ ਮੁਹਾਸਰ[2] ਡੀਹੜੇ ਹੋਸਨ ਸੋਈ ਖਰਾਬ ।
ਜੋ ਦਿਤੀ ਬਾਂਗ ਨ ਜਾਗਦੇ ਸੁਤੇ ਪਏ ਨਪਾਕ ।
ਮਤੂੜ[3] ਥੀਏ ਰਬ ਤੇ ਦਰ ਤੇ ਮਿਲੀ ਤਲਾਕ[4] ।
ਬੇ-ਨਿਵਾਜਾ ਤੇ ਸਗ[5] ਭਲੇ, ਜੋ ਰਹਦੇ ਰਾਤੀ ਜਾਗ ।
ਕਰਨ ਅਲਹੁ ਦੀ ਬੰਦਗੀ, ਵਡੇ ਤਿਨਾ ਦੇ ਭਾਗ ।
ਹਡ ਪਲੀਤੀ ਕਾਫਰਾ[6] ਪੜ ਅਉਰਤ ਨਾਲ ਮੁਹਾਤ ।
ਉਹ ਵੇਲਾ ਵਖਤ ਨ ਜਾਣਦੇ, ਨਾ ਕਛੁ ਉਮਰ ਕਿਤਾਬ ।
ਦੋਜਕ ਸੜਦੇ ਪਾਈਅਨ ਤਿਨ ਤੇ ਸਹਨ ਅਜਾਬ[7]
ਅਜਰਾਈਲ[8] ਫਰੇਸ਼ਤਾ ਫਿਰ ਆਖਰ ਕਰੇ ਖਰਾਬ ।
ਸੂਰ ਸਰਾਬ[9] ਹਰਾਮ ਹੈ, ਬੋਸਾ[10] ਅਮਲ[11] ਗੁਨਾਹਿ ।
ਜੀਵਣ ਸਾਮਤ ਨਫਸ[12] ਦੀ ਪਾਸਨ ਕੁਲ ਸਜਾਇ ।"

ਜਵਾਬ ਨਾਨਕ ਸ਼ਾਹ : (ਸੂਰਾ)

"ਨਾਨਕ ਆਖੇ ਜੀਵਣਾ, ਮੁਖ ਤੇ ਸਚੁ ਅਲਾਇ ।[13]
ਰੋਜ ਮਹਾਸਰ ਡੀਹੜੇ, ਪੜੇਸੀ ਗੁਲ ਕਹਾਇ ।
ਹੋਇ ਕਿਆਮਤ ਦੁਨੀ ਪਰ, ਅੰਤ ਨ ਓੜਕ ਤਾਹਿ ।
ਤਜ ਕਾਜੀ[14] ਮੁਫ਼ਤੀ[15] ਕੋ ਨਹੀ, ਕਾਜੀ ਆਪ ਖੁਦਾਇ ।
ਤਲਬਾ ਪਉਸਨ ਆਕੀਆ, ਕੀਤੇ ਜਿਨਾ ਗੁਨਾਹਿ ।
ਪੈਸਨ ਦੋਜਕ ਰਾਵੀਏ, ਗਲ ਸੰਗਲ ਲੋਹ ਮਿਲਾਇ ।

---

1. ਕੁਰਾਨ । 2. ਹਸ਼ਰ (ਕਿਆਮਤ) ਦਾ ਦਿਨ । 3. ਮੁਨਕਰ, ਰੱਬ ਦੀ ਹੋਂਦ ਤੋਂ ਇਨਕਾਰ ਕਰਨ ਵਾਲੇ । 4. ਵਿਛੋੜਾ । 5. ਕੁੱਤੇ । 6. ਰੱਬ ਨੂੰ ਨਾ ਮੰਨਣ ਵਾਲੇ । 7. ਦੁੱਖ । 8. ਮੌਤ ਦਾ ਫ਼ਰਿਸ਼ਤਾ । 9. ਸੂਰ ਤੇ ਸ਼ਰਾਬ । 10. ਚੁੰਮਣ । 11. ਕਰਮ । 12. ਜੀਵ । 13. ਕਹੋ । 14. ਜੱਜ, ਫ਼ੈਸਲਾ ਕਰਨ ਵਾਲਾ । 15. ਫ਼ਤਵਾ ਦੇਣ ਵਾਲਾ ।

ਨੇਕਾ ਅਮਲਾ ਵਾਲਿਆ, ਦੇਖ ਹੋਸਨ ਪਾਕ ਅਉਗਾਹ ।
ਬਦ-ਅਮਲੀ, ਬਦ-ਮਾਮਲੀ, ਹੋਸਨ ਅੰਤ ਫਨਾਹ ।
ਅਮਲੀ ਸੋਫੀ ਉਤ ਦਿਨ, ਮਿਲ ਕਰਸਨ ਬੈਠ ਸਲਾਹ ।
ਹੋਰ ਨ ਹੋਸੀ ਪਾਸ ਕੋ, ਇਕ ਅਲਾ ਆਪ ਗਵਾਹ ।
ਅਮਰ ਹਯਾਤੀ ਭਿਸਤ ਵਿਚ, ਪਉਸਨ ਸਚ ਅਲਾਇ ।
ਛੁਟਸਨ ਸੇਈ ਨਾਨਕਾ, ਮੁਰਸਦ ਜਿਨਾ ਪਨਾਹ ।"

(ਲੇਖਕ ਭਾਵੇਂ ਇਸ ਦੇ ਅਖੀਰ 'ਤੇ 'ਨਾਨਕ' ਸ਼ਬਦ ਵਰਤਦਾ ਹੈ, ਪਰ ਇਹ ਗੁਰੂ ਜੀ ਦੀ ਰਚਨਾ ਨਹੀਂ ।)

ਅੱਗੇ ਇਹ ਸਬਦ ਹਨ :

'ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ।...

(ਮਾਝ ਮ: ੧, ਪੰਨਾ ੧੪੧)

"ਮਿਹਰ ਮਸੀਤਿ, ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ ।...।"

(ਮਾਝ ਮ: ੧, ਪੰਨਾ ੧੪੦)

(ਅੱਗੇ ਫਿਰ ਚਾਰ ਸਤਰਾਂ ਲੇਖਕ ਵੱਲੋਂ ਹਨ, ਸਵਾਲ ਵਜੋਂ)

"ਮੁਸਲਮਾਨ ਮਸਾਵੇ* ਆਪ ।
ਸਿਦਕ ਸਬੂਰੀ ਕਲਮਾ ਪਾਕ ।
ਪੜੀ ਨ ਛੇੜੇ, ਖੜੀ ਨ ਖਾਇ ।
ਸੋ ਮੁਸਲਮਾਨ ਭਿਸਤ ਕੋ ਜਾਇ ।"

ਉਤਰ ਵਿਚ ਫਿਰ ਇਹ ਸਲੋਕ ਹੈ ।

"ਹਕੁ ਪਰਾਇਆ ਨਾਨਕਾ ਉਸੁ ਸੂਅਰ, ਉਸੁ ਗਾਇ ।...।"

(ਮਾਝ ਮ: ੧, ਪੰਨਾ ੧੪੧)

(ਇਹ ਸਾਖੀ ਬਹੁਤ ਲੰਮੀ ਹੈ । ਕਾਜੀ ਜੀਵਨ, ਰੁਕਨਦੀਨ, ਪੀਰ ਬੇਹਾਵਲ, ਕਰੀਮਦੀਨ, ਪੀਰ ਜਲਾਲਦੀਨ ਆਦਿ ਨਾਲ ਚਰਚਾ ਹੈ । ਸਵਾਲ ਇਸਲਾਮ ਤੇ ਹਿੰਦੂ ਮੱਤ ਬਾਰੇ ਹੀ ਹਨ । ਅਖੀਰ ਪੀਰ ਜਲਾਲਦੀਨ ਦੇ ਪੁੱਤਰ 'ਜਿਲ ਜਲਾਲ ਦੀਨ' ਨੂੰ ਲੱਖ ਅਕਾਸ ਤੇ ਲੱਖ ਪਤਾਲ ਵਖਾਏ । ਇਕ ਪਤਾਲ ਵਿਚ ਗਏ, ਤਾਂ ਓਥੋਂ ਕੜਾਹ ਪਰਸਾਦ ਮਿਲਿਆ । ਇਕ ਪਲ ਵਿਚ ਆਪ ਫਿਰ ਮੱਕੇ ਆ ਪੁੱਜੇ ।)

"ਹੇਠੋਂ ਕਈ ਪਤਾਲ ਦੇ ਮਿਲੀ ਕੜਾਹੀ ਆਇ ।
ਸਾਰੀ ਮਜਲਸ ਅੰਤਰੇ ਦਿਤਾ ਸੁ ਕੜਾਹੁ ਦਿਖਾਇ ।...
ਸਭੇ ਪੈਰੀ ਢਹ ਪਏ ਮਨ ਵਿਚ ਬਹੁ ਡਰ ਪਾਇ ।
ਅਜੀ, ਕਾਈ ਨਿਸਾਨੀ ਰਖੀਐ, ਮਕਾ ਭਿਸਤ ਕਰਾਇ ।
ਬਾਬੇ ਕੌਸ ਉਤਾਰੀ ਪਾਵ ਤੇ, ਰਖ ਨਿਸਾਨੀ ਏਹੁ ।

* ਲੁਟਾਵੇ ।

ਜੋ ਕਰੇ ਜਿਆਰਤ ਕੌਸ ਕੀ, ਸੋ ਫੇਰ ਨ ਜਨਮ ਧਰੇਹੁ ।"
ਸਾਖੀ ਪੂਰਨ ਹੋਈ ।੪੪।

——

# ਸਾਖੀ ਮਦੀਨੇ ਦੀ

"ਮੱਕੇ ਸੋ ਕਰ ਬਿਜੈ ਪ੍ਰਭ, ਚਲੇ ਮਦੀਨੇ ਦਿਆਲ ।
ਮਰਦਾਨਾ ਯਹ ਬਚਨ ਸੁਨ, ਮਨ ਤਨ ਭਇਆ ਖੁਸ਼ਾਲ ।੧।"

ਗੁਰੂ ਜੀ ਮਦੀਨੇ ਜਾ ਪੁੱਜੇ । ਲੋਕਾਂ ਨੇ ਆ ਕੇ ਕਾਰੂੰ ਬਾਰੇ ਸ਼ਕਾਇਤ ਕੀਤੀ, ਕਿ ਉਸ ਹੱਥੋਂ ਪਰਜਾ ਬਹੁਤ ਦੁਖੀ ਹੈ ।

ਕਾਰੂੰ ਨੇ ਪੰਜਤਾਲੀ ਗੰਜ ਮਾਇਆ ਜੋੜ ਰੱਖੀ ਸੀ । ਪਰਜਾ ਬਹੁਤ ਦੁਖੀ ਸੀ । ਕਿਸੇ ਕੋਲ ਪੈਸਾ ਨਹੀਂ ਸੀ ਰਿਹਾ । ਕਾਰੂੰ ਨੇ ਇਕ ਸੁੰਦਰ ਇਸਤਰੀ ਬਜ਼ਾਰ ਵਿਚ ਇਕ ਰੁਪੈ ਤੋਂ ਵੇਚਣ ਵਾਸਤੇ ਖਲੀ ਕੀਤੀ । ਇਕ ਗਭਰੂ ਦੀ ਮਾਂ ਨੇ ਦਸਿਆ, ਕਿ ਦਫਨਾਉਣ ਸਮੇਂ ਤੇਰੇ ਪਿਤਾ ਦੇ ਮੂੰਹ ਵਿਚ ਇਕ ਰੁਪਇਆ ਦਿਤਾ ਸੀ । ਗਭਰੂ ਨੇ ਕਬਰ ਵਿਚੋਂ ਪਿਤਾ ਦੇ ਮੂੰਹ ਵਿਚੋਂ ਰੁਪਇਆ ਕੱਢ ਕੇ ਉਹ ਇਸਤਰੀ ਖ਼ਰੀਦ ਲਈ ।

ਗੁਰੂ ਜੀ ਨੇ ਠੀਕਰੀਆਂ ਇਕੱਠੀਆਂ ਕਰ ਲਈਆਂ, ਤੇ ਕਾਰੂੰ ਨੂੰ ਕਿਹਾ, ਜਿਵੇਂ ਤੂੰ ਆਪਣਾ ਪੰਜਤਾਲੀ ਗੰਜ ਰੁਪਇਆ ਨਾਲ ਲੈ ਜਾਵੇਗਾ, ਨਾਲ ਸਾਡੀਆਂ ਆਹ ਠੀਕਰੀਆਂ ਵੀ ਲਈ ਚੱਲੀਂ । ਕਾਰੂੰ ਨੇ ਕਿਹਾ, ਕਿ ਨਾਲ ਤਾਂ ਕੁਛ ਨਹੀਂ ਜਾਇਗਾ ।

"ਸੁਨ ਭਏ ਬਾਬਾ ਦਿਆਲ ।
ਜੋ ਨਾ ਚਲੇ ਯਹ ਨਾਲ ।
ਕਾਹੇ ਜਮਾ ਕੀਏ ਗੰਜ ।
ਸਭ ਖਲਕ ਮੌਲਾ ਰੰਜ ।੩੨।"

ਕਾਰੂੰ ਚਰਨੀ ਢੱਠਾ । ਗੁਰਦੇਵ ਨੇ ਉਸ ਪ੍ਰਤੀ ਨਸੀਹਤ ਨਾਮਾ ਉਚਾਰਿਆ ।

ਨਸੀਹਤ ਨਾਮਾ*

"ਕੀਜੈ ਨੇਕਨਾਮੀ, ਜੋ ਦੇਵੈ ਖੁਦਾਇ ।
ਜੋ ਦੀਸੈ ਜਮੀ ਪਰ, ਸੁ ਹੋਸੀ ਫਨਾਇ ।
ਦਾਇਮ ਵ ਦੌਲਤ ਕਿਸੇ ਬੇਸੁਮਾਰ ।
ਨ ਰਹਸਨ ਕਰੋੜੀ, ਨ ਰਹਸਨ ਹਜਾਰ ।
ਦਮੜਾ ਤਿਸੀ ਕਾ, ਜੁ ਖਰਚੇ ਅਰੁ ਖਾਇ ।
ਹੋਤਾ ਨ ਰਾਖ, ਇਕੇਲਾ ਨ ਖਾਇ ।
ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ ।
ਕੀਜੈ ਤਵਜੇ, ਨ ਕੀਜੇ ਗੁਮਾਨ ।

* ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ।

ਨ ਰ੍ਹੇਗੀ ਦੁਨੀਆ, ਨ ਰਹੇਗਾ ਦਿਵਾਨ ।
ਹਾਥੀ ਵ ਘੋੜੇ ਲਸਕਰ ਹਜਾਰ ।
ਹੋਵੈਗੇ ਗਾਇਬ, ਨ ਲਾਗੇਗੀ ਬਾਰ ।*
ਦੁਨੀਆ ਕਾ ਦਿਵਾਨਾ ਕਹੇ ਮੁਲਕ ਮੇਰਾ ।
ਆਈ ਮੌਤ ਸਿਰਪਰ, ਨ ਮੇਰਾ ਨ ਤੇਰਾ ।
ਕੇਤੀ ਚਲੀ ਦੇਖ ਵਾਜਾ ਵਜਾਇ ।
ਵਹੀ ਏਕ ਰਹਸੀ, ਜੁ ਸਾਚਾ ਖੁਦਾਇ ।
ਆਇਆ ਇਕੇਲਾ, ਇਕੇਲਾ ਚਲਾਇਆ ।
ਚਲਤੇ ਵਖਤ ਕੋਊ ਕਾਮ ਨ ਆਇਆ ।
ਲੇਖਾ ਮੰਗੀਜੇ ਕਿਆ ਦੀਜੈ ਜਬਾਬ ।
ਤੋਬਾ ਪੁਕਾਰੇ ਤੋ ਪਾਵੈ ਅਜਾਬ ।†
ਖਲਕ ਪਰ ਕੀਆ ਜੋਰ ਦਮੜਾ ਕਮਾਇਆ ।
ਖਾਇਆ, ਹੰਡਾਇਆ, ਅਜਾਈ ਗਵਾਇਆ ।
ਆਖਰ ਪਛਤਾਨਾ ਕਰੇ ਹਾਇ ਹਾਇ ।
ਦਰਗਹ ਗਇਆ ਬਹੁਤ ਪਾਵੇ ਸਜਾਇ ।
ਲਾਨਤ ਵ ਤੋ ਕੋ ਵਾ ਤੇਰੀ ਕਮਾਈ ।
ਦਗੇ ਬਾਜੀ ਕਰ ਕੇ ਦੁਨੀ ਲੂਟ ਖਾਈ ।
ਪੀਵੇ ਪਿਆਲੇ, ਵ ਖਾਏ ਕਬਾਬ ।
ਦੇਖੋ ਰੇ ਲੋਕਾ, ਜੁ ਹੋਤਾ ਖਰਾਬ ।
ਜਿਸ ਕਾ ਹੈ ਬੰਦਾ, ਵ ਤਿਸ ਕਾ ਸਵਾਰਿਆ ।
ਦੁਨੀਆ ਕੇ ਲਾਲਚ ਤੈ ਸਾਹਿਬ ਵਿਸਾਰਿਆ ।
ਨ ਕੀਤੀ ਇਬਾਦਤ‡ ਨ ਰਖਿਓ ਇਮਾਨ ।
ਅਦਾਲਤ ਨ ਕੀਤੀ, ਪੁਕਾਰੇ ਜਹਾਨ ।
ਅੰਦਰ ਮਹਲਾ ਕੋ ਬੈਠਾ ਤੂੰ ਜਾਇ ।
ਹਰਮਾ() ਸੋ ਖੇਲੇ, ਖਸਬੋਈ ਲਗਾਇ ।
ਨ ਪੂਛੇ, ਨ ਸੂਝੇ, ਬਾਹਰ ਕਿਆ ਹੋਇ ।
ਹਰਾਮੀ ਗਰੀਬਾ ਕੋ ਮਾਰੈ ਬਿਗੋਇ ।[]
ਬਸਤੀ ਉਜਾੜੇ ਬਹੁੜ ਨ ਬਸਾਵੇ ।
ਕੂਕੇ ਪੁਕਾਰੇ ਵੇ ਦਾਦ ਨ ਪਾਵੈ ।
ਕਰੋੜੀ ਲਚੋੜੀ ਕਰੇ ਬੇਸੁਮਾਰ ।
ਕਈ ਕਿਰਸਾਨ ਬਪੜੇ ਮਰੀਵੇ ਹਜਾਰ ।

---

* ਦੇਰ । † ਕਸ਼ਟ । ‡ ਬੰਦਗੀ । () ਇਸਤਰੀਆਂ । [] ਬੁਰਾ ਕਹਿੰਦਾ ਹੈ ।

ਦੁਨੀ ਕਾ ਦੀਵਾਨਾ ਫਿਰੇ ਮਸਤ ਲੋਇ ।
ਹਰਾਮੀ ਗਰੀਬਾ ਕੋ ਮਾਰੇ ਬਿਗੋਇ ।
ਲੂਟੇ ਮੁਲਕ, ਆਪ ਪਹਰੇ ਵ ਖਾਇ ।
ਦੋਜਕ ਕੀ ਆਤਸ* ਨੇ ਮਾਰਾ ਜਲਾਇ ।
ਨ ਕੀਜੇ ਬਹੁਤ ਹਿਰਸ ਦੁਨੀਆ ਕੇ ਯਾਰ ।
ਉਠਾਵਤ ਸਫਾ ਤਿਸ ਨ ਲਾਗੇ ਗੀ ਬਾਰ ।
ਚੰਦ ਰੋਜ ਚਲਨਾ ਕਿਆ ਪਕੜੇ ਕਰਾਰ ।
ਸਰਮਿੰਦਾ ਨ ਹੋਵੇ ਕੁਛ ਨੇਕੀ ਕਮਾਇ ।
ਲਾਨਤ ਕਾ ਜਾਮਾ ਤੂੰ ਪਹਿਰੇ ਨ ਜਾਇ ।
ਗਫ਼ਲਤ ਕਰੇਗਾ, ਤਾਂ ਖਾਵੇਗਾ ਮਾਰ ।
ਬੇਟੀ ਵ ਬੇਟਾ ਕੋ ਲਹੇਂਗੇ ਨ ਸਾਰ ।
ਤੋਬਾ ਕਰੋ, ਬਹੁੜ ਕੀਜੇ ਨ ਜੋਰ ।
ਦੋਜਕ ਕੀ ਆਤਸ ਜਲਾਵੇਗੀ ਗੋਰ ।
ਮਸਾਇਕ† ਪੈਕੰਬਰ, ਕੇਤੇ ਸਾਹ ਖਾਨ ।
ਨ ਦੀਸੇ ਜਿਮੀ ਪਰ ਤਿਨੋ ਕੇ ਨਿਸਾਨ ।
ਚਲਤੇ ਜਨਾਵਰ ਕਬੂਤਰ ਕੀ ਛਾਉ ।
ਕੇਤੇ ਖਾਕ ਹੂਏ, ਨ ਪੂਛੇ ਕੋ ਨਾਉ ।
ਚਾਲੀ ਗੰਜ ਜੋਰੇ ਨ ਰਾਖਾ ਈਮਾਨ ।
ਦੇਖੋ ਰੇ ਲੋਕਾ ਕਾਰੂੰ ਹੋਤਾ ਪਰਸਾਨ ।
ਦੁਨੀਆ ਦੀਵਾਨੀ ਹੈ ਫਾਨੀ ਮਕਾਮ ।
ਤੂੰ ਖੁਦ ਚਸਮ ਬੀਨੀ‡ ਇਹ ਚਲਤਾ ਜਹਾਨ ।
ਹਰ ਵਕਤ ਬੰਦੇ ਤੂੰ ਖਿਜਮਤ ਨ ਹਾਰ ।
ਮਸਤੀ ਵ ਗਫਲਤ ਮੇ ਬਾਜੀ ਨ ਹਾਰ ।
ਤੋਬਾ ਨ ਕੀਤੀ ਕਰੇਦਿਆ ਗੁਨਾਹ ।
ਕਹੇ ਨਾਨਕ, ਆਲਮ() ਸੋ ਤੇਰੀ ਪਨਾਹ ।"

ਇਹ ਉਪਦੇਸ਼ ਸੁਣਕੇ ਕਾਰੂੰ ਚਰਨੀ ਢਹਿ ਪਿਆ, ਤੇ ਗੁਰੂ ਜੀ ਦੇ ਹੁਕਮ ਨਾਲ ਉਸਨੇ ਸਾਰੀ ਦੌਲਤ ਗਰੀਬਾਂ ਵਿਚ ਵੰਡ ਦਿਤੀ ।

"ਕਾਰੰ ਹਮੀਦ ਸੋ ਬਿਦਾ ਹੋਇ, ਲੀਆ ਮਦੀਨੇ ਰਾਹ ।
ਏਕ ਨਿਮਖ[] ਮਹਿ ਪਹੁੰਚੇ ਤਹਾਂ, ਸਤਿਗੁਰ ਬੇਪਰਵਾਹ ।੪੭।"

(ਕਾਰੂੰ, ਹਜ਼ਰਤ ਮੂਸਾ ਦੇ ਸਮੇਂ ਹੋਇਆ ਹੈ । ਗੁਰੂ ਨਾਨਕ ਦੇਵ ਜੀ ਦੇ ਸਮੇਂ

---

* ਅੱਗ । † ਸ਼ੇਖ਼ ਦਾ ਬਹੁਵਚਨ । ‡ ਆਪਣੀ ਅੱਖੀਂ ਵੇਖਦਾ ਹੈਂ ।
() ਦੁਨੀਆਂ । [] ਅੱਖ ਝਮਕਣ ਜਿੰਨਾ ਸਮਾਂ ।

ਨਹੀਂ । ਵੇਖੋ ਕੁਰਾਨ ਸ਼ਰੀਫ਼ ।)

ਸਾਖੀ ਪੂਰਨ ਹੋਈ ।੪੫।

---

# ਅਗੇ ਸਾਖੀ ਮਦੀਨੇ ਦੀ

"ਤਬ ਪੌਨ ਅਹਾਰੀ ਸਤਗੁਰ ਰਹੇ ।
ਆਨੰਦ ਰੂਪ ਇਕ ਆਸਨ ਬਹੇ ।
ਸਨਮੁਖ ਭਜਨ ਮਰਦਾਨਾ ਕਰੇ ।
ਕਾਹੂ ਕੀ ਵੱਲ ਦ੍ਰਿਸਟ ਨ ਧਰੇ ।੨।"

ਗੁਰੂ ਜੀ ਨੂੰ ਜਾਦੂਗਰ (ਸਾਹਰੀ) ਸਮਝ ਕੇ ਕੁਛ ਲੋਕ ਖ਼ਿਲਾਫ਼ ਹੋ ਗਏ ।

ਇਸ ਸਾਖੀ ਵਿਚ ਚਾਰ ਇਮਾਮਾਂ ਤੇ ਕੁਛ ਕਾਜ਼ੀਆਂ ਨਾਲ ਚਰਚਾ ਹੈ । ਕਮਾਲ ਦੀਨ, ਕੁਤਬ ਦੀਨ, ਜਮਾਲ ਦੀਨ, ਗੌਸਦੀਨ, ਨੇ ਮਿਲ ਕੇ ਗੁਰੂ ਜੀ ਨਾਲ ਬਹੁਤ ਚਰਚਾ ਕੀਤੀ । ਤਾਂ,

"ਆਖੇ ਨਾਨਕ ਸਾਹੁ ਸਰੁ, ਸੁਨਹੋ ਚਾਰ ਇਮਾਮ ।
ਦੇਖੋ ਹੁਣ ਕਰਾਮਾਤ ਹੋਰ, ਸੁਨਤੇ ਹੋ ਜੋ ਕਾਨ ।
ਕੰਨੀ ਅੰਗਲੀ ਪਾਇਕੇ, ਤਬ ਨਾਨਕ ਦਿਤੀ ਬਾਂਗ ।
ਜੇਤੀ ਉਮਤ ਜਮਾ ਥੀ, ਹੁਣਿ ਹੋਈ ਸੁਣ ਕੇ ਜਾਗ ।
ਬੱਧੇ ਜੁੱਸੇ ਸਬ ਦੇ ਹਲੇ ਚਲੇ ਨਹੀਂ ਕੋਇ ।
ਕਾਰਖਾਨੇ ਛੱਤੀ ਜੁਗੋ ਕੇ, ਹੋਇ ਗਏ ਬੰਦ ਸੋਇ ।...
ਬਾਬੇ ਕਹਿਆ ਇਮਾਮ ਜੀ, ਕਰੋ ਸੰਗ ਸਾਰੀ ਮੋਹ ।
ਬਹੁਤੀ ਉਮਤ ਦੇਖ ਕੈ ਗਰਬ ਕੀਆ ਜੋ ਤੋਹ ।
ਕਰਕੇ ਕੁਦਰਤ ਰੱਬ ਦੀ ਛਡੇ ਬੰਦੀਵਾਨ ।
ਗਲ ਵਿਚ ਪਲੂ ਪਾਇ ਕੇ ਸਭ ਕਦਮੀ ਢੱਠੇ ਆਨ ।"

"ਆਗੇ ਬਾਬਾ ਉਦਾਸ (ਉਪਰਾਮ) ਹੋਹਿ ਕਰ ਮਰਦਾਨੇ ਕੋ ਪੂਛਾ, 'ਹੇ ਮਰਦਾਨਿਆ, ਅਬ ਤੂ ਰਾਜ਼ੀ ਹੂਆ । ਮਕੇ ਮਦੀਨੇ ਕਾ ਹਜ ਬਡੇ ਨਸੀਬੋ ਸੇ ਹੋਤਾ ਹੈ ।... ਅਬ ਪੰਜਾਬ ਕੀ ਧਰਤੀ ਕੋ ਚਲੀਐ ।"

ਸਾਖੀ ਪੂਰਨ ਹੋਈ ।੪੬।

---

# ਅੱਗੇ ਸਾਖੀ ਦੂਨੀ ਚੰਦ ਦੀ ।

ਮਰਦਾਨੇ ਅੱਖਾਂ ਮੀਟੀਆਂ 'ਤੇ ਸਿੰਧ ਆ ਪੁੱਜੇ । ਓਥੇ ਹਾਜੀਆਂ ਵਾਲੇ ਬਸਤਰ ਉਤਾਰ ਕੇ ਸਫ਼ੈਦ ਪਹਿਨ ਲਏ ਤੇ ਪੰਜਾਬ ਆ ਗਏ ।

ਸਿਆਲਕੋਟ ਵਿਚ ਦੂਨੀ ਚੰਦ ਖੱਤਰੀ ਨੇ ਪਿਤਰਾਂ ਦਾ ਸਰਾਧ ਕੀਤਾ । ਉਹਨੇ

ਗੁਰੂ ਜੀ ਨੂੰ ਵੀ ਬੁਲਾ ਲਿਆ।

ਗੁਰੂ ਜੀ ਨੇ ਕਿਹਾ, 'ਹੇ ਦੁਨੀ ਚੰਦ ! ਤੇਰਾ ਪਿਤਾ ਤਾਂ ਜੰਗਲ ਵਿਚ ਬਘਿਆੜ ਦੇ ਰੂਪ ਵਿਚ ਭੁੱਖਾ ਫਿਰ ਰਿਹਾ ਹੈ।'

ਦੁਨੀ ਚੰਦ ਭੋਜਨ ਲੈ ਕੇ ਗੁਰੂ ਜੀ ਦੇ ਨਾਲ ਜੰਗਲ ਵਿਚ ਗਿਆ। ਗੁਰੂ ਜੀ ਨੇ ਬਘਿਆੜ ਨੂੰ ਬੁਲਾ ਲਿਆ। ਬਘਿਆੜ ਨੇ ਕਿਹਾ, ਕਿ ਮਰਨ ਸਮੇਂ ਮੇਰੀ ਸੁਰਤ ਮਾਸ ਵਿਚ ਚਲੀ ਗਈ ਸੀ। ਇਸ ਵਾਸਤੇ ਮੈਂ ਬਘਿਆੜ ਦੀ ਜੂਨ ਪਾਈ। ਹੁਣ ਗੁਰੂ ਜੀ ਦੇ ਦਰਸ਼ਨ ਕਰਕੇ ਮੇਰੀ ਗਤੀ ਹੋਈ ਹੈ।

ਗੁਰੂ ਜੀ ਦੇ ਹੁਕਮ ਨਾਲ ਦੁਨੀ ਚੰਦ ਨੇ ਉਸ ਅੱਗੇ ਭੋਜਨ ਧਰਿਆ।

"ਤਿਨ ਖਾਇਆ ਭੋਜਨ ਪ੍ਰਾਨ ਤਿਆਗੇ।
ਪਰਮ ਗਤਿ ਭਈ ਚਰਨਨ ਪ੍ਰਭ ਪਾਗੇ।੧੭।"

ਉਥੋਂ ਮਰਦਾਨਾ ਤਲਵੰਡੀ ਗਿਆ। ਬਾਬਾ ਕਾਲੂ ਜੀ ਪਰਲੋਕ ਸਿਧਾਰ ਗਏ ਸਨ।

ਸਾਖੀ ਪੂਰਨ ਹੋਈ ੪੭।

---

# ਸਾਖੀ ਬਾਬਰ ਬਾਦਸ਼ਾਹ ਦੀ

"ਤਿਮਰਲੰਗ* ਭਯਾ ਬਾਦਸ਼ਾਹ, ਸਗਲ ਵਲਾਇਤ ਜੀਤ।
ਪੁਨ ਜੀਤਾ ਹਿੰਦੁਸਤਾਨ ਕੋ, ਅਮਲ ਆਪਨੋ ਕੀਤ।੧।"
ਕਾਬਲ ਮੋ ਰਾਖੇ ਨਿਜ ਸਤਰ।
ਤਹਾ ਧਨ ਮਾਨ ਸਭ ਕੀਆ ਇਕਤ੍ਰ।
ਬਾਬਰ† ਤਾ ਕੇ ਬੇਟਾ ਭਇਆ।

---

* ਲੰਙਾ ਤੈਮੂਰ (ਤਿਮਰਲੰਗ) ਸਮਰਕੰਦ ਦਾ ਬਾਦਸ਼ਹ ਸੀ। ਇਸ ਦਾ ਜਨਮ 'ਤੁਰਗਾਈ' ਦੇ ਘਰ 'ਤਕੀਨਾ ਖ਼ਾਤੂਨ' ਦੀ ਕੁੱਖੋਂ, ਨੌਂ ਅਪ੍ਰੈਲ, ੧੩੩੬ ਈ. ਨੂੰ 'ਕੁਸ' ਵਿਚ ਹੋਇਆ। ੧੭ ਦਸੰਬਰ, ੧੩੯੮ ਈ. ਨੂੰ ਉਹਨੇ ਦਿੱਲੀ ਫ਼ਤਹਿ ਕੀਤੀ, ਤੇ ਲਗਭਗ ੧ ਲੱਖ ਇਸਤਰੀ ਪੁਰਸ਼ ਕਤਲ ਕੀਤੇ। ਸਾਰਾ ਸ਼ਹਿਰ ਲੁੱਟਿਆ ਤੇ ਬਹੁਤ ਸਾਰੇ ਲੜਕੇ ਲੜਕੀਆਂ ਗ਼ੁਲਾਮ ਬਣਾ ਕੇ ਲੈ ਗਿਆ। ਦਿੱਲੀ ਦਾ ਬਾਦਸ਼ਾਹ ਉਸ ਸਮੇਂ ਨਾਸਿਰੁੱਦੀਨ ਛੋਟੀ ਉਮਰ ਦਾ ਸੀ।

ਤੈਮੂਰ ੨੮ ਫ਼ਰਵਰੀ, ੧੪੦੫ ਈ. ਨੂੰ ਸਮਰਕੰਦ ਵਿਚ ਮਰਿਆ।

† ਜ਼ਹੀਰੁਦੀਨ ਮੁਹੰਮਦ 'ਬਾਬਰ', ਤੈਮੂਰ ਦਾ ਬੇਟਾ ਨਹੀਂ ਸੀ, ਸਗੋਂ ਤੈਮੂਰ ਦੀ ਛੇਵੀਂ ਪੀਹੜੀ ਵਿਚੋਂ ਸੀ। ਬਾਬਰ ਦੀ ਮਾਤਾ ਦਾ ਨਾਮ 'ਕੁਤਲਗ ਨਿਗਾਰ ਖ਼ਾਨਮ' ਤੇ ਪਿਤਾ ਦਾ 'ਮਿਰਜ਼ਾ ਉਮਰ ਸ਼ੇਖ਼' ਸੀ। ਬਾਬਰ ਦਾ ਜਨਮ ੧੫ ਫ਼ਰਵਰੀ,੧੪੮੩ ਈ. ਤੇ ਦੇਹਾਂਤ ੨੬ ਦਸੰਬਰ, ੧੫੩੦ ਈ. ਨੂੰ ਹੋਇਆ। ੧੫੦੪ ਈ. ਨੂੰ ਬਾਬਰ ਨੇ ਕਾਬਲ ਉਤੇ ਕਬਜ਼ਾ ਕਰ ਲਿਆ। ੨੦ ਅਪ੍ਰੈਲ, ੧੫੨੬ ਈ. ਇਸ ਨੇ ਦਿੱਲੀ ਫ਼ਤਹਿ ਕਰ ਲਈ। ੧੫੨੦ ਈ. ਵਿਚ ਬਾਬਰ ਦੀ ਏਮਨਾਬਾਦ ਵਿਚ ਗੁਰੂ ਜੀ ਨਾਲ ਮੁਲਾਕਾਤ ਹੋਈ।

ਬਡਾ ਪਰਤਾਪ ਰਬ ਕੀ ਦਇਆ ।੨।''

''ਪੁਨ ਤੈਮੂਰ ਹਿੰਦ ਮੇਂ ਮੂਆ ।

ਰਾਜ ਪਠਾਨੋਂ ਕਾ ਤਹਾ ਹੂਆ ।...੩।''

(ਹਿੰਦ ਵਿਚ ਨਹੀਂ, ਤੈਮੂਰ ਸਮਰਕੰਦ ਵਿਚ ਮਰਿਆ ਸੀ ।)

ਰਾਜ ਖੁੱਸ ਗਿਆ, ਤਾਂ ਬਾਬਰ ਰੱਬ ਦੀ ਇਬਾਦਤ ਕਰਦਾ ਤੇ ਪੀਰਾਂ ਫ਼ਕੀਰਾਂ ਦੀ ਬਹੁਤ ਪੂਜਾ ਕਰਦਾ ।

''ਅੰਤਰਜਾਮੀ ਦਿਆਲ ਪ੍ਰਭ ਬਾਬਰ ਕੀ ਥਿਰ ਜਾਨ ।

ਦਿਲੀ ਮੁਹਬਤ ਬੂਝ ਕਰ ਕੀਨਾ ਕਾਬਲ ਪਿਆਨ ।੬।''

ਰਸਤੇ ਵਿਚ ਮਰਦਾਨੇ ਨੂੰ ਪਿਆਸ ਲੱਗੀ । ਗੁਰੂ ਜੀ ਧਰਤੀ ਖੋਦ ਕੇ ਜਲ ਕਢਿਆ ਚਸ਼ਮਾ ਚੱਲ ਪਿਆ ।

''ਚਸ਼ਮੇ ਕਾ ਨਾਮ 'ਦੁਖ ਨਾਸਨ, ਧਰਾ ।

ਜੋ ਪੀਵੈ ਜਲ, ਤਾ ਕਾ ਦੁਖ ਹਰਾ ।

ਸੇਰ ਸਾਹ* ਪਠਾਨ ਕਿਲਾ ਤਹਾ ਕੀਨਾ ।

ਰਵਿਤਾਸ ਗੜ੍ਹ† ਨਾਮ ਤਾ ਕਾ ਧਰ ਦੀਨਾ ।੧੦।''

ਗੁਰੂ ਜੀ ਅੱਗੇ ਚੱਲ ਪਏ । ਮਰਦਾਨੇ ਨੂੰ ਭੁੱਖ ਲੱਗੀ । ਗੁਰੂ ਜੀ ਨੇ ਕਿਹਾ, 'ਜਾਹ, ਉਸ ਭੇਡਾਂ ਚਾਰਨ ਵਾਲੇ ਨੂੰ ਕਹੋ, ਦੁੱਧ ਚੋ ਦੇਵੇ ।'

ਆਜੜੀ ਹਸਨ ਨੇ ਕਿਹਾ, ਕਿ ਭੇਡਾਂ ਸੂਣ ਵਾਲੀਆਂ ਹਨ, ਪਰ ਫ਼ਕੀਰ ਦੇ ਹੁਕਮ ਨਾਲ ਮੈਂ ਚੋ ਦੇਂਦਾ ਹਾਂ । ਦੁੱਧ ਦਾ ਭਾਂਡਾ ਭਰ ਕੇ ਉਹਨੇ ਗੁਰੂ ਜੀ ਅੱਗੇ ਲਿਆ ਧਰਿਆ ।

''ਤਬ ਹੋਇ ਪ੍ਰਸੰਨ ਸਤਿਗੁਰ ਮੁਖ ਭਾਖਾ ।

ਹਸਨ ਅਬਦਾਲ ਨਾਮ ਤਿਸ ਰਾਖਾ ।...੨੧।''

ਪਿਛੋਂ ਉਸ ਦੇ ਨਾਮ ਉਤੇ ਕਿਸੇ ਨੇ ਹਸਨ ਅਬਦਾਲ ਵਸਾਇਆ ।

ਓਥੋਂ ਮਹਾਰਾਜ ਕਾਬਲ ਜਾ ਪੁੱਜੇ । ਖ਼ਬਰ ਸੁਣ ਕੇ ਬਾਬਰ ਦਰਸ਼ਨ ਹਿਤ ਆਇਆ । ਬਾਬਰ ਨੇ ਭੰਗ ਪੇਸ਼ ਕੀਤੀ ।

ਗੁਰਦੇਵ ਨੇ ਫ਼ੁਰਮਾਇਆ,

'ਯਹ ਝੂਠਾ ਅਮਲ ਕਹਾਇ, ਜੁ ਅਮਲ ਨਜ਼ੂਲ ਹੈ ।

ਹੋ ਉਤਰੇ ਨਾਹੀ ਅਮਲ ਸੋ ਹੱਕ ਕਬੂਲ ਹੈ ।੩੦।''

ਗੁਰੂ ਜੀ ਨੇ ਸ਼ਬਦ ਉਚਾਰਿਆ,

''ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ।...''

(ਤਿਲੰਗ ਮ. ੧, ਪੰਨਾ ੭੨੧)

ਇਹ ਸੁਣਕੇ ਬਾਬਰ ਨੇ ਗੁਰੂ ਜੀ ਦੀ ਬੜੀ ਸਿਫ਼ਤ ਕੀਤੀ ।

---

† ਜਿਸ ਨੇ ਹਮਾਯੂੰ ਤੋਂ ਦਿੱਲੀ ਖੋਹੀ ਸੀ । * ਰੁਹਤਾਸ ।

"ਤਬ ਬਾਬਾ ਜੀ ਖੁਸੀ ਭਏ । ਏਕ ਮੁਠ ਭਾਂਗ ਕੀ ਕਚਕੋਲ* ਸੋ ਲੀਆ, ਖਾਇਆ, ਅਰੁ ਕਹਾ ਤੇਰੀ ਕਿਆ ਮੁਰਾਦ ਹੈ । ਤਬ ਮੀਰ ਨੇ ਕਹਾ, ਮੈਂ ਅਪਨੇ ਬਾਪ ਕੀ ਸਲਤਨਤ ਹਿੰਦ ਕੀ ਪਾਵੋਂ । ਤਬ ਬਾਬਾ ਜੀ ਨੇ ਬਚਨ ਕੀਆ, "ਖੁਦਾਇ ਕੇ ਹੁਕਮ ਸੇ ਹਿੰਦ ਕੀ ਪਾਤਿਸ਼ਾਹੀ ਤੁਮ ਕੋ ਦੀਆ । ਖੌਫ਼ ਖੁਦਾਇ ਕਾ, ਅਰ ਅਦਲ ਕਰਨਾ ।"

ਬਾਬਰ ਚਰਨੀ ਢੱਠਾ । ਗੁਰੂ ਜੀ ਨੇ ਕਿਹਾ, "ਇਸੀ ਕਾਮ ਕੋ ਹਮ ਆਏ ਥੇ, ਸੋ ਹੂਆ । ਅਬ ਹਮ ਜਾਤੇ ਹੈਂ ।"

(ਲਉ, ਭੱਲਾ ਸਾਹਿਬ ਨੇ ਵੀ ਗੁਰੂ ਜੀ ਨੂੰ ਸੁੱਖਾ ਛਕਾ ਦਿਤਾ ਜੇ । ਨਾਲੇ ਗੁਰੂ ਜੀ ਨੇ ਆਪ ਕਾਬਲ ਜਾ ਕੇ ਬਾਬਰ ਨੂੰ ਬਾਦਸ਼ਾਹੀ ਦਾ ਵਰ ਦਿਤਾ । ਪਰ ਹੋਰ ਕੋਈ ਵੀ ਇਤਿਹਾਸਕਾਰ ਇਸ ਕਹਾਣੀ ਨੂੰ ਨਹੀਂ ਮੰਨਦਾ ।)

ਸਾਖੀ ਪੂਰਨ ਹੋਈ ।੪੮।

---

# ਸਾਖੀ ਗੁਰੂ ਜੀ ਹਿੰਦ ਨੂੰ ਤੁਰੇ ।

ਗੁਰੂ ਜੀ ਕਾਬਲ ਤੋਂ ਤੁਰ ਪਏ ।

"ਮਰਦਾਨੇ ਕਾ ਤਿਸ ਦੇਸ ਮੋ ਹੂਆ ਕਾਲ ।*
ਦੀਆ ਆਗ ਸਤਗੁਰ, ਕੀਆ ਤਿਸ ਨਿਹਾਲ ।੨।"

ਚਲਦੇ ਚਲਦੇ ਗੁਰੂ ਜੀ ਸੈਦਪੁਰ (ਏਮਨਾਬਾਦ) ਆ ਗਏ । ਹਜ਼ੂਰ ਦੇ ਨਾਲ ਬਹੁਤ ਸਾਰੇ ਫ਼ਕੀਰ ਸਨ । ਗੁਰੂ ਜੀ ਰੋੜੀ ਉਤੇ ਆ ਬੈਠੇ । ਸੈਦਪੁਰ ਖ਼ਾਨ ਦੇ ਪੁੱਤਰ ਦਾ ਵਿਆਹ ਸੀ ।

"ਊਹਾ ਜਾਇ ਫ਼ਕੀਰਾਂ ਕੀਆ ਸਵਾਲ ।
ਕਿਨੀ ਕਛੂ ਨ ਦੀਨਾ, ਭਏ ਬਿਹਾਲ ।
ਕਿਨੀ ਸਿਰ ਮੋ ਟੋਪੀ ਲਈ ਉਤਾਰ ।
ਕਿਨੀ ਖਾਕ ਆਂਖਨ† ਮੋ ਦੀਨੀ ਡਾਰ ।੯।"

ਉਹਨਾਂ ਫ਼ਕੀਰਾਂ ਦੀ ਫ਼ਰਯਾਦ ਸੁਣ ਕੇ,

"ਕਹਰ ਬਚਨ ਬਾਬੇ ਜੀ ਕੀਨਾ ।
ਸੁਨਾ ਬ੍ਰਹਮਨ ਲਾਲੋ ਪਰਬੀਨਾ ।...੧੩।"

ਗੁਰਦੇਵ ਨੇ ਸ਼ਬਦ ਉਚਾਰਿਆ,

---

* ਮਰਦਾਨਾ ਜੀ ਦੇ ਸਰੀਰ ਤਿਆਗਣ ਦੀ ਤਾਰੀਖ਼ ਤੇ ਅਸਥਾਨ ਬਾਰੇ ਵੱਖ ਵੱਖ ਰਾਵਾਂ ਹਨ । ਕੁਛ ਇਤਿਹਾਸਕਾਰਾਂ ਨੇ ਅਫ਼ਗ਼ਾਨਸਤਾਨ ਦੇ ਦਰਿਆ 'ਕੁਰਮ' ਦੇ ਕਨਾਰੇ 'ਕੁਰਮ ਨਗਰ' ਵਿਚ ਲਿਖਿਆ ਹੈ, ਤੇ ਕਈਆਂ ਨੇ ਕਰਤਾਰਪੁਰ ਰਾਵੀ ਕਨਾਰੇ । ਪਰ ਸਸਕਾਰ ਹੋਇਆ ਸਾਰੇ ਮੰਨਦੇ ਹਨ । ਏਸੇ ਤਰ੍ਹਾਂ ਸੁਰਗਵਾਸ ਹੋਣ ਦਾ ਸੰਮਤ ੧੫੮੧, ੧੫੯੧, ਤੇ ੧੫੯੫ ਬਿ, ਵੀ ਲਿਖਿਆ ਹੈ।

† ਅੱਖਾਂ ।

"ਜੈਸੀ ਮੈ ਆਵੈ ਖਸਮ ਕੀ ਬਾਣੀ,
ਤੈਸੜਾ ਕਰੀ ਗਿਆਨੁ ਵੇ ਲਾਲੋ ।...।"

(ਤਿਲੰਗ ਮ. ੧, ਪੰਨਾ ੭੨੨)

ਗੁਰਦੇਵ ਦੇ ਕਹਿਣ 'ਤੇ ਲਾਲੋ ਨੇ ਮਿਠਿਆਈ ਲਿਆ ਕੇ ਖੁਆਈ। ਫਿਰ ਹਜ਼ੂਰ ਨੇ ਲਾਲੋ ਨੂੰ ਕਿਹਾ, ਏਥੋਂ ਬਾਰਾਂ ਕੋਹ ਦੂਰ ਚਲਾ ਜਾਹ। ਉਹ ਹੁਕਮ ਮੰਨ ਕੇ ਚਲਾ ਗਿਆ।

"ਅਬ ਬਾਬਰ ਬਾਦਸ਼ਾਹ ਕੀ ਕਥਾ।
ਆਗੇ ਲਿਖਾ ਪੜ੍ਹਾ ਹੈ ਸੁਨਾ ਜਥਾ।
ਸਖਤ ਇਬਾਦਤ ਬਾਬਰ ਕਰੇ।
ਊਭੇ ਪਾਉ, ਸੀਸ ਕਰ ਤਰੇਂ† ।੧੯।"

ਹਿੰਦ ਦੀ ਫ਼ਤਹਿ ਬਾਰੇ ਬਾਬਰ ਨੇ ਇਕ ਪਰਖ ਕੀਤੀ, ਕਿ ਜੇ ਆਪਣੇ ਆਪ ਕਮਾਨ ਦਾ ਚਿੱਲਾ ਚੜ੍ਹ ਜਾਏ, ਤੇ ਤਲਵਾਰ ਖਲੀ ਹੋ ਜਾਏ, ਤਾਂ ਮੈਂ ਸਮਝਾਂਗਾ, ਕਿ ਹਿੰਦ ਉਤੇ ਮੇਰੀ ਫ਼ਤਹਿ ਹੋਵੇਗੀ।

"ਧਰ ਇਮਤਿਹਾਨ ਇਬਾਦਤ ਲੱਗਾ।
ਪੁਨ ਭਇਆ ਹੁਕਮ, ਹਿੰਦ ਕੀ ਫਤਾ।
ਭਈ ਅਲਮ ਸਮਸੇਰ*,ਜਿਹ ਚੜ੍ਹੀ ਕਮਾਨ।
ਭਇਆ ਇਮਤਿਹਾਨ ਗਇਆ ਸਕ ਗੁਮਾਨ ।੨੪।"

ਬਾਬਰ ਬਾਰਾਂ ਹਜ਼ਾਰ ਅਸਵਾਰ ਲੈ ਕੇ ਚੜ੍ਹਿਆ। ਸੈਦਪੁਰ 'ਤੇ ਹਮਲਾ ਕਰਕੇ ਬਾਬਰ ਨੇ ਸ਼ਹਿਰ ਲੁੱਟ ਲਿਆ ਤੇ ਢੱਕਾਂ ਬੰਨ੍ਹ ਲਈਆਂ।

"ਬਾਂਧ ਰਸੇ ਗਲ ਜੇਲ ਸਭ ਕਰੀ।
ਸਭ ਕੇ ਆਗੇ ਚਕੀ ਆ ਧਰੀ।...੨੯।
ਬਾਬਾ ਜੀ ਆਏ ਤਹਾਂ ਦੇਖ ਦੁਖੀ ਸਭ ਲੋਗ।
ਕਰ ਆਸਨ ਤਹਾ, ਉਚਰਤ ਬਚਨ ਬਿਓਗ ।੩੦।"

(ਭਾਵ, ਬਾਬਾ ਜੀ ਪਕੜੇ ਨਹੀਂ ਗਏ, ਸਗੋਂ ਆਪ ਉਥੇ ਗਏ।)

ਗੁਰਦੇਵ ਨੇ ਸਬਦ ਉਚਾਰਿਆ,

"ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ।...।"

(ਆਸਾ, ਮ. ੧, ਪੰਨਾ ੪੧੭)

ਜਰਵਾਣਿਆਂ ਨੇ ਗੁਰਦੇਵ ਅੱਗੇ ਵੀ ਚੱਕੀ ਲਿਆ ਧਰੀ।

"ਜੋ ਚੱਕੀ ਪ੍ਰਭ ਆਗੇ ਥੀ ਧਰੀ।

---

† ਸਿਰ ਹੇਠਾਂ ਤੇ ਪੈਰ ਉਪਰ।

* ਤਲਵਾਰ ਖਲੀ ਹੋ ਗਈ, ਤੇ ਕਮਾਨ ਦਾ ਚਿੱਲਾ ਚੜ੍ਹ ਗਿਆ। (ਹਰ ਕੰਮ ਵਿਚ ਕਰਾਮਾਤ ਦਾ ਭਰੋਸਾ।)

ਅਪਨੇ ਆਪ ਵਹੁ ਚਕੀ ਫਿਰੀ ।।
ਯਹ ਦੇਖਾ ਦੂਤਨ ਬਾਬਰ ਸੋ ਕਹਾ ।
ਇਕ ਆਇਆ ਫਕੀਰ ਬੰਦ ਹੈ ਜਹਾ ।੩੭।"

ਇਹ (ਚੱਕੀ ਫਿਰਨ ਵਾਲੀ) ਕਰਾਮਾਤ ਸੁਣ ਕੇ, ਬਾਬਰ ਚਰਨੀ ਆ ਪਿਆ ।

"ਕਰ ਸਿਫਤ ਸਨਾਇ ਬੇਨਤੀ ਕੀਨੀ ।
ਕਰ ਮਿਹਰ ਸਲਤਨਤ ਹਿੰਦ ਕੀ ਦੀਨੀ ।੩੮।"

ਦਿਆਲ ਹੋ ਕੇ ਗੁਰੂ ਜੀ ਨੇ ਕਿਹਾ,

"ਜਬ ਛੂਟੇ ਅਦਾਲਤ, ਹੋਇ ਬਿਅਦਲ ।
ਛੁਟੇ ਨਿਆਉ, ਰਾਜ ਹੋਇ ਬਦਲ ।
ਇਹੁ ਸੈਦਪੁਰ ਕਤਲ ਕਰ ਦੀਆ ਜਲਾਇ ।
ਕਰੋ ਬੰਦਖਲਾਸ, ਦੇਉ ਨਗਰ ਬਸਾਇ ।੮।
ਤਬ ਬਾਬਰ ਕਰੀ ਬੰਦਖਲਾਸ ।
ਤਹਾ ਇਮਨਾਬਾਦ ਬਸਾਇਆ ਬਾਸ ।੩੯।"
"ਬਾਬਰ ਦਿੱਲੀ ਕੋ ਗਏ, ਲੇ ਕਰ ਬਚਨ ਗੁਰ ਸਾਹ ।
ਰਾਵੀ ਕੰਠੇ ਦਿਆਲ ਪ੍ਰਭ ਆਏ ਬੇਪਰਵਾਹ ।੪੦।"

(ਇਸ ਘਟਨਾ ਤੋਂ ਛੇ ਸਾਲ ਪਿੱਛੋਂ ਬਾਬਰ ਨੇ ਦਿੱਲੀ ਫ਼ਤਹਿ ਕੀਤੀ ਸੀ । ਆਮ ਕਰਕੇ ਪੁਰਾਣੇ ਸਿੱਖ ਲੇਖਕਾਂ ਨੇ ਘਟਨਾਵਾਂ ਦੀ ਤਰਤੀਬ ਤੇ ਸੰਮਤ ਦਾ ਖ਼ਿਆਲ ਨਹੀਂ ਰਖਿਆ ।)

ਸਾਖੀ ਪੂਰਨ ਹੋਈ ।੪੯।

---

# ਸਾਖੀ ਕਰਤਾਰ ਪੁਰ ਵਸਾਉਣ ਦੀ ।

ਰਾਵੀ ਦੇ ਕਨਾਰੇ ਗੁਰੂ ਜੀ ਨੇ ਕੱਚੀਆਂ ਕੰਧਾਂ ਦੀ ਧਰਮਸਾਲ ਬਣਾਈ । ਗੁਰਬਾਣੀ ਬਾਰੇ,

"ਜੋ ਬਾਨੀ ਗੁਰ ਕੀ ਜਪੈ, ਹੋਇ ਅਗਿਆਨ ਬਿਨਾਸ਼ ।
ਪ੍ਰਗਟ ਜਗਤ ਪ੍ਰਸਿਧ ਪ੍ਰਭ, ਜਿਮ ਰਵਿ ਕਿਰਨ ਪ੍ਰਕਾਸ ।੬।"

ਉਸ ਪਰਗਣੇ ਦਾ ਚੋਧਰੀ ਕਰੋੜੀਆ ਬੜਾ ਹੰਕਾਰੀ ਸੀ । ਉਹਨੇ ਗੁਰੂ ਜੀ ਦੇ ਵਿਰੁਧ ਕਿਹਾ,

"ਹਿੰਦੂ ਤੁਰਕ ਭਰਮਾਇਕੇ, ਕਲਾਮ ਆਪਨੀ ਕਰੇ ।
ਪੜੇ ਕਲਾਮ ਜੋ ਕੋਈ, ਇਮਾਨ ਧਰਮ ਸੋ ਫਿਰੇ ।੮।"

ਗੁਰੂ ਜੀ ਨੂੰ ਓਥੋਂ ਉਠਾਉਣ ਦੇ ਇਰਾਦੇ ਨਾਲ ਕਰੋੜੀਆ ਘੋੜੇ 'ਤੇ ਚੜ੍ਹ ਕੇ ਚਲਿਆ, ਪਰ ਰਾਹ ਵਿਚ ਹੀ ਡਿੱਗ ਪਿਆ । ਅਗਲੇ ਦਿਨ ਉਹ ਫਿਰ ਚੱਲਿਆ, ਤਾਂ ਅੱਖਾਂ ਤੋਂ ਅੰਨ੍ਹਾ ਹੋ ਕੇ ਘੋੜੇ ਤੋਂ ਡਿੱਗ ਪਿਆ । ਇਹ ਕਰਾਮਾਤ ਵੇਖ ਕੇ ਉਹ ਗੁਰੂ ਜੀ

ਦੀ ਚਰਨੀ ਜਾ ਡਿੱਗਾ, ਤੇ ਬੇਨਤੀ ਕੀਤੀ

"ਇਕ ਅਰਜ ਕਰੋ, ਜੋ ਹੋਇ ਕਬੂਲ।
ਤਬ ਜਾਨੋ ਮਾਫ ਭਈ ਇਹ ਭੂਲ।
ਸੌ ਬਿਗੇ ਕਾ ਗਾਉ ਈਹਾਂ ਕਰੋ।
'ਨਾਨਕ ਚੱਕ' ਨਾਮ ਤਿਸ ਧਰੋ।੧੩।
ਪ੍ਰਭ ਸਰਧਾ ਦੇਖ ਮਨਜੂਰ ਯਹ ਕਰਾ।
'ਕਰਤਾਰਪੁਰ' ਨਾਮ ਚੱਕ ਕਾ ਧਰਾ।
ਧਰਮਸਾਲ ਹਵੇਲੀ ਤਹਾ ਬਨਾਈ।
ਮਾਤਾ ਜੀ† ਕੋ ਲੀਆ ਬੁਲਾਈ।੧੪।"

ਏਥੇ ਸ਼ਰਧਾ ਵਾਨ ਸ਼ਿਖ ਆਏ, ਬਾਬਾ ਬੁਢਾ ਰੰਧਾਵਾ, ਅਜਿੱਤਾ ਰੰਧਾਵਾ, ਭਗੀਰਥ ਤੇ ਬਾਲਾ ਸੰਧੂ।

"ਬਲਵੰਡ ਮਿਰਾਸੀ ਜੰਗਲ ਸੋ ਆਇਆ।
ਸਦ ਕਰੇ ਭਜਨ ਸਤਗੁਰ ਮਨ ਭਾਇਆ।...੧੯।"

(ਬਲਵੰਡ ਗੁਰੂ ਨਾਨਕ ਦੇਵ ਜੀ ਦੇ ਸਮੇਂ ਨਹੀਂ ਸੀ ਆਇਆ, ਬਾਅਦ ਵਿਚ ਆਇਆ ਸੀ।)

ਗੁਰੂ ਜੀ ਏਥੇ ਖੇਤੀ ਕਰਾਉਂਦੇ ਸਨ। ਨਾਲ ਹੀ ਮਹਾਰਾਜ ਨੇ ਲੰਗਰ ਸ਼ੁਰੂ ਕੀਤਾ।

ਸਾਖੀ ਪੂਰਨ ਹੋਈ। ੫੦

— —

# ਸਾਖੀ ਗੁਰੂ ਅੰਗਦ ਜੀ ਦੇ ਮਿਲਾਪ ਦੀ

'ਮੱਤੇ ਕੀ ਸਰਾਇ' ਵਿਖੇ ਭਾਈ ਫੇਰੂ ਮੱਲ ਤ੍ਰਿਹਨ ਦੇ ਘਰ ਲਹਿਣਾ ਜੀ ਪਰਗਟ ਹੋਏ। ਲਹਿਣਾ ਜੀ ਦੇ ਘਰ ਦਾਸੂ ਤੇ ਦਾਤੂ ਦੋ ਪੁਤਰ ਹੋਏ।

"ਦੇਸ ਬਿਰਤ ਧਾੜੇ ਸਭ ਜਾਵਹਿ।
ਲੜੇ ਮਰੇ ਜੀਤਹਿ ਧਨ ਲਿਆਵਹਿ।
ਗਾਉ ਕੇ ਲੋਕ ਧਾੜੇ ਕੋ ਚਲੇ।
ਦਾਸੂ, ਦਾਤੂ, ਚੜ ਤਿਨ ਸੰਗ ਮਿਲੇ।੭।
ਚੜ ਗਏ ਬਦੇਸ, ਤਹਾ ਭਈ ਲੜਾਈ।
ਸਭ ਲੜ ਮੁਏ ਕਛ ਖਬਰ ਨਾ ਪਾਈ।
ਭਏ ਖਿਮਾਵੰਤ, ਕੁਛ ਸੁਨੀ ਨ ਕਹੀ।
ਦੋਨੋ ਸੁਤ ਕੀ ਇਹ ਬਿਧ ਭਈ।੮।"

(ਦਾਤੂ ਤੇ ਦਾਸੂ ਦਾ ਇਕ ਧਾੜੇ ਵਿਚ ਮਾਰਿਆ ਜਾਣਾ, ਕੇਵਲ ਏਸੇ ਲੇਖਕ ਨੇ

† ਮਾਤਾ ਸੁਲੱਖਣੀ ਜੀ।

ਲਿਖਿਆ ਹੈ। ਇਹ ਸਚਾਈ ਨਹੀਂ ।)

ਭਾਈ ਲਹਿਣਾ ਜੀ ਲੋਕਾਂ ਨਾਲ ਜਵਾਲਾਮੁਖੀ (ਜ਼ਿਲਾ ਕਾਂਗੜਾ) ਜਾਣ ਲੱਗ ਪਏ। ਦੇਵੀ ਦੀ ਪੂਜਾ ਕਰਕੇ ਵਾਪਸੀ ਸਮੇਂ ਕਰਤਾਰ ਪੁਰ ਆ ਅਟਕੇ ।

ਗੁਰੂ ਜੀ ਲਹਿਣਾ ਜੀ ਨੂੰ ਅੱਗੋਂ ਲੈਣ ਤੁਰ ਪਏ । ਲਹਿਣਾ ਜੀ ਨੇ ਗੁਰੂ ਜੀ ਦਾ ਅਸਥਾਨ ਪੁਛਿਆ, ਤਾਂ ਮਹਾਰਾਜ ਨੇ ਕਿਹਾ, 'ਆ ਜਾਉ ਅਸਾਂ ਵੀ ਓਥੇ ਹੀ ਜਾਣਾ ਹੈ ।'

ਡੇਰੇ ਪਹੁੰਚੇ, ਤਾਂ ਹਜ਼ੂਰ ਨੇ ਫ਼ੁਰਮਾਇਆ,'ਐਥੇ ਘੋੜੀ ਬੰਨ੍ਹ ਕੇ ਅੰਦਰ ਚਲੇ ਜਾਉ ।'

ਲਹਿਣਾ ਜੀ ਘੋੜੀ ਬੰਨ੍ਹ ਕੇ ਅੰਦਰ ਗਏ, ਤਾਂ ਅੱਗੇ ਆਸਣ ਉਤੇ ਬਠੇ ਗੁਰੂ ਜੀ ਨੂੰ ਵੇਖਿਆ । ਲਹਿਣੇ ਸਮਝਿਆ, ਕਿ ਮੈਥੋਂ ਇਹ ਅਵੱਗਿਆ ਹੋਈ ਹੈ।

ਲਹਿਣਾ ਜੀ ਫਿਰ ਸਾਥੀਆਂ ਨਾਲ ਘਰ ਆ ਗਏ ।

ਫਿਰ ਘਰ ਦਾ ਕਾਰੋਬਾਰ ਭਾਣਜੇ ਨੂੰ ਸੌਂਪ ਕੇ ਲਹਿਣਾ ਜੀ ਕਰਤਾਰਪੁਰ ਨੂੰ ਤੁਰ ਪਏ । ਨਾਲ ਹੀ (ਕੁਛ ਸੀਧਾ) ਤੇ ਲੂਣ ਲੈ ਗਏ ।

ਘਰ ਪੁੱਜੇ, ਤਾਂ ਮਾਤਾ ਜੀ ਤੋਂ ਪਤਾ ਲੱਗਾ, ਕਿ ਗੁਰੂ ਜੀ ਖੇਤ ਵਿਚ ਹਨ। ਲਹਿਣਾ ਜੀ ਓਥੇ ਜਾ ਪੁੱਜੇ। ਗੁਰੂ ਜੀ ਦੇ ਹੁਕਮ ਨਾਲ ਲਹਿਣਾ ਜੀ ਓਥੋਂ ਨਦੀਨ ਦੀ ਪੰਡ ਚੁਕ ਲਿਆਏ । ਉਹਨਾਂ ਦੇ ਬਸਤਰ ਚਿੱਕੜ ਨਾਲ ਭਰ ਗਏ ।

ਮਾਤਾ (ਤ੍ਰਿਪਤਾ) ਜੀ ਨੇ ਇਤਰਾਜ਼ ਕੀਤਾ, ਤਾਂ ਗੁਰੂ ਜੀ ਨੇ ਫੁਰਮਾਇਆ,

"ਸੁਨ ਹਸੇ ਦਿਆਲ ਮੁਖ ਬਚਨ ਬਖਾਨਾ ।
ਹੇ ਮਾਤਾ ਜੀ, ਤੁਮ ਮਰਮ ਨਾ ਜਾਨਾ ।
ਮੈਂ ਦੀਨ ਦੁਨੀਆਂ ਕਾ ਛਤਰ ਸਿਰ ਧਾਰਾ ।
ਵਹ ਕੀਚ ਜਲ ਨਹੀ, ਕੇਸਰ ਸਿਰ ਛਾਰਾ ।੩੪।
ਇਹੁ ਲਹਿਨਾ, ਮੈ ਇਸ ਕਾ ਦੇਨਾ ।
ਕਹੌਂ ਸਤ, ਮਿਥਿਆ ਨਹੀਂ ਬੈਨਾ ।...੩੫।"

ਸਾਖੀ ਪੂਰਨ ਹੋਈ ।੫੧।

---

# ਸਾਖੀ ਬਾਬਾ ਜੀ ਦੇ ਨਿੱਤ ਕਰਮ ਦੀ

ਪਹਿਰ ਰਾਤ ਰਹਿੰਦੀ ਗੁਰੂ ਜੀ ਨਦੀ ਉਤੇ ਜਾਂਦੇ, ਤੇ ਪਾਣੀ ਵਿਚ ਖਲੋ ਕੇ ਭਜਨ ਕਰਦੇ । ਲਹਿਣਾ ਜੀ ਨਾਲ ਜਾਂਦੇ ।

ਫਿਰ ਗੁਰੂ ਜੀ ਘਰ ਆ ਕੇ ਕਮਰੇ ਵਿਚ ਬੈਠ ਕੇ ਤਪ ਕਰਦੇ । ਫਿਰ ਕੀਰਤਨ ਹੁੰਦਾ । (ਏਥੇ ਫਿਰ ਬਲਵੰਡ ਦਾ ਜਿਕਰ ਹੈ ।)

"ਬਲਵੰਡ ਭਜਨ ਕਰੇ, ਪ੍ਰਭ ਭਾਵੈ ।
ਕਰੈ ਭਜਨ ਪਹਿਰ ਏਕ ਬੀਤਾਵੈ ।੫।"

ਫਿਰ ਸਾਰੀਆਂ ਸੰਗਤਾਂ ਵਾਸਤੇ ਭੋਜਨ (ਗੁਰੂ ਕਾ ਲੰਗਰ) ਵਰਤਦਾ ।

ਦੁਪਹਿਰ ਸਾਰੀ ਮਹਾਰਾਜ ਬਾਗ ਵਿਚ ਛਾਂਵੇਂ ਗੁਜ਼ਾਰਦੇ ।

"ਲਛਮੀ* ਰੂਪ ਖੇਤ† ਕਾ ਧਾਰ ।
ਸੇਵਾ ਕਰੇ ਸਤਗੁਰ ਕੇ ਦੁਆਰ ।......੮।"

ਸਾਖੀ ਪੂਰਨ ਹੋਈ ।੫੨।

---

# ਸਾਖੀ ਫਿਰ ਏਮਨਾਬਾਦ ਜਾਣ ਦੀ

ਭਾਈ ਲਹਿਣਾ ਜੀ, ਬਾਬਾ ਬੁਢਾ ਤੇ ਬਲਵੰਡ ਰਬਾਬੀ ਆਦਿ ਨੂੰ ਨਾਲ ਲੈ ਕੇ ਗੁਰੂ ਜੀ ਭਾਈ ਲਾਲੋ ਦੇ ਘਰ ਗਏ । ਲਾਲੋ ਦੀ ਘਰਦੀ ਨੇ ਸਭ ਨੂੰ ਅਲੂਣਾ ਸਾਗ ਹੀ ਪਰੋਸਿਆ । ਸਭ ਖਾ ਕੇ ਪ੍ਰਸੰਨ ਹੋਏ ।

ਏਮਨਾਬਾਦ ਵਿਚ ਗੁਰਸੂ (ਧਨੀ) ਨੇ ਪਿਤਾ ਨਮਿਤ ਜੱਗ ਕੀਤਾ ।

"ਗੁਰਸੂ ਜਗ ਕੀਆ ਪਿਤਾ ਹਿਤ, ਲਾਖ ਗਊ ਕਰ ਦਾਨ ।
ਲਖ ਬ੍ਰਹਮਨ ਨਵੇਤਨ ਕੀਆ, ਬਿਧਵਤ ਬੇਦ ਪ੍ਰਮਾਨ ।੬।"

ਗੁਰਸੂ ਨੇ ਗੁਰੂ ਜੀ ਨੂੰ ਵੀ ਨਿਉਂਦਾ ਦਿਤਾ, ਪਰ ਗੁਰੂ ਜੀ ਨੇ ਪਰਵਾਨ ਨਾ ਕੀਤਾ

"ਬਾਬਾ ਜੀ ਨੇਵਤਾ ਨਹੀ ਮਾਨਾ ।
ਹਮ ਰਾਜਾ ਕਾ ਨਹੀ ਖਾਵੈ ਧਾਨਾ ।੭।
ਤਬ ਗੁਰਸੂ ਲਾਲੋ ਕੋ ਕਹਾ ਸੁਨਾਈ ।
ਜੋ ਬਾਬਾ ਜੱਗ ਭੋਜ ਨਹੀਂ ਖਾਈ ।
ਤਬ ਤੁਮ ਈਹਾ ਰਹਿਨ ਨਹੀ ਪਾਵੋ ।
ਹਮਰਾ ਨਗਰ ਤਿਆਗ ਉਠ ਜਾਵੋ ।੮।"

ਗੁਰੂ ਜੀ ਸਭਾ ਵਿਚ ਗਏ । ਮਹਾਰਾਜ ਨੇ ਲਾਲੋ ਦੇ ਸਾਗ ਵਿਚੋਂ ਦੁੱਧ ਤੇ ਗੁਰਸੂ ਦੇ ਭੋਜਨ ਵਿਚੋਂ ਲਹੂ ਨੁਚੜਦਾ ਵਿਖਾਇਆ ।

(ਹੋਰ ਇਤਿਹਾਸਕਾਰਾਂ ਨੇ ਇਹ ਸਾਖੀ ਮਲਿਕ ਭਾਗੋ ਬਾਰੇ ਲਿਖੀ ਹੈ ।)

ਗੁਰਸੂ ਗੁਰੂ ਜੀ ਦੇ ਚਰਨਾਂ ਉਤੇ ਢਹਿ ਪਿਆ । ਗੁਰਸੂ ਨੇ ਵੇਖਿਆ, ਕਿ ਉਹਦੇ ਪਿਤਰਾਂ ਨੂੰ ਹੋਰ ਲੋਕਾਂ ਦੇ ਪਿਤਰ ਮਾਰ ਕੁੱਟ ਰਹੇ ਹਨ । ਗੁਰਸੂ ਨੇ ਇਸਦਾ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ,

"ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ।...।"

(ਆਸਾ ਮ: ੧, ਪੰਨਾ ੪੭੨)

ਗੁਰੂ ਜੀ ਨੇ ਫੁਰਮਾਇਆ, ਤੂੰ ਜਿਸ ਜਿਸ ਦਾ ਕੁਛ ਧੋਖੇ ਨਾਲ ਰਖਿਆ ਹੈ, ਉਹ

---

* ਲਛਮੀ, ਧਨ ਦੀ ਦੇਵੀ । ਪੁਰਾਣਾ ਅਨੁਸਾਰ ਵਿਸ਼ਨੂੰ ਦੀ ਪਤਨੀ, ਜੋ ਸਮੁੰਦਰ ਰਿੜਕਣ ਕਰ ਕੇ ਪੈਦਾ ਹੋਈ ਸੀ ।

† ਇਸਤਰੀ, ਭਾਵ, ਲਛਮੀ ਦੇਵੀ ਇਸਤਰੀ ਦਾ ਰੂਪ ਧਾਰ ਕੇ ਗੁਰੂ ਜੀ ਦੇ ਦੁਆਰੇ ਸੇਵਾ ਕਰਿਆ ਕਰਦੀ ਸੀ ।

ਵਾਪਸ ਕਰ ਦੇਹ। ਗੁਰਸੂ ਨੇ ਗੁਰਦੇਵ ਦਾ ਹੁਕਮ ਮੰਨ ਕੇ ਉਸ ਉਤੇ ਅਮਲ ਕੀਤਾ ਤਾਂ

"ਪਾਇਆ ਪ੍ਰਸਾਦਿ ਤਹਾ ਸਤਗੁਰ ਦਿਆਲ।
ਗੁਰਸੂ ਕੋ ਪ੍ਰਭ ਕੀਆ ਨਿਹਾਲ।੨੪।"

ਸਾਖੀ ਪੂਰਨ ਹੋਈ।੫੩।

——

# ਸਾਖੀ ਅਚਲ ਤੀਰਥ ਤੇ ਸਿੱਧਾਂ ਨਾਲ ਚਰਚਾ

ਭਾਈ ਲਹਿਣਾ ਜੀ ਬਾਬਾ ਬੁਢਾ, ਭਾਈ ਭਗੀਰਥ ਤੇ ਭਾਈ ਸਾਧਾਰਨ ਆਦਿ ਨੂੰ ਨਾਲ ਲੈ ਕੇ ਗੁਰੂ ਜੀ ਅਤਲ ਜਾ ਪੁੱਜੇ। ਙੰਗਰ ਨਾਥ ਦੇ ਹੁਕਮ ਨਾਲ ਸਿੱਧ ਕਰਾਮਾਤਾਂ ਵਿਖਾਉਣ ਲੱਗੇ।

ਙੰਗਰ ਨਾਥ ਦੇ ਮੰਦਰ ਅੱਗੇ ਗਾਉਣ ਵਾਲੇ (ਭਗਤੀਏ) ਪੈਸੇ ਲੋਟੇ ਵਿਚ ਪਾਈ ਜਾਂਦੇ। ਙੰਗਰ ਨਾਥ ਨੇ ਕਰਾਮਾਤ ਨਾਲ ਉਹ ਲੋਟਾ ਉਠਾ ਕੇ ਦਰਖ਼ਤ ਦੇ ਮੁਢ ਨਾਲ ਦਬਾ ਦਿਤਾ। ਗੁਰੂ ਜੀ ਆ ਗਏ ਤਾਂ ਉਹਨਾਂ ਭਗਤੀਆਂ ਦੀ ਬੇਨਤੀ ਮੰਨ ਕੇ ਲਹਿਣਾ ਜੀ ਨੂੰ ਕਿਹਾ, ਕਿ ਲੋਟਾ ਕੱਢ ਦੇਵੇ। ਲੋਟਾ ਮਿਲਨ ਉਤੇ ਭਗਤੀਏ ਖ਼ੁਸ਼ ਹੋ ਗਏ।

ਙੰਗਰ ਨਾਥ ਨੇ ਗੁਰੂ ਜੀ 'ਤੇ ਸਵਾਲ ਕੀਤਾ

"ਕਵਨ ਗਿਆਨ ਕੋ ਧਿਆਨ, ਜਾ ਤੇ ਉਪਜੇ ਸਾਂਤ।
ਬਾਵਨ ਚੰਦਨ ਸੰਤ ਜਨ, ਮਿਲਤ ਨਿਵਾਰਤ ਭ੍ਰਾਂਤ।੧੯।"

ਉਤਰ ਵਿਚ ਗੁਰੂ ਜੀ ਨੇ ਸਬਦ ਉਚਾਰਿਆ,

"ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ।...।"

(ਸੂਹੀ ਮ: ੧, ਪੰਨਾ ੭੨੮)

ਲਹਿਣਾ ਜੀ ਨੇ ਕਿਹਾ, ਕਿ ਏਥੇ ਨਾਟਕ ਚੇਟਕ ਤਾਂ ਹਨ, ਪਰ ਹਰੀ ਦੀ ਭਗਤੀ ਨਹੀਂ। ਉਤਰ ਵਿਚ ਗੁਰੂ ਜੀ ਨੇ ਸ਼ਬਦ ਉਚਾਰਿਆ,

"ਤੁਮੀ ਤੁਮਾ ਵਿਸੁ, ਅਕੁ, ਧਤੂਰਾ, ਨਿਮੁ ਫਲੁ।...।"

(ਮਾਝ ਮ: ੧, ਪੰਨਾ ੧੪੭)

ਫਿਰ ਬਾਬਾ ਜੀ ਕਰਤਾਰ ਪੁਰ ਪਰਤ ਆਏ,

ਸਾਖੀ ਪੂਰਨ ਹੋਈ।੫੪।

——

# ਸਾਖੀ ਨਿੱਤ ਰਹਿਣੀ ਦੀ

ਪਹਿਰ ਰਾਤ ਰਹਿੰਦੀ ਗੁਰੂ ਜੀ ਨਦੀ ਉਤੇ ਇਸ਼ਨਾਨ ਕਰਨ ਜਾਂਦੇ, ਤੇ ਲਹਿਣਾ ਜੀ ਨਾਲ ਹੁੰਦੇ। ਪੋਹ ਫੁਟਣ ਤੇ ਗੁਰੂ ਜੀ ਜਲ ਵਿਚੋਂ ਨਿਕਲ ਕੇ ਘਰ ਪਰਤਦੇ।

ਇਕ ਦਿਨ ਨਾਲ ਬੁਢਾ ਜੀ ਤੇ ਭਗੀਰਥ ਜੀ ਵੀ ਗਏ। ਗੁਰੂ ਜੀ ਨਦੀ ਵਿਚ ਇਸ਼ਨਾਨ ਕਰਨ ਲੱਗ ਪਏ। ਓਧਰੋਂ ਮੀਂਹ ਤੇ ਗੜਾ ਸ਼ੁਰੂ ਹੋ ਗਿਆ। ਪਾਲੇ ਦੇ ਮਾਰੇ

ਬੁਢਾ ਤੇ ਭਗੀਰਥ ਤਾਂ ਘਰ ਪਰਤ ਆਏ, ਪਰ ਲਹਿਣਾ ਜੀ ਖਲੇ ਰਹੇ ।

ਗੁਰੂ ਜੀ ਨੇ ਲਹਿਣਾ ਜੀ ਨੂੰ ਕਿਹਾ,

"ਹੇ ਪੁਰਖਾ ! ਤੁਮ ਕਿਉ ਸ੍ਰਮ ਸਹਿਓ, ਅਹਿਣ ਪਾਥਰ ਸੀਤਲ ਬਿਆਰ ।
ਮੋ ਕੋ ਦੇਖਤ ਸ੍ਰਮ ਭਇਆ, ਤੋ ਕੋ ਸੁਧ ਨ ਸੰਭਾਰ ।੧੧।"

ਗੁਰੂ ਜੀ ਲਹਿਣਾ ਜੀ ਨੂੰ ਨਾਲ ਲੈ ਕੇ ਘਰ ਪਰਤ ਆਏ ।

ਸਾਖੀ ਪੂਰਨ ਹੋਈ ।੫੫।

---

# ਸਾਖੀ ਸੇਵਕਾਂ ਨਾਲ ਬਚਨ ਬਿਲਾਸ

ਇਕ ਦਿਨ ਸੁਤਿਆਂ ਪਿਆਂ ਅੱਧੀ ਰਾਤ ਨੂੰ ਗੁਰੂ ਜੀ ਨੇ ਬੁੱਢਾ ਜੀ ਨੂੰ ਪੁਛਿਆ, ਕਿ ਰਾਤ ਕਿੰਨੀ ਬੀਤੀ ਹੈ । ਬੁਢਾ ਜੀ ਨੇ ਦੱਸਿਆ, ਕਿ ਅੱਧੀ ਬੀਤੀ ਹੈ ।

ਫਿਰ ਗੁਰੂ ਜੀ ਨੇ ਭਗੀਰਥ ਨੂੰ ਪੁਛਿਆ, ਉਹਨੇ ਵੀ ਅੱਧੀ ਰਾਤ ਦੱਸਿਆ । ਫਿਰ ਸਾਧਾਰਨ ਨੂੰ ਪੁਛਿਆ, ਤਾਂ ਉਹਨੇ ਵੀ ਅੱਧੀ ਰਾਤ ਹੀ ਦਸਿਆ ।

ਫਿਰ ਮਹਾਰਾਜ ਨੇ ਲਹਿਣਾ ਜੀ ਨੂੰ ਪੁਛਿਆ, ਤਾਂ ਉਹਨਾਂ ਕਿਹਾ,

"ਕਰ ਜੋੜ ਲਹਿਨਾ ਜੀ ਬਿਨਤੀ ਕੀਨਾ ।
ਤੁਮ ਸਭ ਕਛੁ ਜਾਨੋ ਦਿਆਲ ਪ੍ਰਬੀਨਾ ।
ਰਾਤ ਦਿਵਸ ਤੁਮਰੋ ਹੈ ਕੀਆ ।
ਤੁਮ ਬਿਨ ਅਵਰ ਨ ਜਾਨਤ ਬੀਆ ।੯।......
ਰਾਤ ਦਿਵਸ ਜਾਨਤ ਹਮ ਨਾਹੀ ।
ਨਿਸ ਦਿਨ ਧਿਆਨ ਸਤਗੁਰ ਮਨ ਮਾਹੀ ।੧੦।"

ਸਾਖੀ ਪੂਰਨ ਹੋਈ ।੫੬।

---

# ਸਾਖੀ ਖ਼ਵਾਜਾ ਖ਼ਿਜਰ ਦੀ

ਭਾਈ ਬੁਢਾ, ਭਾਗੀਰਥ ਤੇ ਸਾਧਾਰਨ ਨੇ ਸੋਚਿਆ, ਕਿ ਗੁਰੂ ਜੀ ਨੇ ਸਾਰੀ ਵਡਿਆਈ ਖ਼ਵਾਜਾ ਖ਼ਿਜਰ ਤੋਂ ਪਾਈ ਹੈ । ਚਲੋ ਆਪਾਂ ਵੀ ਖ਼ਵਾਜਾ ਖ਼ਿਜ਼ਰ ਦੀ ਅਰਾਧਨਾ ਕਰੀਏ । ਸਲਾਹ ਕਰਕੇ ਤਿੰਨੇ ਨਦੀ ਵੱਲ ਤੁਰ ਪਏ । ਰਾਹ ਵਿਚ ਉਹਨਾਂ ਨੂੰ ਖਵਾਜਾ ਖ਼ਿਜ਼ਰ (ਵਰਣ ਦੇਵਤਾ, ਜਲਪਤੀ, ਜਲ ਦਾ ਦੇਵਤਾ) ਮਿਲਿਆ । ਸਿੱਖਾਂ ਦੇ ਪੁਛਣ ਉਤੇ ਉਹਨੇ ਦੱਸਿਆ, ਕਿ ਮੈਂ ਖ਼ਵਾਜਾ ਖ਼ਿਜ਼ਰ ਹਾਂ, ਤੇ ਤੜਕੇ ਰੋਜ਼ ਗੁਰੂ ਜੀ ਨੂੰ ਇਸ਼ਨਾਨ ਕਰਾਉਣ ਆਉਂਦਾ ਹਾਂ ।

ਗੁਰੂ ਜੀ ਇਸ਼ਨਾਨ ਕਰਕੇ ਪਰਤੇ, ਤਾਂ ਉਹਨਾਂ ਸਿੱਖਾਂ ਨੂੰ ਸਮਝਾਇਆ,

"ਹਰਿ ਕੀ ਭਗਤਿ ਸਿਰੋਮਨ ਸਿਧ ।
ਸਮਝੇ ਸੋ, ਜਾ ਕੋ ਸਤ ਬੁਧ ।੯।"

(ਇਹ ਲੇਖਕ ਦੇ ਵਿਚਾਰ ਹੀ ਹਨ, ਨਹੀਂ ਤਾਂ ਬਾਬਾ ਬੁਢਾ ਆਦਿ ਸਿੱਖਾਂ ਦੇ ਮਨ ਵਿਚ ਅਜੇਹਾ ਸ਼ੱਕ ਪੈਦਾ ਹੋਣਾ ਮਨ ਨੂੰ ਜਚਦਾ ਨਹੀਂ ।)

ਸਾਖੀ ਪੂਰਨ ਹੋਈ ।੫੭।

---

# ਸਾਖੀ ਬਚਨ ਬਿਲਾਸ ਦੀ

ਕਰਤਾਰ ਪੁਰ ਬਕਾਇਣਾ ਦੀ ਛਾਂਵੇਂ ਗੁਰੂ ਜੀ ਦੁਪਹਿਰ ਨੂੰ ਆਰਾਮ ਕਰਦੇ ਸਨ। ਇਕ ਦਿਨ ਸਖਤ ਧੁੱਪ ਸੀ। ਬੁਢਾ ਜੀ ਆਦਿ ਸਿੱਖਾਂ ਨੇ ਕਿਹਾ, "ਮਹਾਰਾਜ! ਸ਼ਰਬਤ ਪੀਣ ਨੂੰ ਦਿਲ ਕਰਦਾ ਹੈ।" ਗੁਰੂ ਜੀ ਨੇ ਹੁਕਮ ਦਿਤਾ, "ਇਸ ਬਕੈਣ ਉਤੇ ਚੜ੍ਹਕੇ ਹਲੂਣੋ, ਉਤੋਂ ਪਤਾਸੇ ਝੜਨਗੇ।"

"ਇਸ ਬਿਰਛ ਬਕਾਇਣ ਪਰ ਕੋਈ ਚੜ੍ਹੈ।
ਹਲੂਣਾ ਦੇਇ, ਪਤਾਸੇ ਝੜੇ।...੫।"

ਸਿੱਖਾਂ ਨੇ ਸਮਝਿਆ, ਕਿ ਗੁਰੂ ਜੀ ਹਾਸਾ ਠੱਠਾ ਕਰਦੇ ਹਨ।

ਫਿਰ ਲਹਿਣਾ ਜੀ ਨੂੰ ਹੁਕਮ ਹੋਇਆ, ਤਾਂ ਉਹਨਾਂ ਬਕਾਇਣ ਉਤੇ ਚੜ੍ਹ ਕੇ ਹਲੂਣਿਆ, ਤਾਂ ਹੇਠਾਂ ਬਿਅੰਤ ਪਤਾਸੇ ਝੜੇ।

ਸਾਰਿਆ ਸ਼ਰਬਤ ਪੀਤਾ। ਲਹਿਣਾ ਜੀ ਨੂੰ ਮਹਾਰਾਜ ਨੇ ਕਿਹਾ,

"ਮੋਰੇ ਮਨ ਮੇ ਤੂੰ ਬਸੇ, ਮੈਂ ਸਦ ਹਿਰਦੇ ਤੋਹਿ।
ਅਭੇਦ ਭਗਤ ਮੇਰੀ ਕਰੀ, ਮੈਂ ਮਨ ਤੁਮਰਾ ਵੋਹ।੧।"

ਸਾਖੀ ਪੂਰਨ ਹੋਈ ।੫੮।

---

# ਸਾਖੀ ਸਿੱਖਾਂ ਦੀ ਪਰਖ ਦੀ

ਇਕ ਦਿਨ ਗੁਰੂ ਜੀ ਸਿੱਖਾਂ ਨੂੰ ਨਾਲ ਲੈ ਕੇ ਜੰਗਲ ਵਿਚ ਗਏ। ਸਿੱਖਾਂ ਨੇ ਵੇਖਿਆ, ਕਿ ਓਥੇ ਬਹੁਤ ਸਾਰੇ ਪੈਸੇ ਪਏ ਹਨ। ਕਈ ਤਾਂ ਪੈਸਿਆਂ ਦੀਆਂ ਪੋਟਲੀਆਂ ਬੰਨ੍ਹ ਕੇ ਓਥੋਂ ਹੀ ਪਿਛਾਂਹ ਮੁੜ ਗਏ। ਗੁਰੂ ਜੀ ਹੋਰ ਅੱਗੇ ਗਏ, ਤਾਂ ਅੱਗੇ ਮੋਹਰਾਂ ਖਿਲਰੀਆਂ ਪਈਆਂ ਸਨ। ਕੁਛ ਲੋਕ ਮੋਹਰਾਂ ਚੁਕ ਕੇ ਵਾਪਸ ਮੁੜ ਗਏ। ਸਿਰਫ ਲਹਿਣਾ ਜੀ, ਬਾਬਾ ਬੁਢਾ, ਸਾਧਾਰਨ ਤੇ ਬਾਲਾ ਹੀ ਰਹਿ ਗਏ। (ਏਥੇ ਲੇਖਕ ਫਿਰ ਬਾਲੇ ਦਾ ਜ਼ਿਕਰ ਕਰਦਾ ਹੈ।) ਹੋਰ ਅਗੇਰੇ ਗਏ, ਤਾਂ ਅੱਗੇ

"ਦੇਖਾ ਮੈਦਾਨ, ਚਿਖਾ ਤਹ ਬਨੀ।
ਮਿਰਤਕ ਦੇਖਾ, ਲਕਰੀ ਚਿਨੀ।੯।"

ਗੁਰੂ ਜੀ ਨੇ ਬੁਢਾ ਆਦਿ ਸਿੱਖਾਂ ਨੂੰ ਹੁਕਮ ਕੀਤਾ, ਕਿ ਇਹ ਮੁਰਦਾ ਖਾ ਲਵੋ। ਸਭ ਨੇ ਇਨਕਾਰ ਕਰ ਦਿਤਾ। ਫਿਰ ਲਹਿਣੇ ਜੀ ਨੂੰ ਹੁਕਮ ਹੋਇਆ, ਤਾਂ ਉਹਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, ਕਿ ਕਹੋ, ਕਿਸ ਪਾਸਿਓਂ ਸ਼ੁਰੂ ਕਰਾਂ।

ਲਹਿਣੇ ਨੇ ਅੱਗੇ ਵਧ ਕੇ ਮਿਰਤਕ ਉਤੋਂ ਕਫ਼ਨ ਉਤਾਰਿਆ, ਤਾਂ

"ਮਿਰਤਕ ਮੁਖ ਖੱਫਨ ਉਤਾਰ, ਲਹਿਨਾ ਜੀ ਦੇਖਾ ਚਲਿਤ।
ਥੇ ਬਾਬਾ ਤੁਖਸਾਲ, ਉਠ ਬੈਠੇ ਬਿਗਸਤ ਭਏ ।੨੧।"
ਚਿਖਾ ਮਿਰਤਕ ਤਹਾ ਭਏ ਅਲੋਪ।
ਸੰਤ ਚਰਿਤ੍ਰ ਬੂਝੇ ਕੋ ਗੋਪ।...।੨੩।"

(ਦੂਹਰੀ ਕਰਾਮਾਤ। ਗੁਰੂ ਜੀ ਚਿਖਾ ਪਾਸ ਖਲੇ ਹੁਕਮ ਦੇ ਰਹੇ ਹਨ। ਲਹਿਣਾ ਜੀ ਕਫ਼ਨ ਉਤਾਰਦੇ ਹਨ, ਤਾਂ ਚਿਖਾ ਉਤੇ ਗੁਰੂ ਜੀ ਆਪ ਹੀ ਹਨ। ਫਿਰ ਮਿਰਤਕ ਤੇ ਚਿਖਾ, ਸਭ ਕੁਛ ਛਪਨ ਹੋ ਗਿਆ। ਇਜੇਹਾ ਇਤਿਹਾਸ ਮੰਨਣ ਯੋਗ ਨਹੀਂ ਰਹਿੰਦਾ।)

(ਏਥੇ 'ਆਪੇ ਗੁਰ ਚੇਲਾ' ਦਾ ਸਿਧਾਂਤ ਸਿੱਧ ਕਰਨ ਵਾਸਤੇ ਲੇਖਕ ਇਕ ਅਜੀਬ ਕਿਸਮ ਦੀ ਗੁੰਝਲ ਪੈਦਾ ਕਰ ਜਾਂਦਾ ਹੈ। ਵੇਖੋ ..।)

ਗੁਰੂ ਜੀ ਕਹਿੰਦੇ ਹਨ,

"ਮੋ ਖੋਜਿਆ ਸਭ ਜਗੁ ਇਸ ਕਾਰਨ।
ਸੰਕਲਪ ਰਹੇ ਮਨ ਗੁਰ ਕੇ ਧਾਰਨ।
ਅਰ ਗਰਖ ਨਾਥ ਜੀ ਮੋ ਸੋ ਕਹੀ।
ਜਿਸ ਤੁਮ ਗੁਰ ਧਾਰੋ, ਸੋ ਜਗ ਕੋ ਨਹੀ ।੨੫।
ਤੁਮਰਾ ਗੁਰ ਤੁਮ ਅੰਗ ਤੇ ਹੋਇ।
ਮਮ ਬਚਨ ਸਤ ਹੋਵੈਗਾ ਸੋਇ।...੨੬।...
ਅਬ ਗੁਰੂ ਅੰਗਤ ਜਗ ਨਾਮੁ ਤੁਮਾਰਾ।
ਮੈਂ ਅਪਨਾ ਗੁਰੂ ਤੁਮ ਕੋ ਧਾਰਾ।
ਮੈਂ ਤੇਰਾ ਗੁਰੂ, ਤੂੰ ਮੇਰਾ ਗੁਰੂ।
ਭਏ ਏਕ ਮੇਕ ਨਿਕਟਿ ਨਹੀ ਦੂਰਿ ।੩੧।"

(ਕੀ ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਨੂੰ ਆਪਣਾ ਗੁਰੂ ਧਾਰਿਆ ਸੀ ? ਤੇ ਉਹ ਵੀ ਗੋਰਖ ਨਾਥ ਦੀ ਪੇਸ਼ੀਨਗੋਈ ਅਨੁਸਾਰ ? ਇਹ ਸਿੱਖ ਸਿਧਾਂਤ ਦੇ ਉਲਟ ਹੈ। ਗੁਰੂ ਨਾਨਕ ਦੇਵ ਜੀ ਦਾ ਗੁਰੂ ਇਕ ਪਰਮਾਤਮਾ ਹੈ। ਲਹਿਣਾ ਜੀ ਨੂੰ ਆਪਣੇ ਅੰਗ ਲਾ ਕੇ ਉਹਨਾਂ ਆਪਣਾ ਰੂਪ, ਗੁਰੂ ਬਣਾ ਦਿਤਾ। ਗੁਰੂ ਨਾਨਕ ਦੇਵ ਜੀ ਜਨਮ-ਗੁਰੂ ਹਨ- ਤੇ ਬਾਕੀ ਸਾਰੇ ਚੇਲਾ ਗੁਰੂ ਹਨ। ਕਵੀ ਜਜ਼ਬਾਤ ਵਿਚ ਆਇਆ ਕਈ ਵਾਰ ਅਰਥ ਦਾ ਅਨਰਥ ਕਰ ਜਾਂਦਾ ਹੈ।)

(ਲੇਖਕ ਫਿਰ ਦੁਹਰਾਉਂਦਾ ਹੈ।)

"ਗੁਰੂ ਬਾਬਾ ਜੀ ਘਰ ਮੋ ਜਬ ਆਏ।
ਸਭ ਅੰਗੀ ਸੰਗੀ ਲੀਏ ਬੁਲਾਏ।
ਸਭ ਕੋ ਕਹਾ, ਇਹ ਬਚਨ ਪੁਕਾਰਾ।
ਮੈਂ ਗੁਰੂ ਅੰਗਤ ਜੀ ਗੁਰ ਧਾਰਾ ।੩੪।
ਤੁਮ ਨਮਸਕਾਰ ਮਮ ਗੁਰ ਕੋ ਕਰੋ।

ਕਰ ਮਨ ਪ੍ਰੀਤ ਚਰਨਨ ਸਿਰ ਧਰੇ ।
ਕਰ ਪ੍ਰੇਮ ਪ੍ਰੀਤ ਸਭਹਨ ਸਿਰ ਨਿਆਇਆ ।
ਬਡੇ ਭਾਗ ਜਿਨ ਦਰਸਨ ਪਾਇਆ ।੩੫।"

ਫਰ ਅੰਗਦ ਜੀ ਨੂੰ ਹੁਕਮ ਹੋਇਆ,ਕਿ ਖਡੂਰ ਆਪਣੇ ਸੌਹਰੇ ਨਗਰ ਜਾ ਵੱਸੋ ।

ਸਾਖੀ ਪੂਰਨ ਹੋਈ ।੫੯।

---

# ਸਾਖੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਅੰਗਦ ਦੇਵ ਨੂੰ ਹੁਕਮ

ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਨੂੰ ਹੁਕਮ ਕੀਤਾ,

"ਮਾਈ ਭਿਰਾਈ ਘਰ ਜਾਉ ਤੁਮ, ਤਹਾ ਰਹੇ ਸਿਘਾਸਨ ਮੋਰ ।
ਜਾਇ ਬਿਰਾਜੋ ਤਹਾ ਪਰ, ਭਈ ਜਗਤ ਗੁਰਾਈ ਤੋਰ । ।"

(ਏਥੇ ਵੀ ਕਾਵਿਕ ਭੁਲੇਖਾ ਹੈ । ਕੀ ਮਾਈ ਭਿਰਾਈ ਦੇ ਘਰ ਗੁਰੂ ਨਾਨਕ ਦੇਵ ਜੀ ਦਾ ਕੋਈ ਪੁਰਾਣੇ ਸਮੇਂ ਦਾ ਸਿੰਘਾਸਣ ਸੀ ? ਕਲਪਨਾ ।)

ਲਹਿਣਾ ਜੀ ਖਡੂਰ ਵਿਚ ਮਾਈ ਭਿਰਾਈ ਦੇ ਘਰ ਆ ਪਹੁੰਚੇ । ਮਾਈ ਭਿਰਾਈ ਨੇ ਸਿੰਘਾਸਣ ਪੇਸ਼ ਕੀਤਾ ।

"ਸਿੰਘਾਸਨ ਬਾਬੇ ਕਾ ਲਿਆਈ ।
ਗੁਰੂ ਅੰਗਤ ਜੀ ਕੋ ਤਾ ਪਰ ਬੈਠਾਈ ।
ਕਰ ਪਰਦਖਨਾ ਪੂਜਨ ਕੀਨਾ ।
ਗੁਰੂ ਅੰਗਤ ਬਾਬਾ ਜੀ ਤਿਨ ਚੀਨਾ ।੬।"

(ਏਥੇ ਵੀ ਓਹਾ ਭੁਲੇਖਾ ਹੈ, ਕਿ ਗੁਰੂ ਨਾਨਕ ਦੇਵ ਜੀ ਦਾ ਸਿੰਘਾਸਣ ਗੁਰੂ ਅੰਗਦ ਦੇਵ ਜੀ ਨੂੰ ਦਿਤਾ । ਪਰ ਲੇਖਕ ਨੇ ਇਸ ਤੋਂ ਪਹਿਲਾਂ ਮਾਈ ਭਿਰਾਈ ਦਾ ਕਿਤੇ ਵੀ ਗੁਰੂ ਨਾਨਕ ਦੇਵ ਜੀ ਨਾਲ ਮਿਲਨਾ ਨਹੀਂ ਲਿਖਿਆ ।)

ਦੂਸਰੇ ਪਾਤਸ਼ਾਹ ਦਾ ਪਰਵਾਰ ਵੀ ਖਡੂਰ ਆ ਗਿਆ ।

"ਮਾਤਾ ਖੀਵੀ ਖਡੂਰ ਮੋ ਆਈ ।
ਪਿਤਾ-ਗ੍ਰਿਹ ਮੋ ਸੁਖ ਬਾਸ ਕਰਾਈ ।੭।"

ਗੁਰੂ ਨਾਨਕ ਦੇਵ ਜੀ ਨੇ ਲਹਿਣਾ ਜੀ ਨੂੰ ਇਹ ਵੀ ਹੁਕਮ ਕੀਤਾ,

"ਹੇ ਪੁਰਖਾ ਜੀ, ਖਡੂਰ ਤੁਮ ਰਹੋ ।
ਨਿਕਟ ਦੂਰ ਭੇਦ ਮਤ ਗਹੋ ।੧੧।
ਈਹਾ ਬਹੁੜ ਕਬਹੁ ਮਤ ਆਵੋ ।
ਆਵਨ ਜਾਵਨ ਕਾ ਭੇਦੁ ਚੁਕਾਵੋ ।
ਪਰਵਿਰਤ ਮਿਲਨ ਜਬ ਸਰਧਾ ਹੋਇ ।

ਮੈ ਉਹਾ ਆਇ ਮਿਲੋਂ ਤਬ ਤੋਹਿ ।੧੨।"

(ਇਸ ਹੁਕਮ ਦਾ ਕਾਰਨ ਸਪਸ਼ਟ ਹੈ। ਲਹਿਣਾ ਜੀ ਨੂੰ ਗੱਦੀ ਦੇ ਦੇਣ ਦਾ ਸਿਰੀ ਚੰਦ ਤੇ ਲਖਮੀਦਾਸ ਨੇ ਬੁਰਾ ਮਨਾਇਆ ਸੀ। ਉਹ ਲਹਿਣਾ ਜੀ ਦਾ ਵਿਰੋਧ ਕਰਨਗੇ। ਇਸ ਵਾਸਤੇ ਗੁਰੂ ਜੀ ਨੇ ਲਹਿਣਾ ਜੀ ਨੂੰ ਖਡੂਰ ਭੇਜ ਦਿਤਾ ਸੀ।)

ਲਹਿਣਾ ਜੀ ਨੂੰ ਮਿਲਨ ਵਾਸਤੇ ਗੁਰੂ ਨਾਨਕ ਦੇਵ ਜੀ ਖਡੂਰ ਆਏ। ਲਹਿਣਾ ਜੀ ਤੇ ਮਾਤਾ ਖੀਵੀ ਜੀ ਨੇ ਗੁਰੂ ਜੀ ਦੇ ਚਰਨ ਪਰਸੇ। ਗੁਰੂ ਜੀ ਨੇ ਲਹਿਣਾ ਜੀ ਨੂੰ ਪੁਛਿਆ, ਕਿ ਤੁਹਾਡੇ ਪੁੱਤਰ ਕਿੰਨੇ ਹਨ ? ਉਤਰ ਵਿਚ ਲਹਿਣਾ ਜੀ ਨੇ ਕਿਹਾ,

"ਗੁਰੂ ਅੰਗਤ ਜੀ ਐਸੀ ਬਿਧ ਕਹਾ।
ਦਾਸ ਦਾਤਾ* ਦੁਇ ਸੁਤ ਮਮ ਰਹਾ।
ਘੋੜੀ ਚੜੇ ਜੁਵਾ ਜਬ ਭਏ।
ਚੜ ਕਟਕ ਸੰਗ ਧਾੜੇ ਕੋ ਗਏ ।੧੯।
ਗਏ ਗਏ, ਫਿਰ ਬਹੁੜਿ ਨ ਆਏ।
ਲੜ ਮੂਏ ਸਤ੍ਰਨ ਕੀ ਖਬਰ ਨ ਪਾਏ।
ਸੰਤਤ ਸੋ ਮਨ ਸਦਾ ਬਿਰਕਤ।
ਤੁਮ ਸਭ ਜਾਨਤ ਹੋ ਪੂਰਨ ਸਕਤ ।੨੦।"

ਗੁਰੂ ਨਾਨਕ ਦੇਵ ਜੀ ਨੇ ਵਰ ਦਿਤਾ, ਕਿ ਓਹਾ ਦਾਸੂ ਤੇ ਦਾਤੂ ਤੁਹਾਡੇ ਘਰ ਫਿਰ ਆ ਜਾਵਣਗੇ।

ਗੁਰੂ ਨਾਨਕ ਦੇਵ ਜੀ ਫਿਰ ਵਾਪਸ ਕਰਤਾਰ ਪੁਰ ਚਲੇ ਗਏ।

ਸਾਖੀ ਪੂਰਨ ਹੋਈ ।੬੦।

---

# ਸਾਖੀ ਗੁਰੂ ਜੀ ਦੇ ਧਾਨਕ ਰੂਪ ਧਾਰਨ ਦੀ

ਧਾਨਕ ਰੂਪ ਦੀ ਵਿਆਖਿਆ,

"ਸਰ ਪਰ ਵਾਣ ਸਿਰ ਲੀਆ ਬੰਧਾਇ।
ਜਿਮ ਮਹੇਸ[1] ਸਿਰ ਜਟਾ ਸੁਹਾਇ।
ਖਟੀ ਛਾਛ ਤਾ ਪਰ ਛਿਟਕਾਇ।
ਮਖੀ ਅਨੇਕ ਤਾ ਪਰਿ ਜੁਰਿ ਆਇ ।੨।
ਸੋ ਸੋਭਾ ਕਿਆ ਕਰੋ ਬਿਚਾਰ।
ਜਿਮ ਪੁਹਪ[2] ਪਾਟ ਕਾ ਭੰਵਰ ਗੁੰਜਾਰ।
ਜੀਰਨ[3] ਲੀਰ ਬਸਤ੍ਰ ਤਨ ਕੀਨਾ।

---

* ਪ੍ਰਸਿਧ ਨਾਮ ਦਾਸੂ ਜੀ ਤੇ ਦਾਤੂ ਜੀ।

1. ਸ਼ਿਵ ਜੀ। 2. ਫੁੱਲ। 3. ਪੁਰਾਣੀਆਂ।

ਮੁੰਞ ਕੀ ਤੰਗੜੀ ਤਾ ਪਰ ਦੀਨਾ ।੩।
ਤਿਸ ਛਬ ਕੀ ਕਿਆ ਸੋਭਾ ਛਾਜੈ ।
ਦੇਖਤ ਦਲਿਦ੍ਰ ਲਜਤ ਹੋਇ ਭਾਜੈ ।
ਇਕ ਨਗਨ ਛੁਰੀ ਕਟ[4] ਮੋ ਲਟਕਾਇ ।
ਜਿਮ ਸਿਵ[5] ਅਗ੍ਰ ਤ੍ਰਿਸੂਲ ਸੁਹਾਇ ।੪।
ਨਗਨ ਚਰਨ ਉਰ[6] ਅਸਤ[7] ਕੀ ਮਾਲਾ ।
ਜਿਮ ਰੁੰਡ ਮਾਲ[8] ਸਿਵ ਗਲੇ ਬਿਸਾਲਾ ।
ਸੂਕਰ[9] ਸੁਆਨ[10] ਲੀਏ ਪ੍ਰਭ ਸੰਗ ।
ਅਦਭੁਤ ਭਖ ਜੁਗਤ ਆਭੰਗ ।੫।"

ਇਹ ਰੂਪ ਵੇਖ ਕੇ ਸਭ ਹੈਰਾਨ ਰਹਿ ਗਏ ।

'ਜਿਸ ਜਿਸ ਕੇ ਗ੍ਰਿਹ ਮੋ ਪ੍ਰਭ ਗਏ ।
ਰੂਪ ਦੇਖ ਸੰਕਤ ਸਭ ਭਏ ।
ਪ੍ਰੇਮ ਪ੍ਰਤੀਤ ਕਾਹੂ ਨਹੀ ਕਰੀ ।
ਐਸੀ ਪ੍ਰੀਖਿਆ ਸਤਗੁਰ ਧਰੀ ।੭।
ਆਏ ਗੁਰ ਅੰਗਤ ਪਾਸ ਖਡੂਰ ।
ਤਹਾ ਪ੍ਰੇਮ ਪਰਤੀਤ ਸਦਾ ਭਰਪੂਰ ।
ਗੁਰੂ ਅੰਗਤ ਜੀ ਦਰਸਨ ਪ੍ਰਭ ਕੀਨਾ ।
ਵੈ ਰੂਪ ਅਨੂਪ ਹਿਰਦੇ ਧਰ ਲੀਨਾ ।੮।
ਬਿਧਵਤ ਚਰਨ ਬੰਦਨਾ ਕਰੀ ।
ਪੁਨ ਹਾਥ ਜੋੜ ਮੁਖ ਬਿਨੈ ਉਚਰੀ ।
ਇਹ ਧਾਨਕ ਰੂਪ ਬੇਖ ਜੋ ਧਰਾ ।
ਪ੍ਰੀਤ ਪ੍ਰੀਖਿਆ ਸਭ ਕੀ ਕਰਾ ।੯।
ਐਸੋ ਕਵਨ ਜਗਤ ਦ੍ਰਿੜ ਹੋਇ ।
ਤੁਮਰੀ ਲੀਲਾ ਲਖੇ ਜੁ ਕੋਇ ।
ਬਡੇ ਭਾਗ ਇਹ ਦਰਸਨ ਪਾਇਆ ।
ਯਹੀ ਰੂਪ ਮਨ ਮਾਹਿ ਸਮਾਇਆ ।੧੦।"

ਤਾਂ ਗੁਰੂ ਜੀ ਨੇ ਇਹ ਸਬਦ ਉਚਾਰਿਆ,

"ਏਕੁ ਸੁਆਨੁ ਦੁਇ ਸੁਆਨੀ ਨਾਲਿ ।...

(ਸਿਰੀ ਰਾਗ ਮ: ੧, ਪੰਨਾ ੨੪)

ਗੁਰੂ ਨਾਨਕ ਦੇਵ ਜੀ ਵਾਪਸ ਚਲੇ ਗਏ । ਗੁਰੂ ਅੰਗਦ ਜੀ ਓਥੇ ਹੀ ਸਮਾਧੀ ਲਾ

---

4. ਕਮਰ ਨਾਲ । 5. ਸ਼ਿਵ ਜੀ । 6. ਗਲ । 7. ਹੱਡੀਆਂ ।
8. ਸਿਰਾਂ ਦੀ ਮਾਲਾ । 9. ਸੂਰ । 10. ਕੁੱਤੇ ।

ਬੈਠੇ। (ਸਮਾਧੀ ਦੀ ਅਵਸਥਾ ਸੁਣੋ)

"ਹੋਇ ਦ੍ਰਿੜ ਮਨ ਆਸਨ ਤਹ ਕੀਤ।
ਬਹੁਤ ਕਾਲ ਹੋਇ ਗਇਓ ਬਤੀਤ।
ਘਾਸ ਫੂਸ ਗਿਰਦੇ ਜਮ ਗਇਓ।
ਮੂੰਦ ਨੇਤ੍ਰ ਕਛ ਸੁਧ ਨਹੀ ਲਇਓ।੧੫।
ਸਭ ਸਰੀਰ ਦੀਯਕ* ਫਿਰ ਗਇਓ।
ਕੋਊ ਕੋਊ ਅੰਗ ਪਰਛਿੰਨਤ† ਰਹਿਓ।
ਤਹਾ ਸਕਲ ਲੋਕ ਦਰਸਨ ਕੋ ਆਵੈ।
ਦੂਰੋ ਮਾਥਾ ਟੇਕ ਸਿਧਾਵੈ।੧੬।"

(ਜੋਗੀਆਂ ਵਾਲੀ ਸਮਾਧੀ ਹੈ।)

ਸਾਖੀ ਪੂਰਨ ਹੋਈ।੬੧।

---

# ਸਾਖੀ ਗੁਰੂ ਜੀ ਨੇ ਖਡੂਰ ਆ ਕੇ ਲਹਿਣਾ ਜੀ ਨੂੰ ਤਪ ਤੋਂ ਜਗਾਇਆ

ਗੁਰੂ ਨਾਨਕ ਦੇਵ ਜੀ ਸੁੰਦਰ ਸਫ਼ੈਦ ਬਸਤਰ ਪਹਿਨ ਕੇ ਖਡੂਰ ਆਏ।

"ਜਹਾਂ ਗੁਰੂ ਅੰਗਦ ਜੀ ਤਪ ਕਰਾ।
ਤਪਿਆਨਾ ਨਾਮ ਪੋਖਰ‡ ਕਾ ਧਰਾ।
ਤਹਾ ਨਿਕਟ ਜਾਇ ਬਾਬਾ ਜੀ ਠਾਢੇ()।
ਨਿਰ ਬਿਕਲਪ ਤਪ ਦੇਖ ਆ ਗਾਢੇ।੭।"

ਗੁਰੂ ਨਾਨਕ ਦੇਵ ਜੀ ਨੇ ਅੰਗਦ ਦੇਵ ਜੀ ਨੂੰ ਸਮਾਧੀ ਤੋਂ ਉਠਾ ਕੇ ਹੁਕਮ ਕੀਤਾ,

"ਤੁਮ ਸਦਾ ਆਨੰਦ ਬੈਠੋ ਸੁਖ ਆਸਨ।
ਮੈਂ ਅਪਨਾ ਤੁਹਿ ਦੀਓ ਸਿੰਘਾਸਨ।
ਅਬ ਜਗ ਕੋ ਉਪਦੇਸ ਹਰ ਕਰੋ।
ਗੁਰਮੁਖ-ਪੰਥ ਜਗਤ ਮੈ ਧਰੋ।੧੩।"

ਇਹ ਹੁਕਮ ਦੇ ਕੇ ਗੁਰੂ ਜੀ ਕਰਤਾਰਪੁਰ ਵਾਪਸ ਚਲੇ ਗਏ।

"ਸ੍ਰੀ ਗੁਰੂ ਅੰਗਤ ਜੀ ਗ੍ਰਿਹ ਆਏ।
ਸਿੰਘਾਸਨ ਬੈਠੇ ਆਨੰਦ ਛਾਏ।
ਤਬ ਇਕ ਪੰਡਿਤ ਲੀਓ ਬੁਲਾਈ।
ਅਛਰ ਲਿਖ ਤਿਨ ਮਾਤ੍ਰਾ ਲਾਈ।੧੯।

---

* ਦੀਮਕ, ਸਿਉਂਕ। † ਪਰਗਟ। ‡ ਛੱਪੜ। () ਖਲੋਤੇ।

ਗੁਰਮੁਖੀ ਅਖਰ ਨਾਮ ਤਿਨ ਧਰਾ ।
ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ ।
ਅਖਰ ਮਿਰਜਾਦ ਪੰਥ ਕੀ ਕੀਆ ।
ਸਤਗੁਰ ਬਚਨ ਹਿਰਦੇ ਧਰ ਲੀਆ ।੧੯।
ਅਰ ਦੇਸ ਦਿਸੰਤਰ ਜੋ ਭਈ ਸਾਖੀ ।
ਸੋ ਸਭ ਪੋਥੀ ਪਰ ਲਿਖ ਰਾਖੀ ।
ਲੰਗਰ ਭਜਨ ਸਦਾ ਤਹ ਹੋਇ ।
ਸਤਗੁਰ ਸੰਗਤ ਅਤ ਸੁਖ ਹੋਇ ।੨੦।"

(ਇਹਨਾਂ ਪੰਗਤੀਆਂ ਤੋਂ ਇਹ ਇਸ਼ਾਰਾ ਮਿਲਦਾ ਹੈ, ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵੀ ਤੇ ਜਨਮ ਸਾਖੀ ਵੀ ਲਿਖਵਾਈ ।)

ਸਾਖੀ ਪੂਰਨ ਹੋਈ ।੬੨।

---

# ਸਾਖੀ ਪੀਰ ਬਹਾਵਲ ਹੱਕ ਨਾਲ ਮਿਲਾਪ ਦੀ ।

"ਪੀਰ ਵਡੇ ਮੁਲਤਾਨ ਕੇ ਬਹਾਵਲਹਕ ਫ਼ਕੀਰ ।
ਤਿਨ ਬਾਬੇ ਕੋ ਚਿਤਵਨ ਕੀਓ, ਤਿਆਗਨ ਸਮੇਂ ਸਰੀਰ ।੧।"

ਹਿੰਦੂ ਪੀਰ (ਗੁਰੂ ਨਾਨਕ ਦੇਵ ਜੀ) ਦਾ ਨਾਮ ਸੁਣ ਕੇ ਬਹਾਵਲ ਹੱਕ ਦੇ ਮੁਰੀਦਾਂ ਇਤਰਾਜ਼ ਕੀਤਾ । ਪੀਰ ਨੇ ਰੁੱਕਾ ਲਿਖ ਕੇ ਇਕ ਮੁਰੀਦ ਨੂੰ ਭੇਜਿਆ । ਮੁਰੀਦ ਪ੍ਰੀਖਿਆ ਲੈਣ ਹਿਤ ਕਰਤਾਰ ਪੁਰ ਦੇ ਬਾਹਰ ਬੈਠ ਗਿਆ । ਗੁਰੂ ਜੀ ਨੇ ਉਸਨੂੰ ਬੁਲਾ ਕੇ ਉਸ ਤੋਂ ਰੁੱਕਾ ਲਿਆ ।

"ਖੋਲ ਕਿਤਾਬਤ ਪੜੀ ਦਿਆਲ ।
ਨੈਨਨ ਤੇ ਜਲ ਚਲਿਓ ਬਿਸਾਲ ।
ਆਜ ਮਿਤ੍ਰ ਹਮ ਕੀਓ ਪਿਆਨਾ ।
ਤਿਸ ਪਰਥਾਇ ਇਹ ਸਬਦ ਬਖਾਨਾ ।੧੯।"
"ਧਨੁ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰਿ ।...।"

(ਸਿਰੀ ਰਾਗ ਮ. ੧, ਪੰਨਾ ੨੩)

ਮੁਰੀਦ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ । ਗੁਰੂ ਜੀ ਨੇ ਮੁਰੀਦ ਨੂੰ ਸ਼ਬਦ ਲਿਖ ਦਿਤਾ, ਤੇ ਕਿਹਾ, "ਇਹ ਪੀਰ ਦੀ ਕਬਰ ਉਤੇ ਲੈ ਜਾ ਰਖਣਾ । ਪੀਰ ਕਹੇਗਾ, 'ਪਹੁਚਾ' । ਏਹਾ ਸਾਡੇ ਮਿਲਨ ਦੀ ਨਸ਼ਾਨੀ ਹੈ ।"

"ਲੇ ਖਤ ਬਾਬੇ ਕੋ ਚਲਿਓ, ਜਾ ਪਹੁਤਾ ਮੁਲਤਾਨ ।
ਜਾਇ ਕਬਰ ਪਰ ਧਰ ਦੀਓ, 'ਪਹੁਚਾ' ਪੀਰ ਬਖਾਨ ।੨੦।"

ਤਾਂ ਮੁਰੀਦਾਂ ਨੂੰ ਗੁਰੂ ਜੀ 'ਤੇ ਈਮਾਨ ਆਇਆ ।

ਸਾਖੀ ਪੂਰਨ ਹੋਈ ।੬੩।

# ਸਾਖੀ ਬਾਰਾ ਮਾਹ ਉਚਾਰਨ ਦੀ ।

"ਇਕ ਦਿਨ ਕ੍ਰਿਪਾ ਨਿਧਾਨ ਪ੍ਰਾਤਕਾਲ ਚਿਤਵਨ ਕੀਓ ।
ਅਬ ਭਏ ਸਿਧ ਸਭ ਕਾਮ, ਪਰਮਧਾਮ ਅਪਨੇ ਚਲੋਂ ।੧।"

ਗੁਰੂ ਜੀ ਨੇ ਸਾਧਾਰਨ ਨੂੰ ਜੰਗਲ ਵਿਚੋਂ ਘਾਹ ਲੈਣ ਭੇਜਿਆ । ਸਾਧਾਰਨ ਨੇ ਤਿੰਨ ਸਾਧੂ ਵੇਖੇ,

"ਤੀਨ ਪੁਰਖ ਤਹਾ ਬੈਠੇ ਦੇਖੇ ।
ਪਰਮ ਅਉਧੂਤ ਕਿਆ ਸੋਭਾ ਲੇਖੇ ।
ਸੁੰਦ੍ਰ ਕ੍ਰਾਂਤ ਮਸਤਕ ਉਜਿਆਰਾ ।
ਜਟਾ ਮੁਕਟ ਬਿਭੂਤ ਤਨ ਧਾਰਾ ।੮।"
"ਮਹਾ ਪੁਰਖਨ ਐਸੋ ਤਬ ਕੀਨਾ ।
ਇਕ ਪੁੜੀਆ ਬਾਂਧ ਸਾਧਾਰਨ ਦੀਨਾ ।
ਯਹ ਪ੍ਰਸਾਦ ਬਾਬੇ ਜੀ ਦੀਜੋ ।
ਪ੍ਰੀਤ ਪ੍ਰਨਾਮ ਹਮਾਰਾ ਕੀਜੋ ।੧੨।"

ਸਾਧਾਰਨ ਨੇ ਆ ਕੇ ਉਹ ਪੁੜੀ ਗੁਰੂ ਜੀ ਨੂੰ ਦੇ ਦਿਤੀ, ਤੇ ਸਾਰੀ ਵਾਰਤਾ ਕਹਿ ਸੁਣਾਈ ।

ਗੁਰੂ ਜੀ ਨੇ ਫ਼ੁਰਮਾਇਆ,

"ਹੇ ਸਾਧਾਰਨ, ਤੁਮ ਉਨ ਕੋ ਦੇਖਾ ।
ਸਗਲ ਜਨਮ ਤੁਮਰੇ ਸੁਭ ਲੇਖਾ ।
ਤੂ ਉਨ ਕੋ ਕਛੁ ਜਾਨਤ ਨਾਹੀ ।
ਵੈ ਤੀਨ ਲੋਕ ਕੋ ਸੁਆਮੀ ਆਹੀ ।੧੫।
ਵੈ ਬ੍ਰਹਮਾ, ਅਰੁ ਬਿਸਨ, ਮਹੇਸ ।
ਸਭ ਮਾਨੁਖ ਦੇਵ ਤਿਨ ਕਰੇ ਆਦੇਸ ।... ੬।
ਆਏ ਹੈ ਹਮਿ ਲੇਨ ਕੋ ਧੰਨ ਭਾਗ ਤੁਮ ਆਹਿ ।
ਕਿਆ ਮਹਿਮਾ ਪ੍ਰਭ ਕੀ ਕਹੋ, ਨਹੀਂ ਮੁਖ ਤੇ ਬਰਨੀ ਜਾਹਿ ।੧੭।"

(ਲੇਖਕ ਦੇ ਮੱਤ ਅਨੁਸਾਰ ਗੁਰੂ ਨਾਨਕ ਦੇਵ ਜੀ ਬ੍ਰਹਮਾ, ਵਿਸ਼ਨੂ, ਸ਼ਿਵਜੀ ਆਦਿ ਦੇਵਤਿਆਂ ਨੂੰ ਮੰਨਦੇ ਸਨ । ਪਰ ਗੁਰਬਾਣੀ ਇਸ ਸਿਧਾਂਤ ਦਾ ਵਿਰੋਧ ਕਰਦੀ ਹੈ ।)

ਗੁਰੂ ਜੀ ਨੇ ਤੁਖਾਰੀ ਰਾਗ ਵਿਚ ਬਾਰਾਂ ਮਾਹ ਉਚਾਰੇ ।

"ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ।...।"

(ਤੁਖਾਰੀ, ਮ. ੧, ਪੰਨਾ ੧੧੦੭)

ਸਾਖੀ ਪੂਰਨ ਹੋਈ ।੬੪।

—

# ਸਾਖੀ ਜੋਤੀ ਜੋਤਿ ਸਮਾਵਨ ਦੀ

"ਅਸੂ ਵਦੀ ਦਸਵੀ ਕਲਾਗਤ ਪਰਬਿ† ਪੁਨੀਤ ।
ਨਿਜ ਪਰਮ ਧਾਮ ਸਤਿਗੁਰ ਚਲੇ, ਧਰ ਜਗ ਭਗਤ ਬਿਨੀਤ ।੧।"
'ਸਤਿਗੁਰ ਦਿਆਲ ਸ੍ਰੀ ਮੁਖ ਇਮ ਭਾਖਾ ।
ਉਨਹਤਰ ਬਰਖ ਦੇਹ ਮਮ ਰਾਖਾ ।...੨।"

ਅੰਤ ਸਮੇਂ ਗੁਰੂ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਯਾਦ ਕੀਤਾ ।

"ਗੁਰੂ ਅੰਗਤ ਜੀ ਕੋ ਚਿਤਵਨ ਕੀਨਾ ।
ਪ੍ਰਗਟ ਭਏ ਤਹਾ ਪੁਰਖ ਪ੍ਰਬੀਨਾ ।
ਆਇ ਚਰਨ ਸਤਿਗੁਰ ਕੇ ਪਰੇ ।
ਲੀਏ ਅੰਕ ਲਗਾਇ ਪ੍ਰੇਮ ਹੀਏ ਭਰੇ ।੪।"

ਫਿਰ ਗੁਰੂ ਜੀ ਦੇ ਬੁਲਾਏ ਬੁਢਾ ਜੀ, ਭਗੀਰਥ, ਸਾਧਾਰਨ, ਬਾਲਾ ਸੰਧੂ, ਬਲਵੰਡ ਆਦਿ ਆ ਗਏ । ਗੁਰੂ ਜੀ ਨੇ ਕਿਹਾ,

"ਮੇਰਾ ਸਰਪ ਗੁਰੂ ਅੰਗਤ ਜਾਨੋ ।
ਯਾ ਮੋ ਭੇਦ ਨ ਰੰਚਕ ਆਨੋ ।...।੮।"

ਫਿਰ ਗੁਰੂ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਫੁਰਮਾਇਆ,

"ਬਲਵੰਡ ਰਬਾਬੀ ਤੁਮ ਸੰਗ ਜਾਵੈ ।
ਸਮੇ ਸਮੇ ਹਰਿ ਭਜਨ ਸੁਨਾਵੈ ।
ਇਸ ਪਰ ਦਇਆਵੰਤ ਸਦ ਰਹੀਐ ।
ਦਾਂਤਨ ਮੋ ਜਿਮ ਜੀਭ ਰਖਈਐ ।੧੨।
ਮੈ ਬਿਦਾ ਕਰੌ, ਖਡੂਰ ਤੁਮ ਜਾਵੋ ।
ਪਰਮਾਨੰਦ ਪਦ ਸਹਜ ਸਮਾਵੋ ।...੧੩।"

ਗੁਰੂ ਜੀ ਦੇ ਕਹਿਣ ਉਤੇ ਬੁਢਾ ਜੀ ਨੇ ਵਰ ਮੰਗਿਆ,

"ਬੁਢੇ ਬਿਚਾਰ ਮਨ ਬਿਨਤੀ ਕਰੀ ।
ਦੇਹ ਜੀਵਤ ਲੋ ਦਰਸਨ ਕਰੀ ।੧੪।"

ਸਾਧਾਰਨ ਨੂੰ ਵਰ ਮੰਗਣ ਵਾਸਤੇ ਕਿਹਾ, ਤਾਂ ਉਹਨੇ ਤਿੰਨੇ ਵਾਰ ਏਹਾ ਵਰ ਮੰਗਿਆ, ਕਿ ਮੇਰੇ ਕੁੜਮ ਨੂੰ ਕੈਦ ਵਿਚੋਂ ਛੁਡਾ ਦਿਹੋ ।

ਭਾਗੀਰਥ ਨੇ ਵਰ ਮੰਗਿਆ,

"ਹਾਥ ਜੋੜ ਤਿਨ ਬਿਨਤੀ ਕੀਨ ।
ਸਦਾ ਰਹੋ ਤੁਮ ਦਰਸਨ ਭੀਨ ।੨੪।"
"ਤਬ ਲਖਮੀ ਦਾਸ, ਸ੍ਰੀ ਚੰਦ ਬੁਲਾਏ ।

---

† ਸਰਾਧ ।

ਪਿਤਾ ਪਰ ਮਾਨੁ ਕੀਓ, ਨਹੀਂ ਆਏ ।
ਚਾਦਰ ਓਢ ਦਿਆਲ ਤਬ ਲੀਆ ।
ਨਿਜ ਪਰਮਧਾਮ ਕੋ ਪਿਆਨਾ ਕੀਆ ।੨੬।
ਲਖਮੀਦਾਸ ਸ੍ਰੀ ਚੰਦ ਜੀ, ਸੁਨਿਓ ਪਿਆਨਾ ਦਿਆਲ ।
ਤਾਤਕਾਲ ਤਿਹ ਆਇ ਕਰ, ਕੀਨੋ ਪ੍ਰੇਮ ਬਿਸਾਲ ।੨੭।
ਹੇ ਬਾਬਾ ਜੀ, ਹਮ ਨਹੀਂ ਜਾਨਾ ।
ਪਿਤਾ ਜਾਨ ਮਾਨ ਮਨ ਠਾਨਾ ।
ਹਮ ਸੋ ਬਚਨ ਏਕ ਨਹੀਂ ਕੀਨਾ ।
ਕਛੂ ਮਨੋਰਥ ਮਾਂਗ ਨ ਲੀਨਾ ।੨੮।
ਅਬ ਦਿਆਲ ਹੋਇ ਦੁਇ ਬਾਤ ਕਰੀਜੈ ।
ਉਠ ਬੈਠੋ ਦਰਸਨ ਹਮ ਦੀਜੈ ।
ਜਗਿਓ ਪ੍ਰੇਮ, ਬਾਬਾ ਉਠ ਬੈਠੇ ।
ਭਇਓ ਅਨੰਦ ਦੂਖ ਸਭ ਐਠੇ ।੨੯।"

ਲਖਮੀਦਾਸ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ,

"ਤੁਮ ਤੋ ਮੇਰੇ ਪੁਤ੍ਰ ਹੋ, ਜਾਨੇ ਸਗਲ ਜਹਾਨ ।
ਜੋ ਮੇਰਾ ਜਗ ਮੋ ਹੈ ਕੋਊ, ਤੁਮ ਕੋ ਲੇਵੈ ਮਾਨ ।੩੨।"

ਸ੍ਰੀ ਚੰਦ ਨੇ ਮੰਗਿਆ, ਕਿ ਮੈਂ ਸਦਾ ਆਪ ਜੀ ਦਾ ਦਰਸ਼ਨ ਚਾਹੁੰਦਾ ਹਾਂ ।
ਫਿਰ ਸਭ ਨੇ ਪੁਛਿਆ ।

"ਕਰਮ ਧਰਮ ਜਗ ਕਾ ਆਚਰਨ ।
ਜਿਉ ਬਚਨ ਹੋਇ, ਤੈਸੇ ਹੀ ਕਰਨ ।੩ ।
ਹੋਇ ਪ੍ਰਸੰਨ ਸਤਿਗੁਰ ਕਹਿਓ, ਸੁਨੋ ਪੁਤ੍ਰ ਸਿਖ ਮਮ ਸੋਇ ।
ਕਰਮ ਧਰਮ ਬਿਵਹਾਰ ਜਗ, ਹਰਿ ਭਗਤ ਸਮਾਨ ਨ ਕੋਇ ।੩੬।"

ਇਸ ਪਰਥਾਇ ਗੁਰੂ ਜੀ ਨੇ ਸਬਦ ਉਚਾਰਿਆ,

"ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ ।... ।"

(ਆਸਾ, ਮ. ੧. ਪੰਨਾ ੩੫੮)

"ਤਬ ਦਿਆਲ ਆਸਨ ਦ੍ਰਿੜ ਕੀਆ ।
ਚਾਦਰ ਓਢ ਸਰੀਰ ਪਰ ਲੀਆ ।
ਨਿਜ ਪਦ ਨਿਰਬਾਨ ਲੀਨ ਪ੍ਰਭ ਭਏ ।
ਨਹੀ ਕਹੂੰ ਆਏ, ਨਹੀਂ ਕਹੂੰ ਗਏ ।੩੮।"

ਅੰਤਮ ਸੰਸਕਾਰ,

"ਊਜਲ ਬਸਤ੍ਰ ਊਪਰ ਓਢਾਏ ।
ਕਰਤੇ ਭਜਨ ਨਦੀ ਪਰ ਆਏ ।
ਚੰਦਨ ਚਿਤਾ ਪੁਨ ਬਨੀ ਸਵਾਰ ।
ਪਾਵਨ ਸਰੀਰ ਧਰ ਕੀਓ ਸਿਸਕਾਰ ।"

"ਬੇਦੀ ਕੁਲ, ਕਾਲੂ ਪਿਤਾ, ਮਾਤਾ ਤਿਪਰੋ ਤਾਸ।
ਗੁਰ ਨਾਨਕ ਘੁਮੀ ਪਤੈ, ਸੁਤ ਸ੍ਰੀ ਚੰਦ, ਲਖਮੀ ਦਾਸ।੪੬।"

(ਅਖ਼ੀਰ ਉਤੇ ਫਿਰ ਕੁਛ ਭੁਲੇਖਾ ਪਾਊ ਲਿਖਤ ਹੈ।)

"ਸੰਮਤ ੧੫੯੬ ਖਿ. ਅਸੂ ਸੁਦੀ ਦਸਮੀ ੧੦,

ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ। ੧੦ ਬਰਖ, ੪ ਮਾਸ, ੨੨ ਦਿਨ ਗੁਰਿਆਈ ਵਿਚ ਸਰੀਰ ਰਖਿਆ।"

"ਗੁਰੂ ਨਾਨਕ ਦੇਵ ਜੀ ਨੂੰ ਜਨਮ-ਗੁਰੂ ਮੰਨਿਆਂ ਜਾਂਦਾ ਹੈ, ਫਿਰ ਇਹ ਦਸ ਬਰਖ ਦਾ ਕੀ ਅਰਥ ?)

ਸਾਖੀ ਪੂਰਨ ਹੋਈ ।੬੫।

# ਮਹਿਮਾ ਪ੍ਰਕਾਸ਼

ਕਰਤਾ ਸਰੂਪ ਦਾਸ

## ਸਾਖੀਆਂ ਪਾਤਸ਼ਾਹੀ ੨

### ਸਾਖੀ ੧.

(ਆਰੰਭ ਇਉਂ ਹੈ।)

"ਅਗੇ ਸਾਖੀ ਖਡੂਰ ਮੋ ਸ੍ਰੀ ਗੁਰੂ ਅੰਗਤ ਜੀ ਕੇ ਅਲੋਪ ਹੋਇ ਰਹਨੇ ਕੀ, ਅਰੁ ਭਾਈ ਬੁਢੇ ਕੇ ਮਿਲਾਪ ਨਿਰੂਪਨ ਹੋਇਗੀ।"

"ਸ੍ਰੀ ਸਤਗੁਰ ਅੰਗਤ ਖਡੂਰ ਮੋ 'ਭਿਰਾਈ' ਕੇ ਘਰ ਜਾਇ।
ਭੀਤਰ ਕੋਠੜੀ ਕੇ ਬਿਖੈ ਬੈਠੇ ਸੁੰਨ ਸੁਭਾਇ।੧।"

ਮਾਤਾ ਭਿਰਾਈ ਨੇ ਜਾ ਕੇ ਚਰਨ ਛੋਹੇ, ਤਾਂ ਗੁਰੂ ਜੀ ਨੇ ਹਉਕਾ ਭਰ ਕੇ ਸਲੋਕ ਉਚਾਰਿਆ।

"ਪ੍ਰੇਮ ਬਿਓਗ ਮਿਲ ਭਇਓ ਸਲੋਕ।
ਬੁਝਿ ਭਿਰਾਈ, ਪ੍ਰਭ ਗਏ ਹਰਿ ਲੋਕ।੩।"

ਸਲੋਕ ਮ: ੨,

"ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ।
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ।੨।"

(ਸਿਰੀ ਰਾਗ ਮ: ੨, ਪੰਨਾ ੮੩)

ਗੁਰੂ ਜੀ ਨੇ ਹੁਕਮ ਦਿਤਾ, ਕਿ ਬੂਹਾ ਚਿਣ ਕੇ ਬੰਦ ਕਰ ਦਿਹ। ਮਾਈ ਨੇ ਬੂਹਾ ਬੰਦ ਕਰ ਕੇ ਉਪਰ ਪੋਚਾ ਫੇਰ ਦਿਤਾ।

"ਭਿਰਾਈ ਦੁਆਰ ਬੰਦ ਤਬ ਕੀਨਾ।
ਲੇਪਨ ਅਰੁ ਪੋਚਨ ਕਰ ਦੀਨਾ।...੬।"

ਇਸ ਤਰਾਂ ਛੇ ਮਹੀਨੇ ਬੀਤ ਗਏ। ਸੰਗਤਾਂ ਬੜੀਆਂ ਉਤਾਵਲੀਆਂ ਹੋ ਗਈਆਂ। ਲੋਕਾਂ ਨੇ ਮਾਈ ਨੂੰ ਪੁਛਿਆ, ਪਰ ਉਸਨੇ ਕੋਈ ਉਤਰ ਨਾ ਦਿਤਾ। ਬਾਬਾ ਬੁਢਾ ਜੀ ਸਭ ਕੁਛ ਸਮਝ ਗਏ।

"ਬੁਢੇ ਦੁਆਰ ਬੰਦ ਜਬ ਦੇਖਾ।
ਨਿਰਨੇ ਕਰ ਅੰਤਰ ਪ੍ਰਭ ਲੇਖਾ।੧੨।

ਮਨ ਮੋ ਧਿਆਨ ਕਰ ਦੁਆਰ ਖੁਲਾਇਆ ।
ਸਨਮੁਖ ਸਾਹਿਬ ਦਰਸਨ ਪਾਇਆ ।੧੩।"

ਸਾਰਿਆਂ ਬੇਨਤੀ ਕਰਕੇ ਗੁਰੂ ਜੀ ਨੂੰ ਬਾਹਰ ਲਿਆਂਦਾ ਤੇ ਸਿੰਘਾਸਣ ਉਤੇ ਬਿਠਾਇਆ ।

(ਲੇਖਕ ਰਬਾਬੀ ਬਲਵੰਡ ਦਾ ਜ਼ਿਕਰ ਕਰਦਾ ਹੈ ।)

"ਬਲਵੰਡ ਆਨ ਚਰਨਨ ਪਰ ਪਰਾ ।
ਅਤ ਬਿਓਗ ਮਨ ਦਰਸਨ ਕਰਾ ।
ਗੁਰੁ ਅੰਗਤ ਜੀ ਦੀਓ ਦਿਲਾਸਾ ।
ਕਰੋ ਭਜਨ, ਹੋਇ ਪਰਮ ਬਿਲਾਸਾ ।੧੮।"

(ਅੱਗੇ ਸਾਖੀ ਪੜ੍ਹਨ ਦਾ ਪਰਮਾਰਥ ਲਿਖਿਆ ਹੈ ।)

"ਜੋ ਸੁਨੇ ਪੜੇ ਇਕ ਮਨ ਚਿਤ ਬਿਚਾਰਈ ।
ਨਿਜ ਪਦ ਪ੍ਰਾਪਤ ਹੋਇ ਸਕਲ ਕੁਲ ਤਾਰਈ ।...੨੪।"

(ਸਾਖੀ ਦੀ ਸਮਾਪਤੀ ਇਉਂ ਹੈ ।)

"ਇਤ ਸ੍ਰੀ ਸਤਿਗੁਰ ਪ੍ਰਥਮ ਪਾਤਸਾਹੀ ਜੀ ਕੀ ਮਹਿਮਾ ਰਤਨ ਚਰਿਤਰ ਸਾਖੀ ਸਕਲ ਦੁਖ ਹਰਨ, ਆਨੰਦ ਕਰਨ, ਵੈਰਾਗ ਭਗਤ, ਜੋਗ ਗਿਆਨ, ਭੂਮ ਸਾਰ, ਸੁਧਾ ਸਮੁਦ੍ਰ, ਪ੍ਰੇਮ ਪ੍ਰਬਲ਼, ਅਤ ਆਗਾਧ, ਮਹਿਮਾ ਬਿਸਥਾਰ ਲੀਲਾ ਪ੍ਰਥਮ ਮਹਲ ਸਤਗੁਰ ਜੀ ਕੀ ਸੰਪੂਰਨ ।"

"ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਵਰ ਅਧਕ ਤੇਤੀਸ ।
'ਸਰੂਪ ਦਾਸ' ਸਤਗੁਰ ਕਰੀ 'ਮਹਿਮਾ ਪ੍ਰਕਾਸ਼' ਬਖਸੀਸ ।੨੬।"

(ਸੰਮਤ ੧੮੩੩ ਬਿ. ਵਿਚ ਲਿਖਿਆ ਗਿਆ ਹੈ ।)

ਸਾਖੀ ਪੂਰਨ ਹੋਈ ।੬੬।

"ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।'

---

ੴ ਸਤਿਗੁਰ ਪ੍ਰਸਾਦਿ ॥

# ਸਾਖੀ ਗੁਰੂ ਅੰਗਦ ਦੇਵ ਜੀ ਦੀ ਉਸਤਤ ।

(ਲੇਖਕ ਭਾਈ ਗੁਰਦਾਸ ਦੇ ਇਸ ਕਥਨ ਨੂੰ ਦੁਹਰਾਉਂਦਾ ਹੈ, ਕਿ ਗੁਰੂ ਨਾਨਕ ਮਹਾਰਾਜ ਦੀ ਜੋਤ ਹੀ ਗੁਰੂ ਅੰਗਦ ਵਿਚ ਹੈ ।)

"ਗੁਰ ਨਾਨਕ ਰੂਪ ਧਰਿਓ ਬਨਵਾਰੀ ।
ਜਗ ਭਗਤ ਨੀਵ ਧਰ ਕੀਓ ਪਸਾਰੀ ।
ਗੁਰ ਅੰਗਤ ਰੂਪ ਧਰਿ ਕੀਓ ਹੁਲਾਸਾ ।

ਜਿਮ ਦੀਪਕ ਸੋ ਦੀਪ ਪ੍ਰਕਾਸਾ ।੨।"

"ਸ੍ਰੀ ਗੁਰੂ ਨਾਨਕ ਕੀਆ ਪਸਾਰਾ ।

ਤਬ ਨਿਜ ਸਰੂਪ ਅੰਗਤ ਬਪੁ* ਧਾਰਾ ।...੧੨।"

(ਲੇਖਕ 'ਗੁਰਮੁਖੀ' ਅੱਖਰਾਂ ਵੱਲ ਇਸ਼ਾਰਾ ਕਰਦਾ ਹੈ ।)

"ਸਤਿਗੁਰ ਨਾਨਕ ਜੀ ਕਹਿਓ, ਸੁਨ ਸਤ ਪੁਰਖ ਮਤ ਸਾਰ ।

ਗੁਰਮੁਖ ਪੰਥ ਹਰ ਕੋ ਰਚੋ, ਗੁਰਮਤ ਮੰਤ੍ਰ ਉਚਾਰ ।੯।

ਸਤ ਬਚਨ ਸਤਗੁਰ ਮਨ ਧਾਰ ।

ਤਬ ਗੁਰਮੁਖ ਅਛਰ ਲਿਖੇ ਸੁਚਾਰ ।...੧੦।"

ਗੁਰੂ ਅੰਗਦ ਦੇਵ ਜੀ ਨੇ ਬਾਬੇ ਬੁੱਢੇ ਨੂੰ ਕਿਹਾ, "ਤੁਸੀਂ ਗੁਰਦੇਵ ਦੇ ਨਾਲ ਬਹੁਤ ਸਮਾਂ ਰਹੇ ਹੋ । ਜੋ ਜੋ ਕੌਤਕ ਗੁਰੂ ਜੀ ਨੇ ਕੀਤੇ ਹਨ, ਆਪਾਂ ਉਹ ਲਿਖ ਲਈਏ ।"

ਏਨੇ ਨੂੰ ਬਾਲਾ ਸੰਧੂ ਆ ਗਿਆ ।

"ਪਹੁਚਿਓ ਆਇ ਤਹਾ ਬਾਲਾ ਸੰਧੂ ।

ਫਿਰਿਓ ਸੰਗ ਦਿਸੰਤਰ ਪ੍ਰੇਮੀ ਬੰਧੂ ।...੧੬।"

ਭਾਈ ਬਾਲੇ ਨੇ ਚਾਚੇ ਲਾਲੋ (ਲਾਲੂ) ਦੀ ਭੇਜੀ ਭੇਟ ਦੂਸਰੇ ਗੁਰੂ ਅੱਗੇ ਲਿਆ ਧਰੀ ।

"ਤਿਨ ਮੋ ਕੋ ਦ੍ਰਿੜ ਕੀਓ ਗਿਆਨੋ ।

ਗੁਰੁ ਅੰਗਤ ਨਿਜ ਸਰੂਪ ਗੁਰੁ ਜਾਨੋ ।

ਨਲਯੇਰ ਪੰਜ ਪੈਸੇ ਮੁਹਿ ਦੀਏ ।

ਰਹਰਾਸ ਭੇਟ ਪ੍ਰਭ ਤੁਮ ਕੋ ਕੀਏ ।-੦।"

ਗੁਰੂ ਅੰਗਦ ਦੇਵ ਜੀ ਨੇ ਬਾਲੇ ਨੂੰ ਕਿਹਾ,

"ਮੈਂ ਤੋ ਕੋ ਚਿਤਵਨ ਥਾ ਕੀਨਾ ।

ਤੁਮ ਦੀਓ ਦਰਸ ਅਤ ਪ੍ਰੇਮ ਰਸੀਨਾ ।੨੨।"

ਗੁਰੂ ਅੰਗਦ ਜੀ ਦੇ ਕਹਿਣ ਉਤੇ ਬਾਲੇ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਸਾਖੀਆਂ ਲਿਖਵਾ ਦਿਤੀਆਂ ।

ਸਾਖੀ ਪੂਰਨ ਹੋਈ ।੬੭।

"ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।

ਹੋਇ ਦਿਆਲ ਕਰ ਲਏ ਉਧਾਰ ।

---

(ਹਰ ਸਾਖੀ ਦੇ ਅੰਤ ਵਿਚ ਇਹ ਸ਼ਬਦ ਲਿਖੇ ਹੋਏ ਹਨ ।)

ਸਾਖੀ ੩.

(ਹਰ ਸਾਖੀ ਦੇ ਆਰੰਭ ਵਿਚ ਲੇਖਕ ਇਉਂ ਇਸ਼ਾਰਾ ਕਰਦਾ ਹੈ ।)

"ਆਗੇ ਸਾਖੀ ਸਤਿਗੁਰ ਜੀ ਕੇ ਨਿਤ ਕਰਮ ਬਿਵਹਾਰ ਜਗ ਵਰਤਮਾਨ

* ਬਪੁ=ਸਰੀਰ ।

ਨਿਰੂਪਨ ਹੋਇਗੀ।"

"ਰਹੇ ਪਹਰ ਰਾਤ੍ਰ ਅੰਮ੍ਰਿਤ ਸੁਭ ਕਾਲ।
ਸਿਹਜਾ ਸੈਨ ਤੇ ਉਠੇ ਦਿਆਲ।
ਕਰ ਸੋਚਾਚਾਰ ਪੁਨ ਕਰੇ ਦਤੌਨ।
ਮੁਖਾਰਬਿੰਦ ਧੋਏਂ ਪੁਨ ਚਰਨ।੨।
ਅੰਮ੍ਰਿਤ ਸਨਾਨ ਕਰ ਆਸਨ ਬਹੇ।
ਨਿਜ ਆਨੰਦ ਸਦ ਨਿਹਚਲ ਰਹੈ।
ਹੋਰ ਨਿਰ ਬਿਕਲਪ ਸੁਖ ਸਹਜ ਸਮਾਧ।
ਜਹਾ ਪਾਪ ਪੁੰਨ ਨਹੀ ਆਧ ਬਿਆਧ।੩।
ਜਬ ਹੋਇ ਉਜਿਆਰਾ ਪ੍ਰਾਤਹਕਾਲ।
ਅੰਮ੍ਰਿਤ ਦ੍ਰਿਸਟ ਤਬ ਦੇਖੈ ਦਿਆਲ।
ਰੋਗੀ ਦੁਖੀ ਸਭ ਦਰਸਨ ਕਰੇ।
ਪਰਤ ਦ੍ਰਿਸਟਿ ਕਿਲਬਿਖ ਦੁਖ ਹਰੇ।੪।
ਪੁਨ ਰਾਇ ਬਲਵੰਡ ਰਬਾਬੀ ਆਵੈ।
ਧੁਨ ਰਾਗ ਸੁਧਾਰ ਗੁਰਬਾਨੀ ਗਾਵੈ।
ਨਿਰਬਾਨ ਕੀਰਤਨ ਮਹਾ ਬਿਲਾਸ।
ਜਿਨ ਦਰਸ ਪਰਸ ਤਿਸ ਪੂਰਨ ਆਸ।੫।"

ਫਿਰ ਗੁਰੂ ਜੀ ਸਿੰਘਾਸਣ 'ਤੇ ਬੈਠ ਕੇ ਸੰਗਤਾਂ ਨੂੰ ਦਰਸ਼ਨ ਦੇਂਦੇ। ਅੱਗੇ ਲੰਗਰ ਦੀ ਮਰਯਾਦਾ ਬਾਰੇ ਲਿਖਿਆ ਹੈ।

'ਪੁਨ ਪ੍ਰਸਾਦਿ ਤਿਆਰ ਜਬ ਹੋਈ।
ਸਭ ਰਸ ਹੋਵੈ ਪਾਕ ਰਸੲਈ।
ਸਤਗੁਰ ਲੰਗਰ ਦਿਆਲ ਜਬ ਆਵੈਂ।
ਸਭ ਸੰਗੀ ਸਖਾ ਸੰਗ ਲੇ ਜਾਵੈਂ।੮।
ਚਾਰ ਬਰਨ ਉਹਾ ਸਮਸਰੇਂ।*
ਮਾਟੀ ਕੇ ਬਰਤਨ ਭਜਨ ਕਰੇਂ।
ਬਿਧ ਨਿਖੇਧ† ਜਾ ਕੇ ਮਨ ਹੋਈ।
ਐਸੋ ਤਹਾ ਨ ਜਾਵੈ ਕੋਈ।੯।
ਸਤਗੁਰ ਮਹਾ ਪਰਸਾਦਿ‡ ਜਬ ਕਰੇ।

---

* ਸਮਸਰੇਂ=ਬਰਾਬਰ।

† ਬਿਧ=ਕਰਨ ਜੋਗ। ਨਿਖੇਧ=ਨਾ ਕਰਨ ਜੋਗ। ਭਾਵ, ਜਿਸ ਦੇ ਮਨ ਵਿਚ ਕੋਈ ਸ਼ੰਕਾ ਹੁੰਦਾ, (ਕਿ ਸਭ ਨੂੰ ਇਕੋ ਥਾਂ ਕਿਉਂ ਵਰਤਾਇਆ ਜਾ ਰਿਹਾ ਹੈ।) ਉਹ ਲੰਗਰ ਵਿਚ ਨਾ ਆਉਂਦਾ।

‡ ਕੜਾਹ ਪਰਸਾਦ।

ਸੀਤਪ੍ਰਸਾਦਿ ਸਭ ਲੇ ਨਿਸਤਰੇ ।
ਬਰਨ ਆਸ੍ਰਮ ਬਿਧ ਜੋ ਮਨ ਧਰੇ ।
ਤਾ ਕਾ ਕਾਜ ਉਹਾ ਨਹੀ ਸਰੇ ।੧੦।"

(ਅਰਥ ਸਾਫ਼ ਹੈ, ਗੁਰੂ ਕੇ ਲੰਗਰ ਵਿਚ ਊਚ ਨੀਚ, ਜਾਂ ਛੂਤਛਾਤ ਵਾਸਤੇ ਕੋਈ ਥਾਂ ਨਹੀਂ ਸੀ ।)

ਪਿਛਲੇ ਪਹਿਰ ਗੁਰੂ ਜੀ ਬਾਲਕਾਂ ਦੀਆਂ ਖੇਡਾਂ ਤੇ ਪਹਿਲਵਾਨਾਂ ਦੀਆਂ ਕੁਸ਼ਤੀਆਂ ਵੇਖਦੇ ।

ਪਹਿਰ ਦਿਨ ਰਹੇ ਫਿਰ ਬਲਵੰਡ ਕੀਰਤਨ ਕਰਦਾ, ਤੇ ਗੁਰੂ ਜੀ ਸਿੰਘਾਸਣ ਉਤੇ ਸਸ਼ੋਭਤ ਹੁੰਦੇ । ਸੰਧਿਆ ਸਮੇਂ ਕੁਛ ਚਿਰ ਇਕਾਂਤ ਵਿਚ ਭਜਨ ਕਰਦੇ, ਤੇ ਪਹਿਰ ਰਾਤ ਗਈ ਬਿਰਾਜਮਾਨ ਹੋ ਜਾਂਦੇ ।

ਸਾਖੀ ਪੂਰਨ ਹੋਈ ।੬੮।

---

ਸਾਖੀ ੪.

# ਗੁਰੂ ਜੀ ਦੀ ਪ੍ਰੀਖਿਆ ਲੈਣ ਵਾਸਤੇ ਸਿੱਧ ਆਏ

"ਸ੍ਰੀ ਗੋਰਖ ਜੀ ਪੂਰਨ ਮਤ ਗਿਆਨ ।
ਸੰਗ ਭਰਥਰ, ਚਰਪਟ ਪਰਮ ਸੁਜਾਨ ।
ਈਸਰ ਨਾਥ ਔ ਗੋਪੀਚੰਦ ।
ਸਗਲ ਸਿੱਧ ਪੂਰਨ ਆਨੰਦ । ।
ਆਏ ਸਤਗੁਰ ਲੇਨ ਪਰਤਗਿਆ ।
ਪਾਇ ਪਰਤੀਤ ਭਰਮ ਸਭ ਭੱਗਿਆ ।...੩।"

ਜੋਗੀਆਂ ਨੇ ਗੁਰੂ ਜੀ ਨੂੰ ਜੋਗ ਧਾਰਨ ਵਾਸਤੇ ਕਿਹਾ,

"ਅਸਟਾਂਗ ਜੋਗ* ਕੋ ਕੀਨ ਮਹਾਤਮ ।
ਬਿਨਾ ਜੋਗ ਨਹੀਂ ਨਿਰਮਲ ਆਤਮ ।
ਪ੍ਰਥਮੇ ਸੰਤ ਜੋਗ ਸਭ ਕਰੇ ।
ਜੋਗ ਤੇ ਗਿਆਨ ਪਾਇ ਭਵ ਤਰੈ ।੫।"

ਪਰ ਹੇ ਗੁਰੂ ਨਾਨਕ !

"ਜੋਗ ਜੁਗਤ ਤੁਮਰੇ ਨਹੀਂ ਦੇਖੌਂ ।
ਬਿਨਾ ਜੋਗ ਸਿਧ ਨਹੀਂ ਲੇਖੌਂ ।
ਬਿਨਾ ਜੋਗ ਨਹੀਂ ਪ੍ਰਗਟੇ ਗਿਆਨ ।

---

* ਅਸਟਾਂਗ--ਜੋਗ ਦੇ ਅੱਠ ਅੰਗ :- ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ, ਤੇ ਸਮਾਧ ।

ਸੂਤ† ਸੰਤਨ ਕੀਉ ਜੋਗ ਪ੍ਰਮਾਨ ।੭।"

ਅੱਗੋਂ ਗੁਰੂ ਜੀ ਨੇ ਫ਼ੁਰਮਾਇਆ,

ਸੁਨੋ ਨਾਥ, ਇਕ ਆਤਮ ਜੋਗ ।
ਜੋਗ ਅਨਾਤਮ ਪਰਮ ਬਿਓਗ ।
ਆਤਮ ਜੋਗੀ ਬ੍ਰਹਮ ਸੰਜੋਗੀ । ।‡
ਅਨਆਤਮ ਕ੍ਰਿਆ ਦੇਹ ਅਧੀਨ ।
ਆਤਮ ਕ੍ਰਿਤ ਗਿਆਨ ਰਸੀਨ ।
ਪ੍ਰਮਾਤਮ ਸਿੱਧ ਹੈ ਆਤਮ ਜੋਗ ।
ਅਸਟਾਂਗ ਅਨਆਤਮ ਮਾਇਆ ਭੋਗ ।੯।
ਤਾਤੇ ਆਤਮ ਜੋਗ ਮਤ ਸੰਤਨ ਕੀਆ ਪ੍ਰਮਾਨ ।
ਅਸਟਾਂਗ ਅਨਾਤਮ ਦੇਹ ਕ੍ਰਿਤ, ਜਾਨੋ ਨਾਥ ਸੁਜਾਨ । ੦।"

ਏਥੇ ਗੁਰੂ ਜੀ ਨੇ ਇਹ ਸਬਦ ਉਚਾਰਿਆ,

"ਜੋਗੁ ਨ ਖਿੰਥਾ, ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ।...।"

(ਸੂਹੀ ਮ: ੧, ਪੰਨਾ ੭੩੦)

ਜੋਗੀਆਂ ਦੀ ਤਸੱਲੀ ਹੋ ਗਈ । ਉਹਨਾਂ ਗੁਰੂ ਅੰਗਦ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਰੂਪ ਮੰਨ ਲਿਆ ।

ਸਾਖੀ ਪੂਰਨ ਹੋਈ ।੪।

---

ਸਾਖੀ ੫.

# ਸਾਖੀ ਹਮਾਯੂੰ ਦਾ ਮੇਲ

ਸ਼ੇਰ ਸ਼ਾਹ ਸੂਰੀ ਤੋਂ ਹਾਰ ਕੇ ਹਮਾਯੂੰ ਖਡੂਰ ਪੁੱਜਾ । ਅੱਗੇ ਗੁਰੂ ਅੰਗਦ ਦੇਵ ਜੀ ਬੱਚਿਆਂ ਦੀਆਂ ਖੇਡਾਂ ਵੇਖ ਰਹੇ ਸਨ । ਉਹਨਾਂ ਹਮਾਯੂੰ ਵੱਲ ਤਕਿਆ ਵੀ ਨਾ । ਹਮਾਯੂੰ ਨੇ ਗੁੱਸੇ ਵਿਚ ਆ ਕੇ ਤਲਵਾਰ ਨੂੰ ਹੱਥ ਪਾ ਲਿਆ ।

"ਤਬ ਹਾਥ ਤਲਵਾਰ ਮੂਠ ਪਰ ਰਾਖਾ ।
ਬਝ ਗਯੋ ਹਾਥ, ਤਬ ਦੇਖਾ ਪ੍ਰਭ ਭਾਖਾ ।
ਸੇਰ ਸਾਹ ਸੋ ਕਛੁ ਨਹੀ ਕੀਨਾ ।
ਈਹਾ ਤਲਵਾਰ ਮੂਠ ਗਹਿ ਲੀਨਾ ।੧੨।"

ਹਮਾਯੂੰ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ । ਹਜ਼ੂਰ ਨੇ ਫ਼ੁਰਮਾਇਆ,

"ਤਬ ਦਿਆਲ ਤਾਹਿ ਸੋ ਕਹਿਓ ।

---

† ਪ੍ਰਸਿਧ, ਉਘੇ ।

‡ ਇਸ ਛੰਦ ਦੀ ਇਕ ਤੁਕ ਉਤਾਰਾ ਕਰਨ ਵਾਲਾ ਛੱਡ ਗਿਆ ਹੈ ।

ਕਛੁ ਅਦਲ ਮਾਹਿ ਬਿਆਦਲੀ ਭਇਓ ।
ਜੋ ਅਬ ਤਲਵਾਰ ਪਰ ਹਾਥ ਨ ਧਰਤੇ ।
ਤੋ ਅਬ ਹੀ ਤੁਮ ਬਾਦਸਾਹੀ ਕਰਤੇ ।੧੪।
ਜਾਇ ਵਲਾਇਤ ਫਿਰ ਤੁਮ ਆਵੋ ।
ਛਤ੍ਰ ਤਖ਼ਤ ਦਿੱਲੀ ਕਾ ਪਾਵੋ ।...੧੫।"

(ਸ਼ੇਰ ਸ਼ਾਹ ਸੂਰੀ ਨੇ ਹਮਾਯੂੰ ਨੂੰ ਸ਼ਕਸਤ ਦੇ ਕੇ ਰਾਜ ਮੱਲ ਲਿਆ ਸੀ । ਸੂਰੀ ਖ਼ਾਨਦਾਨ ਨੇ ੧੫੪੦ ਈ. ਤੋਂ ੧੫੪੫ ਈ. ਤਕ ਦਿੱਲੀ 'ਤੇ ਰਾਜ ਕੀਤਾ । ਫਿਰ ਹਮਾਯੂੰ ਨੇ ਹਮਲਾ ਕਰਕੇ ਦਿੱਲੀ ਖੁਹ ਲਈ ।)

ਸਾਖੀ ਪੂਰਨ ਹੋਈ ।੭੦।

— —

ਸਾਖੀ ੬.

# ਇਕ ਟਹਿਲੀਏ ਦੀ ਸਾਖੀ

ਇਕ ਪੁਰਸ਼ ਨਿਤ ਸੰਗਤ ਵਿਚ ਆਉਂਦਾ, ਪਰ ਕਰਦਾ ਕੁਝ ਨਾ । ਜੇ ਕੋਈ ਉਸਨੂੰ ਕੁਛ ਸੇਵਾ ਕਰਨ ਵਾਸਤੇ ਕਹਿੰਦਾ, ਤਾਂ ਉਹ ਉਤਰ ਦੇਂਦਾ, 'ਜੋ ਮਹਾਰਾਜ ਆਪਣੇ ਮੁੱਖੋਂ ਫੁਰਮਾਉਣਗੇ, ਮੈਂ ਉਹ ਕਰਾਂਗਾ ।'

ਇਕ ਦਿਨ ਗੁਰੂ ਜੀ ਨੇ ਹੁਕਮ ਕਰ ਦਿਤਾ,

"ਤਬ ਸਹਜ ਰੰਗ ਸਤਿਗੁਰ ਕਹਿਓ ਤਾਹ ।
ਤੁਮ ਅਗਨ ਜਲੋ, ਇਹ ਸੇਵਾ ਆਹ ।...੮।"

ਸੁਣ ਕੇ ਉਹ ਟਹਿਲੀਆ ਜੰਗਲ ਵਿਚ ਜਾ ਪੁੱਜਾ । ਚਿਖਾ ਬਣਾ ਕੇ ਉਹਨੇ ਅੱਗ ਲਾ ਦਿਤੀ, ਪਰ ਆਪ ਸੜਨ ਦਾ ਹੌਸਲਾ ਨਾ ਪਵੇ । ਏਨੇ ਨੂੰ ਓਥੇ ਇਕ ਚੋਰ ਆ ਗਿਆ । ਟਹਿਲੀਏ ਕੋਲੋਂ ਸਾਰੀ ਵਾਰਤਾ ਸੁਣ ਕੇ ਚੋਰ ਨੇ ਕਿਹਾ, "ਤੂੰ ਮੇਰੇ ਕੋਲੋਂ ਆਹ ਸਾਰਾ ਮਾਲ ਲੈ ਲੈ, ਤੇ 'ਗੁਰੂ ਕਾ ਹੁਕਮ' ਮੈਨੂੰ ਦੇ ਦੇਹ ।"

ਸੌਦਾ ਹੋ ਗਿਆ । ਚੋਰ ਚਿਖਾ ਵਿਚ ਸੜ ਮਰਿਆ ਤੇ ਬਬਾਣ ਚੜ੍ਹਕੇ ਸੁਰਗ ਨੂੰ ਗਿਆ । ਉਸ ਬੇਮੁਖ ਕੋਲੋਂ ਚੋਰੀ ਦਾ ਮਾਲ ਫੜਿਆ ਗਿਆ । ਹਾਕਮ ਨੇ ਉਸਨੂੰ ਫਾਂਸੀ ਦੇ ਕੇ ਮਾਰ ਦਿਤਾ,

"ਗੁਰ ਬਚਨਨ ਪਰਤੀਤ ਜਿਹ, ਤਾ ਕੋ ਪਦਵੀ ਊਚ ।
ਜੋ ਤਜਹ ਬਚਨ ਗੁਰ ਲੋਭ ਕਰਿ ਨਰਕ ਘੋਰ ਦੁਖ ਮੂਚ ।੧੯।"

ਸਾਖੀ ਪੂਰਨ ਹੋਈ ।੭੧।

— —

ਸਾਖੀ ੭.

# ਸਾਖੀ ਬਲਵੰਡ ਤੇ ਬਾਬੇ ਬੁਢੇ ਦੀ

ਇਕ ਦਿਨ ਬਾਬੇ ਬੁੱਢੇ ਨੇ ਬਲਵੰਡ ਨੂੰ ਸ਼ਬਦ ਸੁਨਾਉਣ ਵਾਸਤੇ ਕਿਹਾ, ਪਰ ਬਲਵੰਡ ਨੇ ਅੱਗੋਂ ਸ਼ਬਦ ਸੁਨਾਉਣ ਦੀ ਥਾਂ ਕਠੋਰ ਸ਼ਬਦ ਕਹੇ।

ਕੀਰਤਨ ਦੇ ਸਮੇਂ ਜਾਂ ਬਲਵੰਡ ਸ਼ਬਦ ਗਾਉਣ ਲੱਗਾ, ਤਾਂ ਗੁਰੂ ਜੀ ਨੇ ਮੁੱਖ ਫੇਰ ਲਿਆ। ਬਲਵੰਡ ਨੇ ਪੁਛਿਆ, 'ਮਹਾਰਾਜ, ਮੈਥੋਂ ਕੀ ਭੁੱਲ ਹੋ ਗਈ ਹੈ।'

ਗੁਰੂ ਜੀ ਨੇ ਕਿਹਾ, 'ਜਦ ਬਾਬੇ ਬੁਢੇ ਨੇ ਸਬਦ ਸੁਨਾਉਣ ਵਾਸਤੇ ਕਿਹਾ ਸੀ, ਤੂੰ ਇਨਕਾਰ ਕਰ ਦਿਤਾ ਸੀ। ਹੁਣ ਸੁਣਨ ਦਾ ਸਮਾਂ ਨਹੀਂ।'

ਬਲਵੰਡ ਰੁਸ ਕੇ ਚਲਾ ਗਿਆ। ਜਿੱਤੇ ਉਹ ਬਹਿ ਕੇ ਰਬਾਬ ਵਜਾਵੇ, ਕੋਈ ਪੁੱਛੇ ਹੀ ਨਾ, ਮੂੰਹ ਨਾ ਲਾਵੇ। ਅੰਤ ਉਹ ਗੁਰੂ ਦੀ ਸ਼ਰਨ ਆਇਆ। ਇਕ ਸਿੱਖ ਨੇ ਉਸ ਦੀ ਭੁੱਲ ਮਾਫ਼ ਕਰਨ ਵਾਸਤੇ ਕਿਹਾ।

ਗੁਰੂ ਜੀ ਨੇ ਕਿਹਾ,

"ਤਬ ਹਸੇ ਦਿਆਲ ਤਿਹ ਦੇਖ ਕੈ, ਭਾਖਿਓ ਸਹਜ ਸੁਭਾਇ।
ਕਛੂ ਉਸਤਤ ਮੁਖ ਤੇ ਕਰੋ, ਭੂਲ ਤੁਮਾਰੀ ਜਾਇ।੧੭।"

ਭੁੱਲ ਬਖ਼ਸ਼ਾਉਣ ਵਾਸਤੇ ਸੱਤੇ ਤੇ ਬਲਵੰਡ ਨੇ ਇਹ ਵਾਰ ਕਹੀ,

"ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋ ਖੀਵਦੈ।...।"

(ਰਾਮਕਲੀ ਪੰਨਾ ੯੬੬)

(ਰਾਮਕਲੀ ਦੀ ਤੀਜੀ ਵਾਰ। ਇਸਨੂੰ 'ਟਿੱਕੇ ਦੀ ਵਾਰ' ਵੀ ਕਹਿੰਦੇ ਹਨ। ਇਸ ਦੀਆਂ ਅੱਠ ਪਉੜੀਆਂ ਹਨ।)

ਗੁਰੂ ਜੀ ਨੇ ਪ੍ਰਸੰਨ ਹੋ ਕੇ ਫ਼ੁਰਮਾਇਆ,

"ਹੋਇ ਸਤਿਗੁਰ ਦਿਆਲ ਕਹਿਓ ਸਮਝਾਇ।
ਪੁਨ ਸਿੱਖ-ਮਨ ਭੰਗ ਨ ਕਰਨਾ ਤਾਇ।
ਸਿਖਨ ਕੇ ਮਨ ਮੋ ਮੈ ਰਹੋ।
ਯਹ ਨਿਜ ਮਤ ਮੈ ਤੋ ਕੋ ਕਹੋ।੨੦।
ਗੁਰਮੁਖ ਸਿੱਖ ਰੂਪ ਮਮ ਜਾਨੋ।
ਯਾ ਮੋ ਰੰਚਕ ਭੇਦ ਨ ਆਨੋ।
ਜੋ ਮੇਰੋ ਪ੍ਰੇਮ ਧਰੇ ਮਨ ਮਾਹੀ।
ਮੈਂ ਤਾਂ ਕੋ ਸਦ ਨਿਰਖਤ ਆਹੀ।੨੧।
ਸਿਖ ਸੋਇ, ਜੋ ਗੁਰ ਹਿਤ ਲਾਗੈ।
ਦ੍ਰਿੜ ਵਚਨ ਗੁਰੂ ਸਦ ਹਿਰਦੈ ਜਾਗੈ।
ਕਰੇ ਭਗਤ, ਗੁਰ ਅਰਪਨ ਕਰੇ।

ਵੇ ਜੀਵ-ਮੁਕਤ ਜਗ ਮਾਹਿ ਬਿਚਰੇ।੨੨।"

ਸਾਖੀ ਪੂਰਨ ਹੋਈ।੭੨।

——

ਸਾਖੀ ੮.

# ਚੌਧਰੀ ਦੀ ਸਾਖੀ, ਜਿਸਨੂੰ ਮਿਰਗੀ ਦਾ ਰੋਗ ਸੀ

(ਨਾਮ ਨਹੀਂ ਲਿਖਿਆ।)

ਇਕ ਦਿਨ ਉਹ ਗੁਰੂ ਜੀ ਦੀ ਸ਼ਰਨ ਆਇਆ, ਤੇ ਬੇਨਤੀ ਕੀਤੀ, ਕਿ ਤਪਾ ਜੀ, ਮੇਰਾ ਮਿਰਗੀ ਦਾ ਰੋਗ ਹਟਾ ਦਿਹੋ।

"ਤਬ ਹਸੇ ਦਿਆਲ, ਤੂੰ ਮਦ ਤਿਆਗ।
ਮਿਰਗੀ ਤੁਮਰੀ ਬਾਧੇ ਤਾਗ।
ਜਦ ਤੂੰ ਕਰੇ ਬਹੁਰ ਮਦ ਪਾਨ।
ਤਬ ਮਿਰਗੀ ਛੁਟ ਤੁਹ ਲਗੇ ਨਿਦਾਨ।੭।"

ਸ਼ਰਾਬ ਤਿਆਗਣ ਨਾਲ ਉਸਦੀ ਮਿਰਗੀ ਹਟ ਗਈ। ਪਰ ਕੁਛ ਸਮੇਂ ਪਿਛੋਂ ਉਸ ਫਿਰ ਪੀ ਲਈ।

"ਪੀਓ, ਮਤਵਾਰਾ ਚੜ੍ਹਿਓ ਅਟਾਰੀ।
ਮਦ ਪੀਓ ਤਪਾ ਹਮ, ਕਹਿਓ ਪੁਕਾਰੀ।੯।
ਸੁਨ ਹਸੇ ਦਿਆਲ, ਕਹਿਓ ਬਚਨ ਬਿਲਾਸ।
ਅਬ ਮਿਰਗੀ ਛੁਟ ਆਈ ਤੁਮ ਪਾਸ।
ਲਗਤ ਮਿਰਗੀ ਤਹਾ ਤੇ ਵੇ ਗਿਰਿਓ।
ਪਰਿਓ ਭੂਮ, ਸੀਸ ਫੂਟ ਮਰਿਓ।੧੦।"

ਸਾਖੀ ਪੂਰਨ ਹੋਈ।੭੩।

——

ਸਾਖੀ ੯

# ਸਾਖੀ (ਗੁਰੂ) ਅਮਰਦਾਸ ਜੀ ਦੇ ਮਿਲਾਪ ਦੀ

ਬਾਸਰਕੀ ਵਿਚ ਤੇਜੋ ਦੇ ਘਰ ਅਮਰਦਾਸ ਜੀ ਪਲੇਠੀ ਦੇ ਪੁੱਤਰ ਹੋਏ। ਅਮਰਦਾਸ ਜੀ ਸਾਲ ਵਿਚ ਦੋ ਵਾਰ ਗੰਗਾ ਇਸ਼ਨਾਨ ਜਾਣ ਲੱਗ ਪਏ।

"ਗੰਗਾ ਸੇਵਨ ਬ੍ਰਤ ਮਨ ਧਰਾ।
ਬਰਖ ਮਾਹਿ ਜਾਤ੍ਰਾ ਦੁਇ ਧਰਾ।...੫।"

ਅਮਰਦਾਸ ਜੀ ਨੇ ਵੱਡੀ ਕੰਨਿਆਂ ਸੂੜੀ ਖੱਤਰੀ 'ਰਾਮੇ' ਨਾਲ ਵਿਆਹੀ, ਤੇ ਛੋਟੀ ਬੀਬੀ ਭਾਨੀ ਸੋਢੀ ਹਰਿਦਾਸ ਦੇ ਪੁੱਤਰ ਜੇਠਾ ਜੀ ਨਾਲ ਵਿਆਹ ਦਿਤੀ।

ਅਮਰਦਾਸ ਜੀ ਘਰ ਦੇ ਚੁਬਾਰੇ ਵਿਚ ਬੈਠੇ ਤਪ ਕਰਦੇ ਰਹਿੰਦੇ ਤੇ ਸਮੇਂ ਸਿਰ

ਗੰਗਾ ਇਸ਼ਨਾਨ ਕਰਨ ਜਾਂਦੇ।

"ਬਹੁਤ ਕਾਲ ਇਹ ਬਿਧ ਸੋ ਬੀਤਾ।
ਉਨੀਸ ਬਾਰ ਗੰਗਾ ਬ੍ਰਤ ਕੀਤਾ।੧੨।
ਬਹੁੜੋ ਬਾਰ ਬੀਸਵੀਂ ਗਏ।
ਸੁਧ ਸਨਾਨ ਕਰ ਆਵਤ ਭਏ।
ਮਾਰਗ ਮਾਹਿ 'ਮਿਹੜਾ' ਇਕ ਗਾਉ।
ਤਹਾ ਰਹੇ ਬ੍ਰਹਮਨ 'ਦੁਰਗੋ' ਨਾਉ।੧੩।
'ਸਾਰਸੁਤ ਭੰਭੀ' ਜਾਤ ਕਹਾਵੈ।
ਜਾਤ੍ਰੀ ਆਇ ਤਹਾ ਸੁਖ ਪਾਵੇਂ।
ਸਾਹਿਬ ਤਾ ਕੇ ਗ੍ਰਿਹ ਮੋ ਆਇ।
ਸੈਨ ਕੀਓ ਦੁਪਹਿਰ ਬਿਤਾਇ।੧੪।
ਵੈ ਬ੍ਰਹਮਨ ਬਿਦਿਆ ਪੜਿਓ ਬਸੇਖਾ।
ਸਾਹਿਬ ਕੇ ਚਰਨਨ ਢਿਗ ਦੇਖਾ।
ਨਿਰਖਿ ਚਰਨ 'ਪਦਮ' ਆਕਾਰ।
ਤਬ ਤਿਨ ਮਨ ਮੋ ਕੀਓ ਬਿਚਾਰ।੧੫।"

ਪੰਡਤ ਨੇ ਪਛਾਣ ਲਿਆ, ਕਿ ਇਹ 'ਪਦਮ ਚਕਰ' ਦਾ ਮਾਲਕ ਰਾਜ਼ਾ ਜਾਂ ਗੁਰੂ ਬਣੇਗਾ।

ਤੁਰਨ ਲਗਿਆਂ ਗੁਰੂ ਜੀ ਉਸਨੂੰ ਕੁਛ ਦੇਣ ਲੱਗੇ, ਤਾਂ ਪੰਡਤ ਨੇ ਕਿਹਾ,

"ਅਬ ਨਹੀਂ ਕਛੁ ਲੇਹੁ, ਬਚਨ ਮੁਹਿ ਦੇਵੋ।
ਜਬ ਵਿਭੁ ਹੋਇ, ਮਾਗੋ ਸੋ ਲੇਵੋ।੧੭।"

ਗੁਰੂ ਜੀ ਨੇ ਬਚਨ ਦੇ ਦਿਤਾ। ਅੱਗੇ ਰਸਤੇ ਵਿਚ ਗੁਰੂ ਜੀ ਨੂੰ ਇਕ ਬ੍ਰਹਮਚਾਰੀ (ਸਾਧੂ) ਮਿਲ ਪਿਆ। ਹਜ਼ੂਰ ਉਸ ਨੂੰ ਘਰ ਲੈ ਗਏ, ਤੇ ਪ੍ਰਸਾਦ ਛਕਾਇਆ, ਸੇਵਾ ਕੀਤੀ। ਗੱਲਾਂ ਬਾਤਾਂ ਵਿਚ ਸਾਧੂ ਨੇ ਪੁਛਿਆ, ਕਿ ਆਪ ਦਾ ਗੁਰੂ ਕੌਣ ਹੈ। ਅੱਗੋਂ ਹਜ਼ੂਰ ਨੇ ਕਿਹਾ, ਕਿ ਮੈਂ ਅਜੇ ਭਾਲ ਵਿਚ ਹਾਂ, ਗੁਰੂ ਧਾਰਨ ਨਹੀਂ ਕੀਤਾ।

"ਬ੍ਰਹਮਚਾਰੀ ਇਹ ਬਚਨ ਸੁਨ, ਅਤ ਮਨ ਤਨ ਦੁਖ ਮਾਨ।
ਮਮ ਤੀਰਥ ਬ੍ਰਤ ਬ੍ਰਿਥਾ ਭਏ, ਕੀਓ ਜੋ ਤੁਮ ਸੋ ਖਾਨ।੨੧।"

ਇਸਤਰਾਂ ਸਾਧੂ ਨਾਰਾਜ਼ ਹੋ ਕੇ ਤੁਰ ਗਿਆ। ਹਜ਼ੂਰ ਦੇ ਮਨ ਵਿਚ ਗੁਰੂ ਦੀ ਚਾਹ ਪਰਬਲ ਹੋ ਗਈ। ਆਪ ਸਦਾ ਏਸੇ ਸੋਚ ਵਿਚ ਰਹਿੰਦੇ।

ਗੁਰੂ ਅੰਗਦ ਦੇਵ ਜੀ ਦੀ ਪੁੱਤਰੀ 'ਬੀਬੀ ਅਮਰੋ' ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਅੰਮ੍ਰਿਤ ਵੇਲੇ ਉਠ ਕੇ ਬੀਬੀ ਬਾਣੀ ਪੜ੍ਹਿਆ ਕਰਦੀ ਸੀ।

ਅਮਰਦਾਸ ਜੀ ਚਿੰਤਾ ਵਿਚ ਸਾਰੀ ਰਾਤ ਜਾਗਦਿਆਂ ਗੁਜ਼ਾਰੀ। ਅੰਮ੍ਰਿਤ ਵੇਲੇ ਬੀਬੀ ਨੇ ਸਬਦ ਪੜ੍ਹਿਆ,

"ਕਰਣੀ ਕਾਗਦੁ, ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ।...।"
ਭਇਆ ਮਨੂਰੁ, ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ।
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ।"

(ਮਾਰੂ, ਮ: ੧, ਪੰਨਾ ੯੯੦)

ਸਵੇਰੇ ਅਮਰਦਾਸ ਜੀ ਨੇ ਆ ਕੇ ਬੀਬੀ ਨੂੰ ਪੁਛਿਆ, "ਬੇਟਾ ! ਇਹ ਤੂੰ ਕਿਸ ਦੀ ਬਾਣੀ ਪੜ੍ਹ ਰਹੀ ਸੈਂ ।"

ਬੀਬੀ ਨੇ ਉਤਰ ਦਿਤਾ, "ਇਹ ਗੁਰੂ ਨਾਨਕ ਮਹਾਰਾਜ ਦੀ ਬਾਣੀ ਹੈ । ਰਬਾਬੀ ਬਲਵੰਡ ਮੇਰੇ ਪਿਤਾ ਜੀ ਸਾਮ੍ਹਣੇ ਇਹ ਪੜ੍ਹਿਆ ਕਰਦਾ ਹੈ,ਸੋ ਮੈਂ ਯਾਦ ਕਰ ਲਈ ਹੈ ।"

ਅਮਰਦਾਸ ਜੀ ਨੇ ਬੇਨਤੀ ਕੀਤੀ, ਕਿ ਮੈਨੂੰ ਗੁਰੂ ਮਹਾਰਾਜ ਪਾਸ ਲੈ ਚੱਲ । ਬੀਬੀ ਨੇ ਕਿਹਾ, "ਪਿਤਾ ਜੀ ਦਾ ਹੁਕਮ ਹੈ, ਕਿ ਬਿਨਾਂ ਬੁਲਾਏ ਨਹੀਂ ਆਉਣਾ ।"

ਅਮਰਦਾਸ ਜੀ ਜ਼ੋਰ ਦੇ ਕੇ ਬੀਬੀ ਨੂੰ ਨਾਲ ਲੈ ਗਏ । ਬੀਬੀ, ਆਪ ਅੰਦਰ ਗਈ, ਤੇ ਅਮਰਦਾਸ ਜੀ ਨੂੰ ਬਾਹਰ ਖਲ੍ਹਾਰ ਗਈ । ਵੇਖ ਕੇ ਗੁਰੂ ਜੀ ਨੇ ਕਿਹਾ,

"ਬਿਨਾ ਬੁਲਾਏ ਕਿਉ ਤੁਮ ਆਏ ।
ਜਿਨ ਸੰਗ ਹੁਇ ਆਏ, ਤਿਨ ਕਿਉ ਨ ਲਿਆਏ ।੫੦।"

ਹੁਕਮ ਪਾ ਕੇ ਬੀਬੀ ਅਮਰਦਾਸ ਜੀ ਨੂੰ ਅੰਦਰ ਲੈ ਗਈ ।

"ਸਤਗੁਰ ਗਲ ਮਿਲਨੇ ਕੋ ਕਰਾ ।
ਸਾਹਿਬ ਸਿਰ ਚਰੰਨਨ ਪਰ ਧਰਾ । ..੫੨।"

ਗੁਰੂ ਅੰਗਦ ਦੇਵ ਜੀ ਨੇ ਆਦਰ ਨਾਲ ਪਾਸ ਬਿਠਾ ਲਿਆ । ਏਨੇ ਤਕ ਲੰਗਰ ਵਰਤਾਉਣ ਦਾ ਸਮਾਂ ਹੋ ਗਿਆ । ਗੁਰੂ ਜੀ ਅਮਰਦਾਸ ਜੀ ਨੂੰ ਨਾਲ ਲੈ ਗਏ ।

"ਅੰਜਾ ਮਾਸ† ਭਇਓ ਸਿਧ ਰਸੋਈ ।
ਅਵਰ ਦਾਲ ਭਾਤ ਭੀ ਹੋਈ ।
ਦੇਖ ਮਾਸ ਕੀਨਾ ਬਿਸਵਾਸ ।
ਜੋ ਸਤਗੁਰ ਦਿਆਲ ਨਾ ਦੇਵੈ ਮਾਸ ।੫੫।"

ਜਾਣੀਜਾਣ ਗੁਰੂ ਜੀ ਨੇ ਰਸੋਈਏ ਨੂੰ ਕਿਹਾ, ਕਿ ਅਮਰਦਾਸ ਜੀ ਨੂੰ ਮਾਸ ਨਹੀਂ ਦੇਣਾ । ਪਰ ਗੁਰੂ ਜੀ ਅੱਗੇ ਮਾਸ ਪਰੋਸਿਆ ਗਿਆ ।

"ਸਤਿਗੁਰ ਕੇ ਥਾਲ ਪਰੋਸਾ ਮਾਸ ।
ਪੁਨ ਦੇਖ ਮਾਸੁ ਮਨ ਕਰਿਓ ਬਿਸਾਸ ।੫੭।"

---

† ਬੱਕਰੇ ਦਾ ਮਾਸ । ਪਰ ਸੱਤਾ ਬਲਵੰਡ ਦੀ ਵਾਰ ਵਿਚ 'ਖੀਰ ਘਿਆਲੀ' (ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ।) ਦਾ ਜ਼ਿਕਰ ਹੈ, ਮਾਸ ਦਾ ਕਿਤੇ ਨਹੀਂ । ਮਾਸ ਦੀ ਕਥਾ ਪਿਛੋਂ ਲੇਖਕਾਂ ਨੇ ਜੋੜ ਦਿਤੀ ਜਾਪਦੀ ਹੈ । ਗੁਰੂ ਅੰਗਦ ਦੇਵ ਜੀ ਦੀ ਰਹਿਣੀ ਨਾਲ ਮਾਸ ਦਾ ਜੋੜ ਨਹੀਂ ਬਣਦਾ ।

(ਗੁਰੂ ਜੀ ਦੀ ਸ਼ਰਨ ਆਉਣ ਤੋਂ ਪਹਿਲਾਂ ਅੰਗਦ ਦੇਵ ਜੀ ਵੀ ਵੈਸ਼ਨੋ ਦੇਵੀ ਦੇ ਭਗਤ ਸਨ। ਸੋ, ਮਨ ਨਹੀਂ ਮੰਨਦਾ, ਕਿ ਹਜ਼ੂਰ ਮਾਸ ਖਾਂਦੇ ਹੋਣਗੇ। ਮਾਸ ਜੰਗੀ ਯੋਧਿਆਂ ਦੀ ਖ਼ੁਰਾਕ ਮੰਨਿਆਂ ਜਾਂਦਾ ਸੀ, ਤਪੱਸਵੀਆਂ ਦੀ ਨਹੀਂ। ਪਤਾ ਨਹੀਂ, ਕੁਛ ਸਿੱਖ ਇਤਿਹਾਸਕਾਰਾਂ ਨੇ ਇਹ ਸਾਖੀ ਕਿਸ ਆਸ਼ੇ ਨਾਲ ਲਿਖੀ ਹੈ।)

ਅਮਰਦਾਸ ਜੀ ਨੇ ਸੋਚਿਆ, "ਜੋ ਭੋਜਨ ਗੁਰੂ ਕਰੇ, ਸਿੱਖ ਵਾਸਤੇ ਉਹਾ ਪਵਿੱਤਰ ਹੈ। ਮਹਾਰਾਜ ਕਿਰਪਾ ਕਰਕੇ ਸੀਤ ਪ੍ਰਸਾਦ ਬਖ਼ਸ਼ਣ, ਤਾਂ ਮੇਰੇ ਧੰਨ ਭਾਗ।"

ਗੁਰੂ ਜੀ ਨੇ ਦੋ-ਕੁ ਗਰਾਹੀਆਂ ਛਕ ਕੇ ਬਾਕੀ ਥਾਲ ਅਮਰ ਦਾਸ ਜੀ ਅੱਗੇ ਧਰ ਦਿਤਾ। ਉਹ ਛਕ ਕੇ ਤ੍ਰਿਪਤ ਹੋਏ।

ਓਸੇ ਦਿਨ ਤੋਂ ਅਮਰਦਾਸ ਜੀ ਸੇਵਾ ਵਿਚ ਜੁੱਟ ਗਏ। ਆਪ ਪਹਿਰ ਰਾਤ ਰਹਿੰਦੀ ਜਲ ਲਿਆ ਕੇ ਗੁਰੂ ਜੀ ਦਾ ਇਸ਼ਨਾਨ ਕਰਾਉਂਦੇ। ਇਸ ਤਰਾਂ ਬਾਰਾਂ ਸਾਲ ਬੀਤ ਗਏ।

ਇਕ ਰਾਤ ਮੀਂਹ ਬਰਸ ਰਿਹਾ ਸੀ, ਰਾਤ ਹਨੇਰੀ ਸੀ। ਅਮਰਦਾਸ ਜੀ ਜਲ ਲਈ ਆ ਰਹੇ ਸਨ, ਜਾਂ ਜੁਲਾਹਿਆਂ ਦੇ ਘਰ ਪਾਣੀ ਦੇ ਟੋਏ ਵਿਚ ਡਿੱਗ ਪਏ।

ਖੜਾਕ ਸੁਣ ਕੇ ਜੁਲਾਹੇ ਨੇ ਪੁਛਿਆ, ਤਾਂ ਜੁਲਾਹੀ ਨੇ ਕਿਹਾ, 'ਅਮਰੂ ਨਿਥਾਂਵਾਂ ਹੋਣਾ ਹੈ।'

"ਨਿਥ੍ਹਾ ਹੋਇ ਈਹਾਂ ਰਹਾ, ਕੁਲ ਗ੍ਰਿਹ ਦੀਆ ਤਿਆਗ।
ਜਗ ਉਪਹਾਸ ਜਾਨੇ ਨਹੀ, ਰਹਿਓ ਤਪੇ ਢਿਗ ਲਾਗ।੭੬।"

ਅੱਗੋਂ ਅਮਰਦਾਸ ਜੀ ਨੇ ਕਿਹਾ,

"ਜੁਲਾਹੀ ਤੂੰ ਕਮਲੀ ਭਈ, ਤੋ ਕੋ ਬੁਧ ਨ ਆਹਿ।
ਮੈਂ ਐਸਾ ਸਤਗੁਰ ਸੇਵਿਆ, ਕਹੈ ਨਿਥਾਵਾ ਕਾਹਿ।੭੭।"

ਅਮਰਦਾਸ ਪਾਣੀ ਦਾ ਭਾਂਡਾ ਬਚਾ ਕੇ ਲੈ ਗਏ। ਉਧਰ ਜੁਲਾਹੀ ਕਮਲੀ ਹੋ ਗਈ।

"ਈਹਾ ਜੁਲਾਈ ਗਈ ਬਉਰਾਇ।
ਦਾਤਨ ਕਾਟੈ, ਮੁਖ ਬਕੇ ਬਕਾਇ।੭੮।"

ਸਵੇਰੇ ਗੁਰੂ ਅੰਗਦ ਦੇਵ ਜੀ ਨੇ ਅਮਰਦਾਸ ਨੂੰ ਜੁਲਾਹੀ ਬਾਰੇ ਪੁਛਿਆ, ਤਾਂ ਉਹਨਾਂ ਅੱਗੋਂ ਉਤਰ ਦਿਤਾ, "ਆਪ ਜਾਣੀ ਜਾਣ ਹੋ, ਮੈਂ ਕੀ ਕਹਾਂ।"

ਗੁਰੂ ਜੀ ਨੇ ਜੁਲਾਹੀ ਤੇ ਜੁਲਾਹੇ ਬੁਲਾ ਲਏ। ਗੁਰੂ ਜੀ ਦੇ ਪੁਛਣ ਉਤੇ ਜੁਲਾਹੇ ਨੇ ਸਭ ਸੱਚੋ ਸੱਚ ਕਹਿ ਦਿਤਾ।

ਗੁਰੂ ਅੰਗਦ ਦੇਵ ਜੀ ਨੇ ਪਰਸੰਨ ਹੋ ਕੇ ਅਮਰਦਾਸ ਜੀ ਨੂੰ ਵਰ ਦਿਤੇ,

"ਤੁਮ ਹੋ ਨਿਥਾਵੇ ਥਾਨ। ਦੇਹੋ ਨਿਮਾਨੇ ਮਾਨ।
ਨਿਹ-ਓਟ ਓਟ ਤੁਮਾਰ। ਨਿਧਰਿਆ ਧਿਰ ਸੁਖ ਸਾਰ।੮੯।
ਤੁਮ ਦਿਆਲ ਗਈ ਬਹੋੜ। ਸਭ ਜਗਤ ਬੰਦੀ ਛੋੜ।
ਭੰਨਨ ਘੜਨ ਸਮਰਥ। ਜਗ ਰਿਜਕ ਤੁਮਰੇ ਹੱਥ।੮੯।
ਬਰ ਅਸਟ ਦੀਏ ਦਿਆਲ। ਕੀਨਾ ਬਚਨ ਤਤਕਾਲ।

ਲਿਆਉ ਬਸਤ੍ਰ ਨਵੀਨ । ਕੇਸੀ ਸਨਾਨ ਪੁਨ ਕੀਨ ।੯੦।
ਅੰਮ੍ਰਿਤ ਇਸਨਾਨ ਕਰਾਇ ਕੇ, ਪਹਿਰਾਏ ਬਸਤ੍ਰ ਨਵੀਨ ।
ਗੁਰਿਆਈ ਜਗ ਕੀ ਦਈ, ਸਤਿਗੁਰ ਪੁਰਖ ਪ੍ਰਬੀਨ ।੯੧।
ਰਾਜ ਜੋਗ ਸਿੰਘਾਸਨ ਦੀਨਾ ।
ਨਿਜ ਹਾਥ ਤਿਲਕ ਗੁਰ ਕੀਨਾ ।...੯੨।"

ਉਸ ਸਮੇਂ ਸਭ ਦੇਵੀ ਦੇਵਤਿਆਂ ਨੇ ਆ ਕੇ ਗੁਰੂ ਅਮਰ ਦਾਸ ਜੀ ਦੀ ਉਸਤਤ ਗਾਈ ਤੇ ਨਮਸਕਾਰ ਕੀਤੀ ।

"ਸਭ ਦੇਵੀ ਦੇਵ ਸਨਮੁਖ ਖਰੇ, ਰਿਧਿ ਸਿਧਿ ਬਿਉਹਾਰ ।
ਆਗਿਆਕਾਰੀ ਸਭ ਖੜੇ, ਸਤਗੁਰ ਕੇ ਦਰਬਾਰ ।੯੬।"

ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦਾ ਸਗਨ ਦਿਤਾ,

"ਪੰਜ ਪੈਸੇ ਨਲਏਰ ਮੰਗਾਇਆ ।
ਸਤਿਗੁਰ ਦਿਆਲ ਲੇ ਪੱਲੇ ਪਾਇਆ ।੧੦੫।"

ਸਾਖੀ ਪੂਰਨ ਹੋਈ ।੭੪।

---

ਸਾਖੀ ੧੦

# ਸਾਖੀ ਗੁਰੂ ਅਮਰ ਦਾਸ ਜੀ ਬਾਸਰਕੇ ਗਏ

ਗੁਰੂ ਅਮਰਦਾਸ ਜੀ ਨੂੰ ਗੱਦੀ ਦੇਣ ਪਿਛੋਂ ਦੂਸਰੇ ਪਾਤਸ਼ਾਹ ਨੇ ਹੁਕਮ ਕੀਤਾ, ਕਿ ਆਪ ਬਾਸਰਕੀ ਚਲੇ ਜਾਉ । ਹੁਕਮ ਮੰਨ ਕੇ ਗੁਰੂ ਅਮਰਦਾਸ ਜੀ ਬਾਸਰਕੀ ਚਲੇ ਗਏ । ਓਥੇ ਹਜ਼ੂਰ ਇਕ ਤਲਾਅ ਦੇ ਕੰਢੇ ਪਿੱਪਲ ਦੀ ਛਾਂਵੇਂ ਸਮਾਂ ਗੁਜ਼ਾਰਿਆ ਕਰਦੇ । ਉਸ ਦਾ ਲੋਕਾਂ 'ਗੁਰੂਆਨਾ' ਨਾਮ ਰੱਖ ਦਿਤਾ ।

"ਗੁਰੂਆਨਾ ਰਾਖਾ ਜਗ ਨਾਉ ।੮।"

ਕੁਛ ਸਮੇਂ ਪਿਛੋਂ ਅਮਰਦਾਸ ਜੀ ਖਡੂਰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਗਏ । ਏਥੇ ਗੋਂਦਾ (ਮਰਵਾਹੀ ਖੱਤਰੀ) ਆਇਆ । ਉਸਨੇ ਬੇਨਤੀ ਕੀਤੀ, ਮੈਂ ਗੋਇੰਦ-ਵਾਲ ਨਵਾਂ ਨੱਗਰ ਵਸਾਇਆ ਹੈ, ਆਪ ਓਥੇ ਚੱਲ ਕੇ ਨਿਵਾਸ ਕਰੋ ।

ਗੁਰੂ ਅੰਗਦ ਦੇਵ ਜੀ ਨੇ ਅਮਰਦਾਸ ਜੀ ਨੂੰ ਹੁਕਮ ਕੀਤਾ, ਕਿ ਆਪ ਸਣੇ ਪ੍ਰਵਾਰ ਗੋਇੰਦਵਾਲ ਜਾ ਵੱਸੋ ।

ਗੁਰੂ ਅੰਗਦ ਦੇਵ ਜੀ ਨੇ ਪੁਛਿਆ, "ਤੁਹਾਡੇ ਘਰ ਕਿੰਨੀ ਸੰਤਾਨ ਹੈ ।"

ਅਮਰਦਾਸ ਜੀ ਨੇ ਉਤਰ ਦਿਤਾ,

"ਗੁਰ ਅਮਰ ਸਾਹਿਬ ਸਭ ਕਥਾ ਸੁਨਾਈ ।
ਦੁਇ ਕੰਨਿਆ ਥੀ, ਸੋ ਦੋਊ ਬਿਆਹੀ ।੧੯।
ਅਵਰ ਸੰਤਾਨ ਹਮਰੇ ਨਹੀ ਕਾਮ ।
ਮਨ ਪ੍ਰੀਤ ਚਰਨ ਸਤਗੁਰ ਅਭਰਾਮ ।...੨੦।"

ਗੁਰੂ ਅੰਗਦ ਦੇਵ ਜੀ ਨੇ ਵਰ ਦਿਤਾ,

"ਬਾਬੇ ਜੀ* ਗ੍ਰਿਹ ਦੁਇ ਪੁਤ੍ਰ, ਕਰਿ ਬਚਨ ਦੀਏ ਹਮ ਦੋਇ।
ਅਬ ਦੁਇ ਪੁਤ੍ਰ ਤੁਮਰੇ ਹੋਵੈ, ਬਚਨ ਸਫਲ ਮਮ ਹੋਇ।੨੧।"

ਗੁਰੂ ਅਮਰਦਾਸ ਜੀ ਹੁਕਮ ਮੰਨ ਕੇ ਗੋਇੰਦਵਾਲ ਚਲੇ ਗਏ। ਸ਼ਰਧਾਲੂਆਂ ਨੇ ਉਹਨਾਂ ਵਾਸਤੇ ਸੁੰਦਰ ਮਕਾਨ ਬਣਾਇਆ ਸੀ।

"ਲੇ ਆਗਿਆ ਗਏ ਗੋਇੰਦਵਾਲ।
ਬਨੀ ਠੌਰ ਸੁੰਦਰ ਸੁਖਸਾਲ।
ਦੇਖ ਬਚਨ ਕੀਓ ਸਹਜ ਸੁਭਾਇ।
ਲਗੇ ਆਗਿ, ਏਹ ਜਲ ਬਲ ਜਾਇ।੨੩।"

(ਪਰ ਇਹ ਸਰਾਪ ਕਿਉਂ ਦਿਤਾ ? ਲੇਖਕ ਨੇ ਕਾਰਨ ਨਹੀਂ ਦੱਸਿਆ।)

ਉਹ ਮਕਾਨ ਅੱਗ ਲੱਗ ਕੇ ਸੜ ਗਿਆ। ਉਸੇ ਥਾਂ 'ਤੇ ਸਿੱਖਾਂ ਨੇ ਫਿਰ ਬਣਾ ਦਿਤਾ। ਉਪਰ ਚੁਬਾਰਾ ਵੀ ਪਾ ਦਿਤਾ। ਗੁਰੂ ਜੀ ਨੇ ਉਸ ਵਿਚ ਨਿਵਾਸ ਕੀਤਾ।

ਸਾਖੀ ਪੂਰਨ ਹੋਈ।੭੫।

——

ਸਾਖੀ ੧੧

# ਸਾਖੀ ਗੁਰੂ ਅੰਗਦ ਦੇਵ ਜੀ ਤੀਸਰੇ ਗੁਰੂ ਜੀ ਪਾਸ ਗਏ, ਤੇ ਮੋਹਰੀ ਤੇ ਮੋਹਨ ਦਾ ਜਨਮ

ਗੁਰੂ ਅੰਗਦ ਦੇਵ ਜੀ ਗੋਇੰਦਵਾਲ ਜਾ ਕੇ ਗੁਰੂ ਅਮਰਦਾਸ ਜੀ ਨੂੰ ਮਿਲੇ। ਹਜ਼ੂਰ ਅਮਰਦਾਸ ਜੀ ਨੂੰ ਨਾਲ ਲੈ ਕੇ ਨਦੀ (ਬਿਆਸਾ) ਕੰਢੇ ਜਾ ਖਲੇ। ਬਰਨ ਦੇਵਤਾ (ਪਾਣੀ ਦਾ ਦੇਵਤਾ) ਵੱਡੀ ਸਾਰੀ ਮੱਛੀ ਲੈ ਕੇ ਹਾਜ਼ਰ ਹੋਇਆ।

"ਤਹਾ ਬਰਨ ਰੂਪ ਧਰ ਮਿਲਨੇ ਆਏ।
ਏਕ ਮਛਲੀ ਬਡੀ ਸੰਗ ਲੇ ਆਏ।
ਚਰਨਿ ਚੂਮਿ ਪੁਨਿ ਭੇਟ ਚੜਾਈ।
ਪ੍ਰਭ ਨਿਜ ਸੰਕਲਪ ਜਾਨ ਰਖਵਾਈ।੫।
ਬਰਣਿ ਦੇਵ ਪਰ ਕ੍ਰਿਪਾ ਕਰਿ, ਕਹਿਉ ਬਚਨ ਮੁਖ ਏਹ।
ਪਰਸਾਦਿ ਕੜਾਹੀ ਜਬ ਬਟੇ, ਪ੍ਰਿਥਮ ਬਰਣਿ ਕੋ ਦੇਹੁ।੬।
ਹੇ ਪੁਰਖਾ ਜੀ, ਜਬ ਬਟੇ ਪ੍ਰਸਾਦਿ।
ਗੁਰ ਦਰਿਆਉ ਮੋ ਦੇਨਾ ਆਦਿ।...੭।"

(ਏਥੇ ਵੇਦਕ ਧਰਮ ਦਾ ਸਿਧਾਂਤ ਆ ਗਿਆ। ਅਗਨ ਦੇਵਤੇ ਦੀ ਪੂਜਾ, ਪਵਣ

---

* ਗੁਰੂ ਨਾਨਕ ਦੇਵ ਜੀ।

ਦੇਵਤੇ ਦੀ ਪੂਜਾ, ਬਰਣ [ਪਾਣੀ ਦੇ] ਦੇਵਤੇ ਦੀ ਪੂਜਾ ।)

ਬਰਣ ਦੇਵਤਾ ਵਿਦਿਆ ਹੋ ਗਿਆ । ਗੁਰੂ ਅੰਗਦ ਦੇਵ ਜੀ ਨੇ ਮੱਛੀ ਛਕਣ ਦੀ ਇਛਿਆ ਪਰਗਟ ਕੀਤੀ ।

"ਜੇ ਮਛਲੀ ਤੁਰਤ ਤਿਆਰ ਹੋਇ ਪਰੈ ।
ਤਬ ਵਾ ਕੋ ਪ੍ਰਸਾਦਿ ਹਮ ਕਰੈ ।੮।
ਗਾਵ ਤੇ ਸਿਖ ਕੋਊ ਊਹਾ ਆਇਆ ।
ਆਗਿਆ ਭਈ, ਮਛਲੀ ਤਲਿ ਲਿਆਇਆ ।
ਸਤਗੁਰ ਤਹਾਂ ਕੀਨ ਪ੍ਰਸਾਦਿ ।
ਦਿਆਲ ਹੋਇ ਕਹਿਓ, ਭਲੋ ਸੁਆਦਿ ।੯।"

(ਏਥੇ ਫਿਰ ਲੇਖਕ ਗੁਰੂ ਅੰਗਦ ਦੇਵ ਜੀ ਨੂੰ ਮਾਸਾਹਾਰੀ ਸਿੱਧ ਕਰਦਾ ਹੈ ।)

ਗੁਰੂ ਅੰਗਦ ਦੇਵ ਜੀ, ਅਮਰਦਾਸ ਜੀ ਨੂੰ ਨਾਲ ਖਡੂਰ ਲੈ ਗਏ । ਕੁਛ ਦਿਨ ਓਥੇ ਗੁਜ਼ਾਰ ਕੇ ਅਮਰਦਾਸ ਜੀ ਫਿਰ ਗੋਇੰਦਵਾਲ ਆ ਗਏ ।

ਫਿਰ ਅਮਰਦਾਸ ਜੀ ਰੋਜ਼ ਖਡੂਰ ਜਾਂਦੇ, ਤੇ ਦੂਸਰੀ ਪਾਤਸ਼ਾਹੀ ਨੂੰ ਭੋਜਨ ਛਕਾ ਕੇ ਵਾਪਸ ਗੋਇੰਦਵਾਲ ਆ ਜਾਂਦੇ ।

(ਸਰੂਪ ਦਾਸ ਦੀ ਲਿਖਤ ਤੋਂ ਇਉਂ ਜਾਪਦਾ ਹੈ, ਜਿਵੇਂ ਦੋਵੇਂ ਸਾਹਿਬਜ਼ਾਦੇ ਜੌੜੇ ਜਨਮੇ ਹਨ ।)

"ਦੁਹੂੰ ਪ੍ਰਕਾਸ ਏਕ ਦਿਨ ਕੀਆ ।
ਪਰਮਾਨੰਦ ਮੰਗਲ ਗ੍ਰਿਹ ਥੀਆ ।
ਪ੍ਰਿਥਮੇ ਜਨਮੁ ਮੋਹਰੀ ਦਾਸ ।
ਭਗਤ-ਭਾਨ ਭਇਓ ਕੁਲ ਪ੍ਰਕਾਸ ।੧੪।
ਪੁਨ ਜਨਮੇ ਮੋਹਣ ਪਰਮ ਅਵਧੂਤ ।
ਤਤ-ਗਿਆਨ ਆਏ ਧਰ ਰੂਪ ।...੧੫।"

ਸਾਖੀ ਪੂਰਨ ਹੋਈ ।੭੬।

——

ਸਾਖੀ ੧੨

# ਸਾਖੀ ਮੋਹਰੀ ਤੇ ਮੋਹਨ ਖਡੂਰ ਗਏ

ਅਮਰਦਾਸ ਜੀ ਦੋਹਾਂ ਸਾਹਿਬਜ਼ਾਦਿਆਂ ਨੂੰ ਲੈ ਕੇ ਖਡੂਰ ਗੁਰੂ ਅੰਗਦ ਦੇਵ ਜੀ ਪਾਸ ਗਏ । ਗੁਰੂ ਅੰਗਦ ਦੇਵ ਜੀ ਬੜੇ ਪਰਸੰਨ ਹੋਏ ।

ਸਾਖੀ ਪੂਰਨ ਹੋਈ ।੭੭।

——

ਸਾਖੀ ੧੩

# ਸਾਖੀ ਖਡੂਰ ਦੇ ਜੋਗੀ ਦੀ

ਈਰਖਾ ਵੱਸ ਜੋਗੀ ਨੇ ਆਪਣੇ ਸ਼ਰਧਾਲੂਆਂ ਨੂੰ ਸਿਖਾ ਕੇ ਗੁਰੂ ਜੀ ਪਾਸ ਭੇਜਿਆ। ਉਹਨਾਂ ਜਾ ਕੇ ਗੁਰੂ ਜੀ ਨੂੰ ਕਿਹਾ, 'ਜਾਂ ਮੀਂਹ ਬਰਸਾਓ, ਜਾਂ ਇਹ ਨੱਗਰ ਛੱਡ ਜਾਉ। ਜਿਹੜਾ ਮੀਂਹ ਪੁਆ ਦੇਵੇ, ਓਹਾ ਏਥੇ ਰਹੇ।'

ਗੁਰੂ ਜੀ ਨੇ ਕਿਹਾ,'ਮੀਂਹ ਵਰ੍ਹਾਉਣਾ ਸਾਡੇ ਵੱਸ ਨਹੀਂ। ਅਸੀਂ ਚਲੇ ਜਾਂਦੇ ਹਾਂ।"

ਗੁਰੂ ਜੀ ਖਡੂਰ ਛੱਡ ਕੇ 'ਖ਼ਾਨਰਜਾਦਾ' ਦੀ ਜੂਹ ਵਿਚ ਥੇਹ ਉਤੇ ਜਾ ਬੈਠੇ।

ਗੁਰੂ ਅਮਰਦਾਸ ਜੀ ਖਡੂਰ ਦਰਸ਼ਨ ਹਿਤ ਆਏ, ਤਾਂ ਸਾਰੀ ਕਹਾਣੀ ਸੁਣ ਕੇ ਬਹੁਤ ਦੁਖੀ ਹੋਏ।

"ਗੁਰ ਅਮਰ ਪੁਰਖ ਤਬ ਨੀਤ ਬਿਚਾਰਾ।
ਜੋਗੀ ਕੀਨ ਪਾਪ ਅਧਕਾਰਾ।
ਮੇਰਾ ਸਤਗੁਰ ਜਿਨੇ ਦੁਖਾਇਆ।
ਸੋ ਤੋ ਫਲੁ ਚਾਹੇ ਅਬ ਪਾਇਆ।੧੫।"

ਗੁਰੂ ਅਮਰ ਦਾਸ ਜੀ ਨੇ ਨਗਰ ਦੇ ਲੋਕਾਂ ਨੂੰ ਬੁਲਾ ਕੇ ਕਿਹਾ, "ਜਾਉ, ਜੋਗੀ ਨੂੰ ਕਹੋ, ਉਹ ਮੀਂਹ ਪੁਆਏ। ਉਹ ਨਾ ਪੁਆ ਸੱਕੇ, ਤਾਂ ਅਸੀਂ ਪੁਆਵਾਂਗੇ।"

"ਜੇ ਜੋਗੀ ਸੋ ਕਾਜ ਨ ਸਰੇ।
ਤਬ ਅਬ ਹੀ ਹਮ ਬਰਖਾ ਕਰੇ।...੧੮।"

ਲੋਕ ਜੋਗੀ ਕੋਲ ਗਏ, ਤਾਂ ਉਹਨੇ ਅੱਗੋਂ ਝਿੜਕ ਕੇ ਕਿਹਾ,

"ਜੋਗੀ ਪੀਰ ਤਾ ਸੋ ਇਮ ਭਾਖੀ।
ਮੂਠੀ ਮੋ ਬਰਖਾ ਨਹੀ ਰਾਖੀ।...੧੯।"

ਲੋਕ ਪਰਤ ਕੇ ਗੁਰੂ ਅਮਰਦਾਸ ਜੀ ਪਾਸ ਆ ਗਏ। ਹਜ਼ੂਰ ਨੇ ਫ਼ੁਰਮਾਇਆ,

"ਸਤਗੁਰ ਬਚਨ ਬਿਲਾਸ, ਸਹਜ ਭਾਇ ਤਾਂ ਸੋ ਕਹਿਓ।
ਜੋਗੀ ਪਗ ਰੱਸਾ ਪਾਇ, ਜਹਾਂ ਖੈਂਚੋਂ, ਬਰਖਾ ਤਹਾਂ।੨੧।"

ਜੱਟਾਂ ਨੇ ਓਵੇਂ ਕੀਤਾ। ਜਿੱਧਰ ਜੋਗੀ ਨੂੰ ਲੈ ਜਾਣ, ਓਧਰੇ ਮੀਂਹ ਵਰ੍ਹਦਾ ਜਾਏ। ਏਥੋਂ ਤਕ, ਕਿ

"ਸਭ ਅੰਗ ਜੋਗੀ ਕਾਟ। ਲੇ ਗਏ ਸਗਲੇ ਬਾਂਟ।੨੪।"

ਫਿਰ ਗੁਰੂ ਅਮਰਦਾਸ ਜੀ ਨਾਲ ਨਗਰ ਦੇ ਲੋਕ ਗੁਰੂ ਅੰਗਦ ਦੇਵ ਜੀ ਪਾਸ ਗਏ। ਅਮਰਦਾਸ ਜੀ ਨੇ ਜਾ ਕੇ ਚਰਨ ਛੋਹੇ, ਤਾਂ ਗੁਰੂ ਅੰਗਦ ਦੇਵ ਜੀ ਨੇ ਉਹਨਾਂ ਵੱਲ ਕੰਡ ਕਰ ਲਈ।

"ਗੁਰੂ ਅਮਰ ਚਰਨ-ਬੰਦਨਾ ਕਰੀ।
ਗੁਰੂ ਅੰਗਤ ਮੁਖ ਫੇਰ ਪੀਠ ਕਰ ਧਰੀ।੨੯।

ਗੁਰੂ ਅਮਰਦਾਸ ਜੀ ਦੇ ਪੁਛਣ ਉਤੇ, ਗੁਰੂ ਅੰਗਦ ਦੇਵ ਜੀ ਨੇ ਫ਼ੁਰਮਾਇਆ, ਕਿ

ਤੁਹਾਨੂੰ ਕਿਸੇ ਨਾਲ ਵੈਰ ਨਹੀਂ ਸੀ ਕਰਨਾ ਚਾਹੀਦਾ।

ਸੰਗਤਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਫਿਰ ਖਡੂਰ ਚਲੇ ਗਏ। ਖਡੂਰ ਨੂੰ ਜਾਂਦਿਆਂ ਰਸਤੇ ਵਿਚ ਪਿੰਡ ਭੈਰੋਂਪੁਰ (ਭਰੋਵਾਲ) ਦੇ ਖੀਉ (ਖੀਵਾ) ਭੱਲੇ ਨੇ ਗੁਰੂ ਜੀ ਨੂੰ ਘਿਉ ਵਾਲੀ ਖੀਰ ਛਕਾਈ। ਗੁਰਦੇਵ ਬੜੇ ਪਰਸੰਨ ਹੋਏ।

ਹਜ਼ੂਰ ਦੇ ਖਡੂਰ ਪੁੱਜਣ ਉਤੇ ਸੱਤੇ ਬਲਵੰਡ ਨੇ ਇਹ ਪਉੜੀ ਉਚਾਰੀ,

'ਫੇਰਿ ਵਸਾਇਆ ਫੇਰੁਆਣਿ, ਸਤਿਗੁਰਿ ਖਾਡੂਰੁ।...।"

(ਰਾਮਕਲੀ, ਪੰਨਾ ੯੬੭)

ਸਾਖੀ ਪੂਰਨ ਹੋਈ।੭੮।

---

ਸਾਖੀ ੧੪.

# ਆਗੇ ਸਾਖੀ ਅਉਰ ਚਲੀ।

ਸੰਗਤ ਨੂੰ ਨਾਲ ਲੈ ਕੇ ਗੁਰੂ ਅਮਰਦਾਸ ਜੀ ਖਡੂਰ ਵੱਲ ਦਰਸ਼ਨ ਕਰਨ ਆ ਰਹੇ ਸਨ। ਰਸਤੇ ਵਿਚ ਇਹ ਕੌਤਕ ਹੋਇਆ।

"ਮਗ ਪੜਾ ਹਾਡ ਮਿਰਤਕ ਕੋ ਅਹਾ।
ਸਹਜਿ ਭਾਇ ਸਤਿਗੁਰ ਪਗ ਛੁਹਾ।
ਛੁਹਤ ਚਰਨ ਮਾਨੁਖ ਉਠ ਭਇਆ।
ਸਭ ਦੇਖੰਤ ਗ੍ਰਿਹ ਅਪਨੇ ਗਇਆ।੩।"

(ਪੁਰਾਣਕ ਕਥਾਵਾਂ ਵਾਲੀ ਕਰਾਮਾਤ।)

ਸੰਗਤਾਂ ਨੇ ਜਾ ਕੇ ਗੁਰੂ ਅੰਗਦ ਦੇਵ ਜੀ ਨੂੰ ਦੱਸਿਆ, ਤਾਂ ਹਜ਼ੂਰ ਨੇ ਕਿਹਾ,

"ਚਰਨ ਤੁਮਾਰੇ ਪਦਮ ਹੈ, ਜਾਨਤ ਨਾਹੀ ਕੋਇ।
ਛੁਹਤ ਚਰਨ ਮਿਰਤਕ ਜੀਵੇ, ਅਕਥ ਕਥਾ ਜਗ ਹੋਇ।੬।"

ਫਿਰ ਦੂਸਰੇ ਗੁਰਦੇਵ ਨੇ ਕਿਹਾ, 'ਹੁਣ ਤੁਸੀਂ ਨਾ ਆਇਆ ਕਰੋ, ਅਸੀਂ ਗੋਇੰਦ-ਵਾਲ ਆਇਆ ਕਰਾਂਗੇ।'

ਸਾਖੀ ਪੂਰਨ ਹੋਈ।੭੯।

---

ਸਾਖੀ ੧੫.

# ਆਗੇ ਸਾਖੀ ਹੋਰ ਚਲੀ।

ਗੁਰੂ ਅਮਰਦਾਸ ਜੀ ਨੇ ਯਾਦ ਕੀਤਾ, ਤਾਂ ਗੁਰੂ ਅੰਗਦ ਦੇਵ ਜੀ, ਉਹਨਾਂ ਨੂੰ ਮਿਲਨ ਗੋਇੰਦਵਾਲ ਗਏ।

ਖਡੂਰ ਨੂੰ ਵਾਪਸ ਆਉਂਦਿਆਂ ਰਾਹ ਵਿਚ ਸੀਹਾਂ ਉਪਲ ਮਿਲਿਆ। ਉਹਨੇ ਪੁਤ੍ਰ ਦਾ ਮੁੰਡਨ ਸੰਸਕਾਰ ਕਰਨਾ ਸੀ। ਸੋ ਬਲੀ ਦੇਣ ਵਾਸਤੇ ਉਸ ਸੋ ਬੱਕਰੇ ਲਿਆਂਦੇ। ਗੁਰੂ

ਜੀ ਦੇ ਪੁੱਛਣ ਉਤੇ ਸੀਂਹੇਂ ਉਪਲ ਨੇ ਕਿਹਾ, 'ਮੇਰੇ ਜਠੇਰੇ ਬੜੇ ਸਖ਼ਤ ਹਨ। ਸੋ ਮੁੰਡਨ ਸਮੇਂ ਬਲੀ ਦੇਣੀ ਪੈਂਦੀ ਹੈ।'

ਗੁਰੂ ਜੀ ਨੇ ਫ਼ੁਰਮਾਇਆ,

"ਸੁਹਿਰਦ ਦੇਖ ਪ੍ਰਭ ਦਿਆ ਕਰ ਤਾਹ ਕਹੀ ਸਮਝਾਇ।
ਮਮ ਦੁਆਰੇ ਮੁੰਡਨ ਸਿਖ ਕਰੋ, ਬਿਘਨ ਨ ਹੋਵੈ ਕਾਇ।੧੮।
ਬਚਨ ਮਾਨ ਪ੍ਰਭ ਕੋ ਲੀਓ, ਕੀਨੇ ਅਜਾ ਖਲਾਸ।
ਸਤਗੁਰ ਦੁਆਰਿ ਮੂੰਡਨ ਸਿਖ ਕੀਓ, ਕਾਰਜ ਹੋਏ ਰਾਸ। ੯।"

[ਕੀ ਗੁਰੂ ਅੰਗਦ ਦੇਵ ਜੀ ਬੱਚਿਆਂ ਦੇ ਮੁੰਡਨ (ਸਿਰ ਮੁੰਨਣ) ਦੀ ਰਹਿ ਦੇਂਦੇ ਸਨ ? ਇਹ ਹਿੰਦੂ ਮੱਤ ਹੈ, ਸਿੱਖੀ ਨਹੀਂ।]

ਉਪਲ ਸੀਹਾਂ ਗੁਰੂ ਜੀ ਦਾ ਸਿੱਖ ਬਣ ਗਿਆ।

ਸਾਖੀ ਪੂਰਨ ਹੋਈ।੮।

——

ਸਾਖੀ ੧੯

# ਸਾਖੀ ਜੋਤੀ ਜੋਤ ਸਮਾਉਣ ਦੀ

ਅੰਤ ਸਮਾਂ ਨੇੜੇ ਜਾਣ ਕੇ ਗੁਰੂ ਅੰਗਦ ਦੇਵ ਜੀ ਨੇ ਸਭ ਨੂੰ ਬੁਲਾ ਲਿਆ। ਗੁਰੂ ਅਮਰ ਦਾਸ ਜੀ ਵੀ ਆ ਗਏ।

ਅੰਤ ਸਮੇਂ ਸਿੱਖਾਂ ਨੇ ਗੁਰੂ ਜੀ ਨੂੰ ਪੁਛਿਆ,

"ਨਾਮਦੇਵ, ਕੈਬੀਰ ਜੁ ਭਏ।
ਸਨਦੇਹੀ ਹਰਪੁਰ ਕੋ ਗਏ,
ਅਰੁ ਕੇਤਕ ਅਵਰ ਭਗਤ ਤਹ ਗਨੇ।
ਭਏ ਅਲੋਪ ਵੈ ਦੇਹੀ ਸਨੇ।੧੦।"

ਸ਼ਰਧਾਲੂਆਂ ਦਾ ਸ਼ੰਕਾ ਨਵਿਰਤ ਕਰਨ ਵਾਸਤੇ,

"ਸਿੰਘਾਸਨ ਪਰ ਗੁਰ ਭਏ ਅਲੋਪ।
ਜਿਮ ਛੀਰ ਸਮੁੰਦਰ ਰਹੇ ਪ੍ਰਭ ਗੋਪ। ..੧੩।"

ਲੋਕ ਵੇਖ ਕੇ ਬੜੇ ਹੈਰਾਨ ਹੋਏ। ਗੁਰੂ ਅਮਰਦਾਸ ਜੀ ਦੀ ਬੇਨਤੀ ਸੁਣ ਕੇ ਗੁਰੂ ਅੰਗਦ ਦੇਵ ਜੀ ਫਿਰ ਸਿੰਘਾਸਣ ਉਤੇ ਪਰਗਟ ਹੋ ਗਏ।

ਅੰਤ ਸਮੇਂ ਗੁਰੂ ਅੰਗਦ ਦੇਵ ਜੀ ਨੇ ਫ਼ੁਰਮਾਇਆ,

"ਤਬ ਸ੍ਰੀ ਮੁਖ ਗੁਰ ਬਚਨ ਉਚਾਰਾ।
ਕ੍ਰਿਆ ਕਰਮ ਅਉ ਕੁਲ ਆਚਾਰਾ।
ਹਮਰੈ ਕਾਜ ਕਛੂ ਨਹੀਂ ਕਰਨਾ।
ਨਹੀ ਕਰਨਾ ਕੋਊ ਜਗ ਆਚਰਨਾ।੨੩।
ਹਰਭਜਨ ਕਰੇ ਪੀਛੇ ਮਮ ਪਿਆਰੇ।

ਕਰੇ ਅਨੰਦ ਮੰਗਲ ਸੁਖ ਸਾਰੇ ।
ਦੇਹ ਸਿਸਕਾਰ ਅਗਨ ਮੋ ਕਰਨਾ ।
ਕੀਰਤਨ ਭਜਨ ਤੋਖ ਚਿਤ ਧਰਨਾ ।੨੪।"

ਹਜ਼ੂਰ ਜੋਤੀ ਜੋਤ ਸਮਾਏ,

"ਸੋਲਹ ਸਹਸ ਅਰੁ ਨੋ, ਸੰਮਤ ਬਿਕ੍ਰਮ ਨਿਰਪਤ ਕੋ ।
ਚੌਥ ਸੁਦੀ ਚੇਤ ਮੋ, ਗੁਰ ਪਰਮਧਾਮ ਪਿਆਨਾ ਕੀਉ ।੩੭।"
"ਤਿਹਨੁ ਕੁਲ ਫੇਰੂ ਪਿਤਾ, ਸਭਰਾਈ ਜੀ ਮਾਤ ।
ਗੁਰ ਅੰਗਤ ਖੀਵੀ ਪਤੈ, ਦਾਸੂ, ਦਾਤਾ ਤਾਤ ।੩੯।

੧੨ ਬਰਸ, ੬ ਮਹੀਨੇ, ੯ ਦਿਨ ਗੁਰਆਈ ਵਿਚ ਸਰੀਰ ਰਖਿਆ ।"

ਸਾਖੀ ਪੂਰਨ ਹੋਈ ।੮੧।

---

# ਸਾਖੀਆਂ ਪਾਤਸ਼ਾਹੀ ੩.

ਸਾਖੀ ੧.

## ਆਗੇ ਮਹਿਮਾ ਮਹਲੇ ਤੀਜੇ ਕੀ ।

ਗੁਰੂ ਜੀ ਦੀ ਉਸਤਤ ਹੈ । ਫਿਰ ਪਦਮ ਬਾਰੇ,

"ਦਾਹਨੇ ਚਰਨ ਗੁਰ ਪਦਮ ਸੁਹਾਇ ।
ਮਿਰਤਕ ਛੁਹਿ ਜੀਵ ਤਨ ਪਾਇ ।...੬।"

ਖਡੂਰ ਤੋਂ ਆ ਕੇ ਗੁਰੂ ਅਮਰਦਾਸ ਜੀ ਆਪਣੇ ਚੁਬਾਰੇ ਵਿਚ ਜਾ ਬੈਠੇ ਤੇ ਸੱਤ ਦਿਨ ਬਾਹਰ ਨਾ ਨਿਕਲੇ । ਇਕ ਸਿੱਖ ਬੱਲੋ (ਬੱਲੂ) ਹੀ ਮਹਾਰਾਜ ਦੀ ਸੇਵਾ ਵਿਚ ਰਹਿੰਦਾ ਸੀ । ਸੰਗਤ ਨੇ ਬੱਲੋ ਰਾਹੀਂ ਬੇਨਤੀ ਕੀਤੀ, ਤਾਂ ਗੁਰੂ ਜੀ ਬਾਹਰ ਆ ਕੇ ਸਿੰਘਾਸਣ ਉਤੇ ਬੈਠੇ । ਸੱਤੇ ਤੇ ਬਲਵੰਡ ਨੇ ਦਰਬਾਰ ਵਿਚ ਆ ਕੇ ਇਹ ਪਉੜੀ ਗਾਂਵੀਂ,

"ਸੋ ਟਿਕਾ, ਸੁ ਬੈਹਣਾ, ਸੋਈ ਦੀਬਾਣ ।...।"

(ਰਾਮਕਲੀ, ਪੰਨਾ ੯੬੮)

ਸਾਖੀ ਪੂਰਨ ਹੋਈ ।੮੨।

---

ਸਾਖੀ ੨.

## ਸਾਖੀ ਨਿਤ ਕਰਮ, ਰਹਿਣੀ

ਪਹਿਰ ਰਾਤ ਦੇ ਤੜਕੇ ਗੁਰੂ ਜੀ ਉਠਦੇ । ਭਾਈ ਬੱਲੂ ਗੁਰੂ ਜੀ ਦਾ ਇਸ਼ਨਾਨ ਕਰਾਉਂਦਾ ।

(ਏਥੇ ਲੇਖਕ ਇਕ ਅਜੇਹੀ ਪੰਗਤੀ ਲਿਖ ਜਾਂਦਾ ਹੈ, ਜੋ ਸ਼ੱਕ ਪੈਦਾ ਕਰ ਦੇਂਦੀ

ਹੈ। ਜਾਂ ਸਨਾਤਨੀ ਖ਼ਿਆਲਾਂ ਵਾਲਿਆਂ ਨੂੰ ਮਨ-ਮਰਜ਼ੀ ਦੇ ਅਰਥ ਕਰਨ ਦਾ ਮੌਕਿਆਂ ਦੇਂਦੀ ਹੈ।)

"ਪ੍ਰਭ ਬਸਤ੍ਰ ਇਸਨਾਨ ਕਰ ਤਨ ਧਰੇ।
ਮਸਤਕ ਤਿਲਕੁ ਗੁਰਮੁਖੀ ਕਰੇ।੪।"

(ਭਾਵ, ਮੱਥੇ ਉਤੇ [ਗੁਰਮੁਖੀ ਤਿਲਕੁ] ਗੁਰਮੁਖਾਂ ਵਾਲਾ ਤਿਲਕ ਲਾਉਂਦੇ। ਇਹ ਤਿਲਕ ਖ਼ਿਆਲੀ ਵੀ ਹੋ ਸਕਦਾ ਹੈ, ਤੇ ਅਮਲੀ ਵੀ।)

ਫਿਰ ਗੁਰਦੇਵ ਸਿੰਘਾਸਣ 'ਤੇ ਸਸ਼ੋਭਤ ਹੁੰਦੇ, ਤਾਂ ਸੱਤਾ ਬਲਵੰਡ ਕੀਰਤਨ ਕਰਦੇ। ਸੰਗਤਾਂ ਦਰਸ਼ਨ ਪਾ ਕੇ ਨਿਹਾਲ ਹੁੰਦੀਆਂ।

ਦੁਪਹਿਰ ਵੇਲੇ ਲੰਗਰ ਵਰਤਦਾ।

"ਪਵਿਤ੍ਰ ਚੌਕੇ ਹੋਵੈ ਪ੍ਰਸਾਦਿ।
ਤਹਾ ਬਰਨ ਆਸ੍ਰਮ ਕਾ ਨਾਹ ਬਿਬਾਦ।੧੨।...
ਓਗ੍ਰਾ ਅਲੂਨਾ ਸਤਗੁਰ ਪਾਵੈ।
ਸਭ ਰਸ ਸੰਗਤ ਕੋ ਭੋਗਾਵੈ।
ਪੁਨ ਪਾਇ ਪ੍ਰਸਾਦਿ ਚੌਬਾਰੇ ਆਵੈਂ।
ਲਗੇ ਪਾਟ, ਸੁਖਸੈਨ ਕਰਾਵੈਂ।੧੪।
ਲੰਗਰ ਮੋ ਪ੍ਰਸਾਦ ਜੁ ਪਾਵੈ।
ਤਾ ਕੋ ਦਿਆਲ ਨਿਜ ਦਰਸ ਦਿਖਾਵੇ।
ਜੋ ਬਰਨ ਬਿਭੇਦ ਪ੍ਰਸਾਦਿ ਨ ਖਾਇ।
ਸਤਗੁਰ ਕੋ ਦਰਸਨ ਨਹੀਂ ਪਾਇ।੧੫।
ਜੋ ਖਾਇ ਪ੍ਰਸਾਦ ਦਰਸਨ ਕਰੇ, ਧਰੀ ਪ੍ਰਤਗਿਆ ਦਿਆਲ।
ਬਿਨੁ ਪ੍ਰਸਾਦਿ ਪਾਇ ਦਰਸ ਹੋਇ ਨ ਕਿਤਹੂੰ ਕਾਲ।੧੬।"

(ਗੁਰਦੇਵ ਨੇ ਇਹ ਕਰੜੀ ਸ਼ਰਤ ਲਾ ਦਿਤੀ। ਛੂਤ ਛਾਤ ਦੇ ਖ਼ਿਲਾਫ਼ ਇਹ ਅਮਲੀ ਕਦਮ ਸੀ।)

ਤੀਸਰੇ ਪਹਿਰ ਕੇਸੋ ਗੁਪਾਲ ਪੰਡਤ ਪੁਰਾਨ ਦੀ ਕਥਾ ਕਰਦਾ।

"ਦਿਨ ਤੀਨ ਜਾਮ ਬੀਤਾਇ। ਤਬ ਸਮਾ ਕਥਾ ਸੁਹਾਇ।
ਪੰਡਤ ਕਥੰਤ ਪੁਰਾਨ। ਕੇਸੋ ਗੁਪਾਲ ਮਹਾਨ।੧੭।"

(ਕਵੀ ਨੂੰ 'ਸੁੰਦਰ' ਜੀ ਦੇ ਸੱਦ ਤੋਂ ਟਪਲਾ ਲੱਗ ਗਿਆ ਜਾਪਦਾ ਹੈ। ਪੁਰਾਨ ਦੀ ਕਥਾ ਕਰਨੀ ਲਿਖ ਦੇਂਦਾ ਹੈ।)

ਪਿਛਲੇ ਪਹਿਰ, ਪਹਿਰ ਰਾਤ ਗਈ ਤਕ ਕਥਾ ਕੀਰਤਨ ਹੁੰਦਾ।

ਗੁਰੂ ਜੀ ਸਫ਼ੈਦ ਬਸਤਰ ਪਹਿਨਦੇ ਸਨ।

ਸਾਖੀ ਪੂਰਨ ਹੋਈ।੯੩।

———

ਸਾਖੀ ੩

# ਸਾਖੀ ਸਾਵਣ ਮੱਲ ਨੂੰ ਹਰੀਪੁਰ ਭੇਜਣਾ

(ਸਾਵਣ ਮੱਲ, ਗੁਰੂ ਅਮਰਦਾਸ ਜੀ ਦਾ ਭਤੀਜਾ ਸੀ।) ਗੁਰੂ ਜੀ ਨੇ ਸਾਵਣ ਮੱਲ ਨੂੰ ਹੁਕਮ ਦਿਤਾ, ਕਿ ਹਰੀਪੁਰ ਜਾ ਕੇ ਮਕਾਨਾਂ ਵਾਸਤੇ ਲਕੜੀ ਲਿਆਉ।

ਸਾਵਣ ਮੱਲ ਦੀ ਮਾਤਾ ਨੇ ਬੇਨਤੀ ਕੀਤੀ, ਕਿ ਮੇਰੇ ਪੁੱਤਰ ਨੂੰ ਪਹਾੜਾਂ ਵਿਚ ਨਾ ਭੇਜੋ, ਕਿਉਂਕਿ ਓਥੇ ਭੂਤਾਂ ਪ੍ਰੇਤਾਂ ਚੁੜੇਲਾਂ ਦਾ ਡਰ ਹੈ। ਗੁਰਦੇਵ ਨੇ ਕਿਹਾ, 'ਡਰੋ ਨਾ। ਸਭ ਇਸਦੇ ਚਰਨੀ ਲੱਗਣਗੇ।' ਰੁਮਾਲ ਦੇ ਕੇ ਤੋਰਿਆ।

ਸਾਵਣ ਮੱਲ ਹਰੀਪੁਰ ਪੁੱਜਾ, ਤਾਂ ਅੱਗੇ ਰਾਜ ਵਿਚ ਰਾਜਕੁਮਾਰ ਦੇ ਮਰ ਜਾਣ ਕਰਕੇ ਸੋਗ ਮਨਾਇਆ ਜਾ ਰਿਹਾ ਸੀ। ਸਾਵਣ ਮੱਲ ਨੇ ਰਾਜੇ ਨੂੰ ਸੁਨੇਹਾ ਭੇਜਿਆ,

"ਸਾਵਣ ਮੱਲ ਯਹ ਦੇਖ ਦੁਖ ਰਾਜੇ ਕਹਿਓ ਪਠਾਇ।
ਤੁਮ ਲੇ ਆਵੋ ਮਿਰਤਕ ਕੁਵਰ ਦੇਵੋਂ ਤਿਸੇ ਜੀਵਾਇ।੧੬।"

ਰਾਜੇ ਦੇ ਹੁਕਮ ਨਾਲ ਕੰਵਰ ਦਾ ਮਿਰਤਕ ਸਰੀਰ ਲੈ ਆਏ।

"ਮਿਰਤਕ ਮੁਖ ਪਰਦਾ ਦੂਰ ਕਰਾਇਆ।
ਸਤਗੁਰ ਕੋ ਰੁਮਾਲ ਮਸਤਕ ਛੁਹਾਇਆ।
ਛੁਹਤ ਰੁਮਾਲ ਕੁਵਰ ਉਠ ਬੈਠਾ।
ਜਿਉ ਲਛਮਨ ਮੁਖ ਅੰਮ੍ਰਿਤ ਪੈਠਾ।੧੮।"

ਇਹ ਕਰਾਮਾਤ ਵੇਖ ਕੇ ਰਾਜਾ ਰਾਣੀ ਸਾਵਣ ਮੱਲ ਦੇ ਚਰਨੀ ਲੱਗੇ।

"ਸਾਵਨ ਮਲ ਸੌ ਬਿਨਤੀ ਸਾਰੇ।
ਤੁਮ ਸਤਗੁਰ, ਹਮ ਸੇਵਕ ਥਾਰੇ।੧੯।
ਤਬ ਸਾਵਨ ਮਲ ਭਾਖਿਓ ਤਾਹ।
ਮੈਂ ਸਤਿਗੁਰ ਕੋ ਸੇਵਕ ਆਹ।
ਲਕੜੀ ਕਾਰਨ ਮੋਹਿ ਪਠਾਇਆ।
ਸਤਗੁਰ ਆਗਿਆ ਸੋ ਮੈਂ ਆਇਆ।੨੦।"

ਇਸ ਕਰਾਮਾਤ ਦਾ ਸਦਕਾ, ਰਾਜੇ ਨੇ ਬਹੁਤ ਸਾਰੀ ਲਕੜੀ ਗੋਇੰਦਵਾਲ ਭੇਜ ਦਿਤੀ। ਗੁਰੂ ਜੀ ਨੇ ਉਹ ਮਕਾਨ ਬਣਾਉਣ ਵਾਸਤੇ ਲੋੜਵੰਦਾਂ ਨੂੰ ਵੰਡ ਦਿਤੀ।

ਗੋਇੰਦਵਾਲ ਵਿਚ ਖੱਤਰੀਆਂ ਦੀਆਂ ਬਾਈ ਜਾਤਾਂ (ਗੋਤਾਂ) ਵੱਸੀਆਂ।

ਸਾਖੀ ਪੂਰਨ ਹੋਈ।੮੪।

---

ਸਾਖੀ ੪

# ਸਾਖੀ ਹਰੀਪੁਰ ਦਾ ਰਾਜਾ ਰਾਣੀ ਆਏ

"ਹਰੀਪੁਰ ਮੋ ਸਾਵਨ ਮੱਲ ਰਹੇ।

ਸਤਿਗੁਰ ਪਹਿ ਆਵਨ ਨਹੀਂ ਚਹੇ ।
ਪ੍ਰਗਟ ਸਿੱਧ ਸਭ ਕੋ ਤਿਨ ਜਾਨੇ।
ਰਾਜਾ ਰਾਨੀ ਅਤ ਭੈ ਮਾਨੇ ।੨।''

ਸਾਵਨ ਮੱਲ ਦੇ ਦਿਲ ਵਿਚ ਸੀ, ਕਿ ਜੇ ਵਾਪਸ ਗੋਇੰਦਵਾਲ ਗਿਆ, ਤਾਂ ਗੁਰੂ ਜੀ ਕਿਤੇ ਰੁਮਾਲ ਵਾਪਸ ਨਾ ਲੇ ਲੈਣ । (ਕਿਉਂਕਿ ਸਿੱਧੀ ਸਾਰੀ ਰੁਮਾਲ ਵਿਚ ਸੀ ।)

ਮਗਰ ਮਹਾਰਾਜ ਦਾ ਹੁਕਮ ਪਹੁੰਚਣ 'ਤੇ ਸਾਵਣ ਮੱਲ ਰਾਜੇ ਰਾਣੀ ਸਣੇ ਗੁਰੂ ਜੀ ਦੀ ਸ਼ਰਣ ਆਇਆ ।

ਗੁਰੂ ਜੀ ਨੇ ਸਾਵਣ ਮੱਲ ਤੋਂ ਰੁਮਾਲ ਲੈ ਲਿਆ, ਪਰ ਇਹ ਕਹਿਕੇ ਫਿਰ ਉਸਨੂੰ ਦੇ ਦਿਤਾ, ਕਿ ਹਰੀਪੁਰ ਦੀ 'ਸੰਗਤ' ਤੈਨੂੰ ਦਿਤੀ । ਨਾਲ ਹੀ ਕਿਹਾ,

"ਡਾਕਨ, ਭੂਤਨ, ਪ੍ਰੇਤ ਸਭ ਆਗਿਆ ਤੁਮਰੀ ਮਾਹ ।
ਮੇਰੀ ਬਖਸ ਤੇ ਗੁਪਤ ਸਭ ਤੁਮਰੀ ਸੇਵ ਕਮਾਹਿ ।੧੧।''

(ਇਸਦਾ ਅਰਥ, ਸਰੂਪ ਦਾਸ ਜੀ ਭੂਤਾਂ ਪ੍ਰੇਤਾਂ ਨੂੰ ਮੰਨਦੇ ਹਨ ।)

ਸਾਵਣ ਮੱਲ ਨੇ ਬੇਨਤੀ ਕੀਤੀ, ਕਿ ਰਾਜਾ ਤੇ ਰਾਣੀਆਂ ਦਰਸ਼ਨ ਕਰਨਾ ਚਾਹੁੰਦੇ ਹਨ ।

ਗੁਰੂ ਜੀ ਨੇ ਕਿਹਾ, ਕਿ ਰਾਜਾ ਤੇ ਰਾਣੀਆਂ ਸਫੈਦ ਬਸਤਰ ਪਹਿਨ ਕੇ ਨੰਗੇ ਮੂੰਹ ਆਉਣ ।

ਰਾਜਾ ਪਰਵਾਰ ਸਹਿਤ ਦਰਸ਼ਨ ਹਿਤ ਆਇਆ । ਇਕ ਰਾਣੀ ਪਰਦਾ ਕਰ ਕੇ ਆਈ ।

"ਤਿਸ ਬਚਨ ਸਤਗੁਰ ਕੀਨ ।
ਇਹ ਬਾਵਰੀ ਮਤ ਹੀਨ ।੧ ।''

ਰਾਣੀ ਓਸੇ ਵੇਲੇ ਪਾਗਲ ਹੋ ਗਈ ਤੇ ਜੰਗਲ ਨੂੰ ਭੱਜ ਗਈ । ਰਾਜਾ ਉਸਨੂੰ ਤਿਆਗ ਕੇ ਵਾਪਸ ਚਲਾ ਗਿਆ ।

(ਏਥੇ ਕਵੀ ਫਿਰ ਭੂਤਾਂ ਪ੍ਰੇਤਾਂ ਦਾ ਜ਼ਿਕਰ ਕਰਦਾ ਹੈ ।)

"ਸਾਵਨ ਮੱਲ ਕੋ ਬਖਸ ਯਹ ਕੀਨਾ ਸਤਗੁਰ ਦਿਆਲ ।
ਤੁਮਰੀ ਆਗਿਆ ਮੋ ਰਹੇਂ, ਸਭ ਭੂਤ ਪ੍ਰੇਤ ਬੈਤਾਲ ।੨੨।''

ਸਾਖੀ ਪੂਰਨ ਹੋਈ।੮੫।

---

ਸਾਖੀ ੫.

# ਸਾਖੀ ਲੰਗਰ ਦੇ ਇਕ ਟਹਿਲੀਏ ਦੀ

ਇਕ ਸੇਵਕ ਜੰਗਲ ਵਿਚੋਂ ਲੰਗਰ ਵਾਸਤੇ ਲਕੜੀ ਲਿਆਇਆ ਕਰਦਾ ਸੀ । ਉਹ ਹਰ ਵੇਲੇ 'ਸੱਚਨ ਸੱਚ' ਸ਼ਬਦ ਉਚਾਰਿਆ ਕਰਦਾ । ਸੋ ਉਸਦਾ ਨਾਮ 'ਸੱਚਨ ਸੱਚ' ਪੈ ਗਿਆ ।

ਸੱਚਨ ਸੱਚ ਜੰਗਲ ਵਿਚੋਂ ਲੱਕੜੀ ਲੈਣ ਗਿਆ, ਤਾਂ ਹਰੀਪੁਰ ਦੀ ਉਹ ਪਾਗਲ ਰਾਣੀ ਨਗਨ ਹਾਲਤ ਵਿਚ ਉਸ ਦੇ ਗਲ ਆ ਪਈ, ਤੇ ਨੌਹਾਂ ਤੇ ਦੰਦਾਂ ਨਾਲ ਉਸ ਨੂੰ ਜ਼ਖਮੀ ਕਰ ਦਿਤਾ। ਸਚਨ ਸੱਚ ਨੇ ਮਹਾਰਾਜ ਨੂੰ ਸਭ ਕੁਝ ਦੱਸਿਆ, ਤਾਂ

"ਸਤਗੁਰ ਦਿਆਲ ਕ੍ਰਿਪਾ ਤਿਸ ਕੀਨੀ।
ਕੌਸ* ਏਕ ਪਾਉ ਕੀ ਦੀਨੀ।
ਬਨ ਮੋ ਜਾਇ ਤਿਸ ਸਿਸ ਛੁਹਾਉ।
ਚੇਤਨ ਹੋਇ, ਤੋ ਈਹਾ ਲਿਆਉ।੬।"

ਸੱਚਨ ਸੱਚ ਨੇ ਅਗਲੇ ਦਿਨ ਜੰਗਲ ਵਿਚ ਜਾ ਕੇ ਉਸ ਰਾਣੀ ਦੇ ਸਿਰ ਨਾਲ ਗੁਰੂ ਜੀ ਦੀ ਖੜਾਉਂ ਛੁਹਾਈ, ਤਾਂ ਉਸਨੂੰ ਹੋਸ਼ ਆ ਗਈ। ਸੱਚਨ ਸੱਚ ਨੇ ਉਸਨੂੰ ਅਪਣਾ ਕੰਬਲ ਦਿਤਾ ਤਨ ਢੱਕਣ ਵਾਸਤੇ। ਦੋਵੇਂ ਗੁਰੂ ਜੀ ਦੀ ਸ਼ਰਨ ਆਏ, ਤਾਂ ਗੁਰਦੇਵ ਨੇ ਖ਼ੁਸ਼ ਹੋ ਕੇ ਕਿਹਾ,

"ਸੁਨੋ ਸਿਖ, ਯਹ ਆਗਿਆ ਮੇਰੀ।
ਅਬ ਤੂ ਭਰਤਾ, ਇਹ ਇਸਤਰੀ ਤੇਰੀ।੧ੰ।"

ਗੁਰੂ ਜੀ ਨੇ ਦੂਸਰੀ ਖੜਾਉਂ ਵੀ ਉਸਨੂੰ ਬਖਸ਼ ਦਿਤੀ, ਤੇ ਕਿਹਾ, "ਆਪਣੇ ਘਰ ਜਾ ਕੇ ਲੋਕਾਂ ਨੂੰ ਨਾਮ ਜਪਾਵੋ। ਇਹ ਖੜਾਂਵ ਛੁਹਾਉਣ ਨਾਲ ਰੋਗੀਆਂ ਦੇ ਸਭ ਦੁੱਖ ਦੂਰ ਹੋ ਜਾਣਗੇ।"

ਸਾਖੀ ਪੂਰਨ ਹੋਈ।੮੬।

---

ਸਾਖੀ ੬

# ਸਾਖੀ ਹੋਰ ਸਿੱਖਾਂ ਦੀ

ਗੁਰੂ ਜੀ ਦੀ ਸੋਭਾ ਚੁਫੇਰੇ ਖਿੱਲਰ ਗਈ। ਡੱਲੇ ਪਿੰਡ ਦਾ ਪਾਰੋ ਜੁਲਕਾ ਸ਼ਰਨ ਆਇਆ। ਉਸਦੇ ਪ੍ਰੇਮ ਸਦਕਾ ਗੁਰਦੇਵ ਨੇ ਉਸ ਨੂੰ 'ਪਰਮਹੰਸ' ਕਿਹਾ।

ਇਕ ਵਾਰ ਪਾਰੋ ਘੋੜੀ ਉਤੇ ਅਸਵਾਰ ਗੁਰੂ ਦਰਸ਼ਨ ਵਾਸਤੇ ਆ ਰਿਹਾ ਸੀ। ਕੋਈ ਨਵਾਬ ਸਣੇ ਫ਼ੌਜ ਹਾਥੀ ਉਤੇ ਅਸਵਾਰ ਆ ਰਿਹਾ ਸੀ। ਪਾਰੋ ਦੇ ਦਰਸ਼ਨ ਕਰਕੇ ਉਹ ਚਰਨੀਂ ਪਿਆ, ਤੇ ਉਸਦੇ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ,

ਡੱਲੇ ਦੇ ਰਹਿਣ ਵਾਲਾ ਭਾਈ ਲਾਲੂ ਵੀ ਗੁਰੂ ਕਾ ਸਿਖ ਸੀ। ਉਹ ਪਾਰੋ ਨਾਲ ਗੁਰਦੇਵ ਦੀ ਸ਼ਰਨ ਆਇਆ। ਗੁਰੂ ਜੀ ਨੇ ਪਰਸੰਨ ਹੋ ਕੇ ਲਾਲੂ ਨੂੰ ਭੂਤਾਂ ਦਾ ਸਰਦਾਰ ਥਾਪ ਦਿਤਾ।

"ਲਾਲੂ ਗੁਪਤਨ ਕਾ ਗੁਰ ਕੀਨਾ।
ਗੁਰ ਮੰਤ੍ਰ ਜਾਪ ਤਾ ਕੇ ਮੁਖ ਦੀਨਾ।੩੪।"

---

* ਕੌਸ, ਪੈਰ ਦੀ ਖੜਾਉਂ।

(ਲੇਖਕ ਨੂੰ ਭੂਤਾਂ ਉਤੇ ਪੂਰਨ ਵਿਸ਼ਵਾਸ ਜਾਪਦਾ ਹੈ ।)

(ਇਕ ਪਠਾਣ ਸੌਦਾਗਰ ਦੀ ਸਾਖੀ ਹੈ ।) ਉਸਦਾ ਜਹਾਜ਼ ਡੁਬ ਗਿਆ, ਤੇ ਉਹ ਇਕ ਫੱਟੇ 'ਤੇ ਬੈਠ ਕੇ ਭੂਤਾਂ ਦੇ ਦੇਸ ਚਲਾ ਗਿਆ ।

ਭੂਤਾਂ ਨੇ ਪੁਛਿਆ, ਤੂੰ ਭਾਈ ਲਾਲੂ ਨੂੰ ਜਾਣਦਾ ਹੈਂ ? ਪਠਾਣ ਨੇ ਕਿਹਾ, ਮੈਂ ਤਾਂ ਭਾਈ ਲਾਲੂ ਦਾ ਸੇਵਕ ਹਾਂ । ਭੂਤਾਂ ਕਿਹਾ, ਅਸੀਂ ਸਾਰੇ ਭਾਈ ਲਾਲੂ ਦੇ ਅਧੀਨ ਹਾਂ । ਉਹਨਾਂ ਪਠਾਣ ਨੂੰ ਦੋ ਲਾਲ ਦਿਤੇ ਤੇ ਪੰਜਾਬ ਪੁਚਾ ਦਿਤਾ । ਉਹਨੇ ਲਾਲ ਭਾਈ ਲਾਲੂ ਅੱਗੇ ਲਿਆ ਧਰੇ । ਫਿਰ ਭਾਈ ਲਾਲੂ ਤੇ ਪਠਾਣ ਗੁਰੂ ਅਮਰਦਾਸ ਜੀ ਦੀ ਸ਼ਰਨ ਆਏ । ਉਹਨਾਂ ਲਾਲ ਭੇਟਾ ਧਰੇ, ਤੇ ਗੁਰੂ ਜੀ ਨੇ ਉਹ ਨਦੀ ਵਿਚ ਸੁਟਾ ਦਿਤੇ ।

ਖਾਨਾ ਛੁਰਾ, ਦੀਪਾ, ਮਾਲੂਸ਼ਾਹੀ, ਕਿਦਾਰਾ ਆਦਿ ਡੱਲੇ ਵਿਚ ਗੁਰੂ ਜੀ ਦੇ ਬਹੱਤਰ ਸਿੱਖ ਸਨ ।

ਸੁਲਤਾਨ ਪੁਰ ਦਾ ਭਾਈ ਮਹੇਸ਼ਾ ਸ਼ਰਨ ਆਇਆ । ਗੁਰੂ ਜੀ ਨੇ ਫ਼ੁਰਮਾਇਆ, ਜੇ ਸਾਡਾ ਸਿੱਖ ਬਣਨਾ ਹੈ, ਤਾਂ ਤੇਰੇ ਕੋਲ ਧਨ ਦੌਲਤ ਕੁਛ ਨਹੀਂ ਰਹਿਣਾ । ਮਹੇਸੇ ਨੇ ਸਭ ਪਰਵਾਨ ਕਰ ਲਿਆ ।

ਥੋੜੇ ਸਮੇਂ ਵਿਚ ਹੀ ਉਸਦਾ ਸਭ ਧਨ ਮਾਲ ਨਾਸ ਹੋ ਗਿਆ ।

"ਸਭ ਸੰਪਤ ਤਾ ਕੀ ਗਈ ਬਿਲਾਇ ।
ਕੁਲ ਨਗਰ ਲੋਕ ਤਿਸ ਆਖੇ ਆਇ ।
ਤੁਮ ਸਿੱਖ ਹੋਇ ਕਹੁ ਕਿਆ ਲੀਨਾ ।
ਧਨ ਸੰਪਤ ਤੇ ਭਇਆ ਬਿਹੀਨਾ ।੬੫।"

ਅੰਤ ਗੁਰੂ ਜੀ ਨੇ ਕਿਹਾ, 'ਇਹ ਸਾਡਾ ਪੂਰਨ ਸਿੱਖ ਹੈ । ਇਹ ਤਾਂ ਅਸੀਂ ਕਸਵੱਟੀ ਲਾ ਕੇ ਵੇਖਿਆ ਸੀ ।' ਹਜ਼ੂਰ ਨੇ ਫਿਰ ਸਭ ਕੁਛ ਬਖ਼ਸ਼ ਦਿਤਾ ।

ਸੁਲਤਾਨ ਪੁਰ ਵਿਚ 'ਭੀਖਾ' ਨਾਮ ਦਾ ਭੱਟ ਰਹਿੰਦਾ ਸੀ । ਉਹ ਸਾਧੂਆਂ ਸੰਤਾਂ ਮਗਰ ਫਿਰਦਾ, ਪਰ ਸ਼ਾਂਤੀ ਨਸੀਬ ਨਾ ਹੋਈ । ਗੁਰੂ ਅਮਰ ਦਾਸ ਜੀ ਦੇ ਦਰਸ਼ਨ ਕੀਤੇ, ਤਾਂ ਗਿਆਨ ਉਪਜਿਆ । ਉਸਨੇ ਇਹ ਦੋ ਸਵੱਯੇ ਗੁਰੂ ਜੀ ਦੀ ਉਸਤਤ ਵਜੋਂ ਕਹੇ ।

"ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ।
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ।
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ।
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ।
ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਛੁ ਕੀਅਉ ।
ਗੁਰੁ ਮਿਲਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨ ਦੀਅਉ ।੧।੧੯।
ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ।

ਹਰਿਨਾਮੁ ਛੋਡਿ ਦੂਜੈ ਲਗੇ, ਤਿਨ ਕੇ ਗੁਣ ਹਉ ਕਿਆ ਕਹਉ ।
ਗੁਰ ਦਯਿ ਮਿਲਾਯਉ ਭਿਖਿਆ, ਜਿਵ ਤੂ ਰਖਹਿ ਤਿਵ ਰਹਉ ।੨। ੦।'
(ਪੰਨਾ ੧੩੯੫-੬)

ਗੁਰਦੇਵ ਜੀ ਬੜੇ ਪਰਸੰਨ ਹੋਏ, ਤੇ ਭਿੱਖਾ ਸੰਤੁਸ਼ਟ ਹੋ ਕੇ ਵਾਪਸ ਸੁਲਤਾਨ ਪੁਰ ਗਿਆ ।

ਸੁਲਤਾਨਪੁਰ ਤੇ ਡੱਲੇ ਨੂੰ ਗੁਰੂ ਜੀ ਦਾ ਵਰ ।
"ਸੁਲਤਾਨਪੁਰ ਬਹੁਤ ਸਿੱਖ ਪ੍ਰਭ ਤਾਰਾ ।
ਸ੍ਰੀ ਮੁਖ ਕਹਿਤਿ 'ਭਗਤ ਭੰਡਾਰਾ' ।
ਅਰ ਡੱਲਾ, ਸ੍ਰੀ ਮੁਖ ਕਹਿਓ ਬਖਾਨ ।
ਕਹਾ ਸਤਗੁਰ 'ਰਤਨਨ ਕੀ ਖਾਨ' ।੭੮।"
ਸਾਖੀ ਪੂਰਨ ਹੋਈ ।੮੭।

——

ਸਾਖੀ ੭

# ਸਾਖੀ ਵਿਸਾਖੀ ਦਾ ਮੇਲਾ

ਪਾਰੋ ਦੇ ਕਹਿਣ ਉਤੇ ਗੁਰੂ ਜੀ ਨੇ ਹੁਕਮ ਕੀਤਾ, ਕਿ ਸਭ ਸਿੱਖਾਂ ਨੂੰ ਹੁਕਮ ਲਿਖੋ, ਸਭ ਵਿਸਾਖੀ ਉਤੇ ਆਉਣ ।

ਗੋਂਦੇ ਦੇ ਪੁੱਤਰ ਗੁਰੂ ਜੀ ਨਾਲ ਈਰਖਾ ਕਰਨ ਲੱਗ ਪਏ । ਉਹ ਕਹਿੰਦੇ, ਤੁਸੀਂ ਸਾਡੇ ਪਿੰਡ ਵਿਚ ਰਹਿੰਦੇ ਹੋ, ਸਾਨੂੰ ਕੁਛ ਧਨ ਦਿਆ ਕਰੋ ।

ਇਕ ਨਵਾਬ ਗੋਇੰਦਵਾਲ ਉਤਰਿਆ । ਉਹਦੇ ਧਨ ਦੀ ਇਕ ਖੱਚਰ ਚੋਰੀ ਹੋ ਗਈ । ਉਹਨੇ ਗੋਂਦੇ ਦੇ ਪੁੱਤਰਾਂ ਨੂੰ ਸਦਿਆ, ਤੇ ਚੋਰੀ ਦੇ ਇਲਜ਼ਾਮ ਵਿਚ ਦੋਹਾਂ ਨੂੰ ਫਾਂਸੀ ਦੇ ਦਿਤਾ ।

ਗੋਂਦੇ ਦੀ ਇਸਤਰੀ ਤੀਸਰੇ ਪੁੱਤਰ ਨੂੰ ਲੈ ਕੇ ਗੁਰੂ ਜੀ ਦੀ ਸ਼ਰਨ ਆ ਪਈ ।

ਏਨੇ ਨੂੰ ਵਿਸਾਖੀ ਦਾ ਤਿਉਹਾਰ ਆ ਗਿਆ । ਸੰਗਤ ਬਹੁਤ ਆਈ । ਜੇਠਾ ਜੀ ਸੰਗਤ ਦੀ ਸੇਵਾ ਵਿਚ ਜੁੱਟੇ ਰਹਿੰਦੇ । ਮੇਲਾ ਬਹੁਤ ਲੱਗਾ ।

ਗੁਰੂ ਘਰ ਦੇ ਵਿਰੋਧੀ ਬਾਦਸ਼ਾਹ ਕੋਲ ਜਾ ਫ਼ਰਯਾਦੀ ਹੋਏ ।

"ਮਿਲ ਖਤ੍ਰੀ ਬ੍ਰਾਮਨ ਮਸਲਤ ਸਾਧੀ ।
ਬਾਦਸਾਹ ਪਹਿ ਗਏ ਫਿਰਾਦੀ ।
ਯਹ ਬਡੀ ਅਨੀਤ ਜਗਤ ਮੇ ਚਲੀ ।
ਮਿਰਜਾਦਾ ਚਾਰ ਬਰਨ ਕੀ ਟਲੀ ।੩੨।
ਗਾਇਤ੍ਰੀ ਮੰਤ੍ਰ ਰਾਮ ਨਹੀਂ ਜਪੈ ।
ਵਾਹਿਗੁਰੂ ਕਾ ਥਾਪਨ ਥਪੈ ।
ਜੁਗ ਚਾਰੇ ਐਸਾ ਨਹੀਂ ਭਇਆ ।

ਸੁਰਤ ਸਿੰਮ੍ਰਤਿ† ਭਜ ਅਪਨਾ ਪੰਥ ਕੀਆ ।੩੩। (†ਸ੍ਰੁਤੀਆਂ ਤੇ ਸਿਮ੍ਰਿਤੀਆਂ)
ਹੇ ਬਾਦਸ਼ਾਹ ਅਕਬਰ ਸੁਲਤਾਨ ।
ਆਪੋ ਅਪਨਾ ਧਰਮੁ ਪਰਮਾਨ ।
ਕਰੋ ਅਦਾਲਤ ਹਮਰੀ ਆਜ ।
ਬਢੇ ਧਰਮ ਦਿੜ ਹੋਇ ਸੁਰਾਜ ।੩੪।"

ਇਸ ਅਰਜ਼ੀ ਦੇ ਫ਼ੈਸਲੇ ਵਾਸਤੇ ਬਾਦਸ਼ਾਹ ਨੇ ਗੁਰੂ ਜੀ ਨੂੰ ਬੁਲਾ ਭੇਜਿਆ । ਗੁਰੂ ਜੀ ਨੇ ਆਪਣੇ ਵੱਲੋਂ ਜੇਠਾ ਜੀ ਨੂੰ ਭੇਜਿਆ । ਗੁਰੂ ਜੀ ਨੇ ਫ਼ੁਰਮਾਇਆ, "ਤੂੰ ਆਪਣੀ ਸੱਜੀ ਬਾਂਹ ਵੱਲ ਵੇਖ ਕੇ ਉਤਰ ਦੇਣਾ, ਸਭ ਠੀਕ ਹੋਵੇਗਾ ।"

ਹੌਸਲਾ ਮਿਲਨ ਉਤੇ ਜੇਠਾ ਜੀ ਲਾਹੌਰ ਗਏ ।

ਖੱਤਰੀਆਂ ਬ੍ਰਾਹਮਣਾ ਦੇ ਕਹਿਣ ਉਤੇ ਅਕਬਰ ਨੇ ਕਿਹਾ,

"ਤਬ ਬਾਦਸਾਹ ਦੀਨਾ ਫੁਰਮਾਇ ।
ਹੇ ਜੇਠਾ, ਗਾਇਤ੍ਰੀ ਪੜ੍ਹੋ ਸੁਨਾਇ ।
ਜੋ ਤੁਮ ਗਾਇਤ੍ਰੀ ਮੰਤ ਨ ਜਾਨੋ ।
ਤਬ ਧਰਮ ਡੰਡ ਅਪਨੇ ਪਰ ਮਾਨੋ ।੪੮।"

ਜੇਠਾ ਜੀ ਨੇ ਆਪਣੀ ਸੱਜੀ ਬਾਂਹ ਵੱਲ ਤਕਿਆ, ਤਾਂ ਉਹਨਾਂ ਨੂੰ ਸਾਰੀਆਂ ਵਿੱਦਿਆ ਦਾ ਗਿਆਨ ਹੋ ਗਿਆ । ਉਹਨਾਂ ਕਿਹਾ,

"ਹਮ ਗਾਇਤ੍ਰੀ ਮੰਤ੍ਰ ਸਨਮੁਖ ਤੁਮ ਪੜ੍ਹੇ ।
ਯਹ ਪਾਪ ਪੁੰਨ ਇਨ ਕੇ ਸਿਰ ਚੜ੍ਹੇ ।੫੦।"

ਜਦ ਜੇਠਾ ਜੀ ਨੇ ਮੰਤ੍ਰ ਉਚਾਰਿਆ,

"ਜਬ ਕੀਓ ਛੰਤ ਉਚਾਰ । ਪ੍ਰਗਟੀ ਸੁ ਧੁਨ ਓਅੰਕਾਰ ।
ਸੁਨ ਲੋਕ ਬਿਸਮੇ ਭਏ । ਅਕਬਰ ਮਗਨ ਸੁਖ ਭਏ ।੫੨।
ਜਲ ਚਲਨ ਤੇ ਭਇਓ ਬੰਦ । ਭਈ ਪਵਨ ਕੀ ਗਤ ਮੰਦ ।
ਸੂਰਜ ਰਹਿਓ ਠਹਰਾਇ । ਲੀਲਾ ਲਖੀ ਨਹੀ ਜਾਇ ।੫੩।"

ਅਕਬਰ ਨੇ ਪੰਡਤਾਂ ਦੇ ਖ਼ਿਲਾਫ਼ ਫ਼ੈਸਲਾ ਦੇ ਦਿਤਾ ।

"ਯਹ ਫ਼ਕਰ ਮੌਲਾ ਜਾਤ । ਨਹੀ ਚਲੇ ਇਨ ਸੌ ਬਾਤ ।
ਮੌਲਾ ਵਲੀ ਨਹੀਂ ਭਦ । ਕਿਆ ਹੋਇ ਪੜ੍ਹਿਐ ਬੇਦ ।੫੫।"

ਫਿਰ ਅਕਬਰ ਨੇ ਜੇਠਾ ਜੀ ਨੂੰ ਕਿਹਾ, "ਮੇਰੇ ਵੱਲੋਂ ਗੁਰੂ ਮਹਾਰਾਜ ਨੂੰ ਕਹੋ, ਕਿ ਇਕ ਵਾਰ ਗੰਗਾ ਜ਼ਰੂਰ ਜਾਣ ।

"ਏਕ ਬਾਰ ਗੰਗਾ ਤੁਮ ਜਾਈਐ ।
ਮੂਰਖ ਲੋਗਨ ਭਰਮ ਮਿਟਾਈਐ ।੫੮।"

(ਤਾਂ, ਗੁਰੂ ਜੀ ਅਕਬਰ ਦੇ ਕਹਿਣ ਉਤੇ ਗੰਗਾ ਗਏ ਸਨ । ਪਰ ਗੁਰੂ ਰਾਮਦਾਸ ਜੀ ਤਾਂ ਇਉਂ ਫ਼ੁਰਮਾਉਂਦੇ ਹਨ ।

"ਤੀਰਥ ਉਦਮੁ ਸਤਿਗੁਰੂ ਕੀਆ,

ਸਭੁ ਲੋਕ ਉਧਰਣ ਅਰਥਾ ।"

(ਤੁਖਾਰੀ ਮ: ੪, ਪੰਨਾ ੧੧੧੬)

(ਏਥੇ ਇਕ ਜਜ਼ਬਾਤੀ ਕਹਾਣੀ ਲਿਖੀ ਹੈ ।) ਜੇਠਾ ਜੀ ਨੇ ਬਜ਼ਾਰ ਵਿਚ ਬੜੇ ਸੁੰਦਰ ਬਸਤਰ ਵੇਖੇ । ਦਿਲ ਵਿਚ ਆਈ, 'ਮੇਰੇ ਕੋਲ ਪੈਸੇ ਹੁੰਦੇ, ਤਾਂ ਮੈਂ ਸਤਗੁਰ ਵਾਸਤੇ ਆਹ ਬਸਤਰ ਲੈ ਜਾਂਦਾ ।'

ਓਧਰ ਗੁਰੂ ਮਹਾਰਾਜ ਉਸ ਸਮੇਂ ਸਰੀਰ ਉਤੇ ਇਸਤਰਾਂ ਹੱਥ ਫੇਰਨ ਲੱਗੇ, ਜਿਵੇਂ ਜੇਠਾ ਜੀ ਦੇ ਭੇਜੇ 'ਪ੍ਰੇਮ ਦੇ ਬਸਤਰ' ਪਹਿਨ ਰਹੇ ਹੋਣ ।

ਜੇਠਾ ਜੀ ਨਖਾਸ ਚੋਕ ਪੁੱਜੇ, ਤਾਂ ਦੁਕਾਨ ਉਤੇ ਕਰੁੱਤਾ (ਬੇ ਮੌਸਮ) ਅੰਬ ਵਿਕਦਾ ਵੇਖਿਆ । ਜੇਠਾ ਜੀ ਨੇ ਉਹ ਗੁਰੂ ਜੀ ਵਾਸਤੇ ਇਕ ਰੁਪੈ ਦਾ ਖ਼ਰੀਦ ਲਿਆ ।

ਜੇਠਾ ਜੀ ਭਰੋਵਾਲ ਕੋਲ ਪੁੱਜੇ, ਤਾਂ ਬਹੁਤਾ ਚਿਰ ਹੱਥ ਵਿਚ ਰਹਿਣ ਕਰਕੇ ਅੰਬ ਫਿੱਸ ਕੇ ਵਗਣ ਲਗ ਪਿਆ । (ਹੋਰ ਕੋਈ ਚਾਰਾ ਨਾ ਵੇਖ ਕੇ) ਜੇਠਾ ਜੀ ਨੇ ਅੰਬ ਚੂਪ ਲਿਆ । ਪ੍ਰੇਮ ਵੱਸ, ਉਸਦਾ ਰਸ ਗੁਰੂ ਜੀ ਨੇ ਮਾਣਿਆਂ, ਤੇ ਮੂੰਹ ਵਿਚੋਂ ਗਿਟਕ ਕਢਕੇ ਭਾਈ ਬੱਲੂ ਨੂੰ ਦਿਤੀ, ਜੋ ਉਸ ਨੇ ਤਾਕੀ ਵਿਚ ਰਖ ਦਿਤੀ ।

ਜੇਠਾ ਹਾਜ਼ਰ ਹੋਇਆ, ਤਾਂ ਗੁਰੂ ਜੀ ਨੇ ਕਿਹਾ, "ਸਾਡੇ ਵਾਸਤੇ ਕੀ ਲਿਆਏ ਹੋ ।"

ਜੇਠਾ ਜੀ ਨੇ ਰਾਹ ਦੀ ਸਾਰੀ ਕਹਾਣੀ ਕਹਿ ਸੁਣਾਈ । ਗੁਰੂ ਜੀ ਨੇ ਕਿਹਾ, "ਸਾਨੂੰ ਤੁਹਾਡਾ ਅੰਬ ਪੁੱਜ ਗਿਆ ਸੀ । ਅਹੁ ਵੇਖੋ, ਗਿਟਕ ਪਈ ।"

ਸਾਖੀ ਪੂਰਨ ਹੋਈ ।੮੮।

---

ਸਾਖੀ ੮.

# ਸਾਖੀ ਤੀਰਥ ਯਾਤਰਾ ਕੀ

ਪਹਿਲੇ ਗੁਰੂ ਜੀ ਕੁਰਖੇਤਰ ਗਏ । ਫਿਰ ਹਜ਼ੂਰ ਜਮਨਾ ਇਸ਼ਨਾਨ ਕਰਕੇ ਗੰਗਾ 'ਤੇ ਜਾ ਪੁੱਜੇ । (ਏਥੇ ਭਗੀਰਥ ਦੇ ਗੰਗਾ ਲਿਆਉਣ ਦੀ ਪੁਰਾਣਕ ਕਥਾ ਹੈ ।) ਏਥੇ ਪੰਡਤਾਂ ਨਾਲ ਚਰਚਾ ਹੋਈ ।

(ਅੱਗੇ ਕਵੀ ਦੀ ਕਲਪਨਾ ਵੇਖੋ ।)

"ਤਬ ਗੰਗਾ ਪ੍ਰਵਾਹ ਸੰਗ ਗੁਰ ਲੀਨਾ ।
ਜਗ ਸੋ ਅਲੋਪ ਸੂਛਮ ਤਿਸ ਕੀਨਾ ।੫੪।
ਤਬ ਬੱਲੂ ਸੋ ਪ੍ਰਭ ਕਹਾ ਉਚਾਰ ।
ਮੈ ਤੀਰਥ ਕਰਨਾ ਪ੍ਰਗਟ ਸੰਸਾਰ ।
ਬਾਵਲੀ ਤੀਰਥ ਪ੍ਰਗਟ ਜਬ ਕਰੋ ।
ਇਹ ਪ੍ਰਵਾਹ ਗੰਗਾ ਕਾ ਤਾ ਮੋ ਧਰੋ ।੫੫।"

(ਇਸਦਾ ਤਾਂ ਇਹ ਅਰਥ ਹੋਇਆ, ਕਿ ਬਾਵਲੀ ਸਾਹਿਬ ਦੀ ਮਹਾਨਤਾ ਗੰਗਾ ਕਾਰਨ ਹੀ ਹੈ । ਤੇ ਉਹ 'ਪ੍ਰਵਾਹ' [ਜਲਧਾਰਾ] ਜੋ ਗੁਰੂ ਜੀ ਲੈ ਕੇ ਆਏ, ਉਹ ਲੋਕਾਂ

ਨੂੰ ਨਜ਼ਰ ਨਹੀਂ ਸੀ ਆ ਰਹੀ।)

ਗੁਰਦੇਵ ਵਾਪਸ ਗੋਇੰਦਵਾਲ ਆ ਗਏ।

ਸਾਖੀ ਪੂਰਨ ਹੋਈ।੮੯।

---

ਸਾਖੀ ੯.

# ਸਾਖੀ ਬਾਵਲੀ ਪ੍ਰਗਟ ਕਰਨ ਕੀ

ਗੁਰੂ ਜੀ ਨੇ ਬਾਵਲੀ ਦੀ ਖੁਦਾਈ ਸ਼ੁਰੂ ਕਰਾਈ। ਸੰਗਤਾਂ ਸੇਵਾ ਕਰਨ ਲਗੀਆਂ। ਭਾਈ ਜੇਠਾ ਜੀ ਬਾਵਲੀ ਦੀ ਸੇਵਾ ਕਰਦੇ। ਆਪ ਗੁਰੂ ਜੀ ਨੂੰ ਰਿਸ਼ਤੇਦਾਰ ਨਹੀਂ, ਸਗੋਂ ਗੁਰੂ ਜਾਣ ਕੇ ਸੇਵਾ ਕਰਦੇ।

ਜੇਠਾ ਜੀ ਦੇ ਪਰਵਾਰ ਦੇ ਲੋਕ ਵੀ ਇਕ ਦਿਨ ਆ ਪਹੁੰਚੇ।

"ਜੇਠਾ ਜੀ ਕੇ ਕੁਲ ਪੁਰਖ, ਅਰੁ ਭ੍ਰਾਤ ਸਖਾ ਕੁਲ ਅੰਗ।
ਈਹਾ ਆਇ ਪਹੁੰਚੇ ਅਬੀ, ਨਾਵਣ ਚਾਲੇ ਗੰਗ।੧੧।
ਸਭ ਮਿਲ ਜੇਠਾ ਜੀ ਪਹਿ ਆਏ।
ਦੇਖ ਕ੍ਰਿਆ ਮਨ ਰੋਸ ਬਢਾਏ।
ਕਹੇਂ, ਕੁਲ ਲੱਜਾ ਪਤਿ ਤੁਮ ਖੋਈ।
ਸੁਸਰਾਰ ਰਹੋ, ਸਿਰ ਮਾਟੀ ਢੋਈ।੧੨।"

ਫਿਰ ਉਹਨਾਂ ਸੋਢੀਆਂ ਨੇ ਗੁਰੂ ਜੀ ਪਾਸ ਵੀ ਗਿਲ੍ਹਾ ਕੀਤਾ।

"ਤੁਮ ਕੋ ਉਚਤ ਗੁਰੂ ਜੀ ਨਾਹੀ।
ਜੋ ਇਨ ਕੁਲ ਤਜਿ ਸਿਰ ਮਾਟੀ ਪਾਈ।
ਤਦਪ ਲਾਜ ਕੁਟੰਬ ਤੁਮ ਕੀਜੈ।
ਅਵਰ ਟਹਲ ਇਨ ਕੋਊ ਦੀਜੈ।੧੮।"

ਗੁਰੂ ਜੀ ਨੇ ਉੱਤਰ ਵਿਚ ਫੁਰਮਾਇਆ,

"ਤਬ ਸਤਗੁਰ ਦੇਖ ਦ੍ਰਿਗ ਪੰਚ ਕੇ, ਬੋਲੇ ਸਹਜ ਸੁਭਾਇ।
ਮੈਂ ਜਗਤ ਛਤ੍ਰ ਇਨ ਸਿਰ ਦੀਆ, ਤੁਮ ਸਿਰ ਮਾਟੀ ਪਾਇ।੨੧।...
ਜੋ ਜੇਠਾ ਤੁਮ ਕੁਲ ਜਨਮ ਨ ਧਰਤੇ।
ਕੁਲ ਪਿਤ੍ਰ ਸਗਲ ਤੁਮ ਨਰਕਹ ਪਰਤੇ।੨੨।
ਕਰ ਜੋਰ ਜੇਠਾ ਜੀ ਬਿਨੇ ਉਚਾਰਾ।
ਪ੍ਰਭ ਪਤਤ ਉਧਾਰਨ ਬਿਰਦੁ ਤੁਮਾਰਾ।
ਤੁਮਰੇ ਪ੍ਰੇਮ ਰੰਗ ਨਹੀਂ ਰਾਤੇ।
ਪ੍ਰਭ ਦਰਸਨ ਕਰ ਮੂਰਖ ਹੋਏ ਗਿਆਤੇ।੨੩।"

ਜੇਠਾ ਜੀ ਨੇ ਸੋਢੀਆਂ ਬਾਰੇ ਮਾਫ਼ੀ ਮੰਗੀ। ਗੁਰੂ ਜੀ ਬਹੁਤ ਪ੍ਰਸੰਨ ਹੋਏ।

ਸਾਖੀ ਪੂਰਨ ਹੋਈ।੯੦।

ਸਾਖੀ ੧੦.

# ਸਾਖੀ ਮਾਈਦਾਸ ਬੈਸਨੋ ਦੀ ।

ਮਾਈਦਾਸ ਬੈਸਨੋ ਕ੍ਰਿਸ਼ਨ ਭਗਤ ਸੀ। ਉਹ ਗੁਰੂ ਜੀ ਦੇ ਦਰਸ਼ਨ ਵਾਸਤੇ ਆਇਆ। ਏਥੇ ਸ਼ਰਤ ਸੀ, ਕਿ ਪਹਿਲਾਂ ਲੰਗਰ ਵਿਚ ਪ੍ਰਸਾਦ ਛਕੇ, ਤੇ ਫਿਰ ਦਰਸ਼ਨ ਕਰੇ। ਪਰ ਮਾਈਦਾਸ 'ਸੰਜਮ' ਦਾ ਭੋਜਨ ਛਕਦਾ ਸੀ। ਸੋ, ਉਹ ਬਿਨਾਂ ਦਰਸ਼ਨ ਕੀਤੇ ਹੀ ਪਰਤ ਗਿਆ।

ਫਿਰ ਮਾਈਦਾਸ ਦੁਆਰਕਾ ਗਿਆ। ਦੁਆਰਕਾ ਦੇ ਨੇੜੇ ਪੁੱਜਾ, ਤਾਂ ਉਸਨੇ ਇਕਾਦਸੀ ਦਾ ਵਰਤ ਰਖਿਆ। ਅਗਲੇ ਦਿਨ ਦੁਆਦਸੀ ਨੂੰ ਵਰਤ ਉਪਾਰਨ ਵਾਸਤੇ ਉਸਨੇ ਕ੍ਰਿਸ਼ਨ ਜੀ ਅੱਗੇ ਅਰਦਾਸ ਕੀਤੀ, ਤਾਂ ਉਸਦੇ ਸਾਮ੍ਹਣੇ ਚੌਲਾਂ ਆਦਿ ਦਾ ਥਾਲ ਆ ਗਿਆ। ਮਾਈਦਾਸ ਨੇ ਅਰਦਾਸ ਕੀਤੀ, ਕਿ ਪ੍ਰਭੂ! ਪਕਵਾਨ (ਮਿਠਿਆਈ) ਚਾਹੀਦਾ ਸੀ। ਉਸੇ ਵੇਲੇ ਪਕਵਾਨ ਦਾ ਥਾਲ ਆ ਗਿਆ। ਮਾਈਦਾਸ ਹੈਰਾਨ ਹੋ ਗਿਆ, ਕਿ ਏਥੇ ਜੰਗਲ ਵਿਚ ਇਹ ਸਭ ਕੁਛ ਕਿੱਥੋਂ ਆ ਗਿਆ।

ਮਾਈਦਾਸ ਨੇ ਪਕਵਾਨ ਨਾ ਛਕਿਆ। ਉਹ ਕ੍ਰਿਸ਼ਨ ਅੱਗੇ ਬੇਨਤੀਆਂ ਕਰਨ ਲੱਗਾ, ਕਿ ਮੈਨੂੰ ਪ੍ਰਤੱਖ ਦਰਸ਼ਨ ਦਿਹੋ।

ਉਸਦਾ ਪ੍ਰੇਮ ਵੇਖ ਕੇ ਆਵਾਜ਼ ਆਈ,

"ਤੈ ਸਤਗੁਰ ਦੁਆਰੇ ਸੰਕਾ ਕਰਾ।
ਰਾਖਾ ਨੇਮ, ਪ੍ਰੇਮੁ ਪਰਹਰਾ।੨੦।
ਉਹਾ ਜਾਇ ਦਰਸਨ ਕਰੋ, ਯਹ ਕਹੋ ਸਤ ਮੈ ਤੋਹਿ।
ਈਹਾਂ ਦਰਸ ਕਬਹੂ ਨਹੀਂ, ਇਹ ਨਿਜ ਮਤ ਹੈ ਮੋਹਿ।੨੧।
ਮਮ ਨਿਜ ਸਰੂਪ ਤਹਾ ਭੇਦ ਨ ਕੋਇ।
ਜਗ ਤਾਰਨ ਕਾਰਨ ਬਪੁ ਸੋਇ।
ਜਾਉ ਤਹਾਂ ਦਰਸਨ ਅਬ ਕਰੋ।
ਮੈ ਤਹਾ ਸਦਾ, ਅਬ ਸੰਕਾ ਹਰੋ।੨੨।"

(ਲੇਖਕ ਸਾਬਤ ਕਰਨਾ ਚਾਹੁੰਦਾ ਹੈ, ਕਿ ਗੁਰੂ ਅਮਰਦਾਸ ਜੀ ਕ੍ਰਿਸ਼ਨ ਜੀ ਦਾ ਰੂਪ ਸਨ। ਸਨਾਤਨੀ ਸੰਸਕਾਰ।)

ਮਾਈਦਾਸ ਫਿਰ ਗੋਇੰਦਵਾਲ ਆਇਆ। ਪਹਿਲਾਂ ਉਹਨੇ ਲੰਗਰ ਵਿਚੋਂ ਪ੍ਰਸਾਦਾ ਛਕਿਆ, ਤੇ ਫਿਰ ਦਰਸ਼ਨ ਪਾਇਆ। ਗੁਰੂ ਜੀ ਨੇ ਉਸਨੂੰ ਕ੍ਰਿਸ਼ਨ ਦੇ ਰੂਪ ਵਿਚ ਦਰਸ਼ਨ ਦਿਤਾ।

"ਸੰਖ, ਚਕਰ ਅਰੁ ਗਦਾ, ਪਦਮ, ਉਰ ਬਨਮਾਲ ਸੁਹਾਇ।
ਆਦਿ ਰੂਪ ਸ੍ਰੀ ਅਮਰ ਗੁਰ ਧਰ ਦੀਨਾ ਸੰਤ ਦਿਖਾਇ।੨੬।"

ਅੱਗੇ ਵੀ ਕ੍ਰਿਸ਼ਨ ਦਾ ਹੀ ਸ਼ਬਦ-ਚਿੱਤਰ ਹੈ।

ਵੇਖਕੇ ਮਾਈਦਾਸ ਚਰਨੀ ਢਹਿ ਪਿਆ। ਗੁਰੂ ਜੀ ਫਿਰ ਆਪਣੇ ਸਰੂਪ ਵਿਚ ਆ

ਗਏ। (ਕਵੀ ਦੀ ਕਲਪਨਾ।)

ਸਾਖੀ ਪੂਰਨ ਹੋਈ।੯੧।

---

ਸਾਖੀ ੧੧.

# ਸਾਖੀ ਬਾਵਲੀ ਤੇ ਮਾਨਕ ਚੰਦ ਦੀ।

ਬਾਵਲੀ ਪਾਣੀ ਤਕ ਖੋਦੀ ਗਈ। ਹੇਠਾਂ ਕੜ ਨਿਕਲ ਆਇਆ। ਗੁਰੂ ਜੀ ਨੇ ਮਾਨਕ ਚੰਦ ਪਥਰੀਆ ਨੂੰ ਕੜ ਤੋੜਨ ਦਾ ਹੁਕਮ ਦਿਤਾ। ਉਹ ਫ਼ੌਰਨ ਬਾਵਲੀ ਵਿਚ ਉਤਰ ਗਿਆ।

"ਲੇ ਹਾਥ ਵਿਦਾਨ ਬਾਵਲੀ ਗਇਆ।
ਬਲ ਤਾਨ ਕੰਕਰ ਪਰ ਮਾਰਤ ਭਇਆ।
ਫੁਟਿਓ ਕੰਕਰ ਉਮਰਿਓ ਜਲ ਤਾਹ।
ਬੂਡ ਗਏ ਮਾਨਕ ਜਲ ਮਾਹਿ।੯।
ਤਿਸ ਮਿਰਤਕ ਤਨੁ ਜਲ ਪਰ ਤਰ ਆਇਆ।
ਯਹ ਬਿਰਤੰਤ ਸਤਗੁਰੂ ਸੁਨਾਇਆ।
ਪ੍ਰਭ ਕੀਆ ਬਚਨ, ਮਾਨਕ ਨਹੀਂ ਮਰੇ।
ਲੇ ਆਵੈ ਸਨਮੁਖ ਮਮ ਧਰੇ।੧੦।"

ਗੁਰਦੇਵ ਨੇ ਮਾਨਕ ਚੰਦ ਦੇ ਮੱਥੇ ਨਾਲ ਸੱਜਾ ਪੈਰ ਛੁਹਾਇਆ, ਤਾਂ ਉਹ ਜਿਉਂਦਾ ਹੋ ਕੇ ਉਠ ਬੈਠਾ। ਗੁਰੂ ਜੀ ਨੇ,

"ਰਿਧ ਸਿਧ ਬਖਸ ਤਿਸ ਕਰਾ।
ਮਾਨਕ ਜੀਵੜਾ ਨਾਮੁ ਤਿਸ ਧਰਾ।...੧੪।"

ਗੁਰੂ ਜੀ ਨੇ ਮਾਈਦਾਸ ਨੂੰ ਮਾਨਕ ਚੰਦ ਦੇ ਪੈਰੀਂ ਪਾਇਆ, ਤੇ ਕਿਹਾ, "ਏਹਾ ਤੇਰਾ ਗੁਰੂ ਹੈ। ਹੁਣ ਘਰ ਜਾਵੋ, ਤੇ ਆਪ ਨਾਮ ਜਪੋ ਤੇ ਲੋਕਾਂ ਨੂੰ ਜਪਾਵੋ।

ਸਾਖੀ ਪੂਰਨ ਹੋਈ।੯੨।

---

ਸਾਖੀ ੧੨.

# ਸਾਖੀ ਅਕਬਰ ਬਾਦਸ਼ਾਹ ਦੀ।

ਅਕਬਰ ਨੇ ਚਿਤੌੜ ਗੜ੍ਹ ਨੂੰ ਘੇਰਾ ਪਾ ਲਿਆ। ਜੋ ਬਾਰਾਂ ਸਾਲ ਰਿਹਾ।

"ਗੜ ਚਿਤੌੜ ਲਾਗਾ ਸੁਲਤਾਨ।
ਲੜੇ ਬਰਖ ਦੁਆਦਸ ਪਰਮਾਨ।...੩।

ਅਕਬਰ ਨੇ ਅਹਿਦੀਏ ਹੱਥ ਬੇਨਤੀ ਲਿਖ ਭੇਜੀ,

"ਮਿਹਰ ਕਰੋ, ਗੜ੍ਹ ਫਤੇ ਹੋਇ, ਦੀਦਾਰ ਕਰੋ ਤਬ ਆਇ।੬।"

ਗੁਰੂ ਜੀ ਨੇ ਅਹਿਦੀਏ ਨੂੰ ਇਕ ਪਾਸੇ ਠਹਿਰਾ ਦਿਤਾ, ਤੇ ਕਿਹਾ, ਜਦੋਂ ਕੜ ਟੁੱਟੇਗਾ, ਤੂੰ ਉਹ ਸਮਾਂ ਲਿਖ ਭੇਜੀਂ।

"ਜਬ ਛੂਟੇ, ਗੜ ਫਤਹਿ ਹੋਇ ਜਾਇ।
ਤਬ ਤੁਮ ਬੁਲਾਇ, ਲਿਖ ਦੇਹੁ ਪਠਾਇ।੭।"
"ਬਾਵਲੀ, ਮੋ ਕੰਕਰ ਜਬ ਫੂਟਾ।
ਉਸੀ ਸਮੇਂ ਚਿਤੌੜ ਗੜ੍ਹ ਟੂਟਾ।੮।"

(ਇਹ ਲੇਖਕ ਦੀ ਇਤਿਹਾਸਕ ਭੁੱਲ ਹੈ। ਬਾਉਲੀ ੧੬੨੧ ਬਿ. ਵਿਚ ਮੁਕੰਮਲ ਹੋ ਗਈ ਸੀ। ਪਰ ਅਕਬਰ ਨੇ ਚਿਤੌੜ ਦੇ ਕਿਲੇ ਨੂੰ ੧੬੨੪ ਬਿ, ਵਿਚ ਘੇਰਾ ਪਾਇਆ ਸੀ।)

ਅਹਿਦੀਏ ਨੇ ਜਾ ਕੇ ਦੱਸਿਆ, ਕਿ ਕੜ ਟੁੱਟਣ ਦਾ ਤੇ ਕਿਲ੍ਹਾ ਫ਼ਤਹਿ ਹੋਣ ਦਾ ਇਕੋ ਸਮਾਂ ਸੀ, ਤਾਂ ਅਕਬਰ ਦੇ ਮਨ ਵਿਚ ਬਹੁਤ ਸ਼ਰਧਾ ਪੈਦਾ ਹੋਈ, ਤੇ ਉਹਨੇ ਗੁਰੂ ਜੀ ਦੇ ਦਰਸ਼ਨ ਕਰਨ ਦਾ ਮਨ ਬਣਾਇਆ।

ਸਾਖੀ ਪੂਰਨ ਹੋਈ।੯੩।

---

ਸਾਖੀ ੧੩.

# ਸਾਖੀ ਗੰਗੋ ਸਾਹ ਦੀ।

ਬੱਸੀ ਖੱਤਰੀ ਗੰਗੋ ਸਾਹ ਅੱਤ ਗ਼ਰੀਬ ਹੋ ਕੇ ਗੁਰੂ ਜੀ ਪਾਸ ਆਇਆ। ਹਜ਼ੂਰ ਨੇ ਫ਼ੁਰਮਾਇਆ, "ਦਿੱਲੀ ਜਾ ਕੇ ਕੋਠੀ (ਆੜ੍ਹਤ, ਹੁੰਡੀ ਦੇਣ ਵਾਲੀ ਫ਼ਰਮ) ਖੋਲ੍ਹ ਲਵੋ। ਸਭ ਕੁਛ ਮਿਲੇਗਾ।"

ਗੰਗੋ ਨੇ ਐਸਾ ਹੀ ਕੀਤਾ। ਇਕ ਮੁਗ਼ਲ ਦੀ ਉਸਨੇ ਲਾਹੌਰ ਦੀ ਇਕ ਲੱਖ ਮੋਹਰ ਦੀ ਦਰਸ਼ਨੀ ਹੁੰਡੀ ਦਿਤੀ, ਜੋ ਤਰ ਗਈ। ਗੰਗੋ ਦੀ ਮਸ਼ਹੂਰੀ ਹੋ ਗਈ। ਉਹ ਧਨ ਪਾ ਕੇ ਹੰਕਾਰੀ ਹੋ ਗਿਆ। ਇਕ ਵਾਰ ਗੁਰੂ ਜੀ ਨੇ ਇਕ ਗ਼ਰੀਬ ਬ੍ਰਹਮਣ ਨੂੰ ਕੰਨਿਆਂ ਦੇ ਵਿਆਹ ਵਾਸਤੇ ਪੰਜਾਹ ਰੁਪੈ ਦੀ ਹੁੰਡੀ ਗੰਗੋ ਸ਼ਾਹ ਦੇ ਨਾਮ ਲਿਖ ਦਿਤੀ। ਬੇਮੁਖ ਗੰਗੋ ਨੇ ਉਹ ਹੁੰਡੀ ਨਾ ਤਾਰੀ। ਸਮਾਂ ਪਾ ਕੇ ਸਾਰਾ ਧਨ ਜਾਂਦਾ ਰਿਹਾ। ਗੰਗੋ ਸ਼ਾਹ ਫਿਰ ਕੰਗਾਲ ਹੋ ਗਿਆ।

ਦਿੱਲੀ ਤੋਂ ਨੱਸ ਕੇ ਗੰਗੋ ਸ਼ਾਹ ਗੋਇੰਦਵਾਲ ਆ ਗਿਆ, ਤੇ ਬਾਉਲੀ ਦੀ ਸੇਵਾ ਵਿਚ ਜੁੱਟ ਗਿਆ। ਨਾਮ ਸਿਮਰਨ ਤੇ ਸੇਵਾ ਨੇ ਗੰਗੋ ਸ਼ਾਹ ਦਾ ਮਨ ਸੁੱਧ ਕਰ ਦਿਤਾ।

ਗੁਰੂ ਜੀ ਨੇ ਕਿਰਪਾ ਕਰਕੇ ਗੰਗੋਸ਼ਾਹ ਨੂੰ ਚਰਨੀ ਲਾਇਆ, ਸਫ਼ੈਦ ਬਸਤਰ ਬਖ਼ਸ਼ੇ, ਤੇ ਹੁਕਮ ਕੀਤਾ, ਹੁਣ ਘਰ ਜਾ ਕੇ ਨਾਮ ਜਪੋ ਤੇ ਜਪਾਵੋ।

ਸਾਖੀ ਪੂਰਨ ਹੋਈ।੯੪।

---

ਸਾਖੀ ੧੪.

# ਸਾਖੀ ਇਕ ਮਾਈ ਦੀ ।

ਇਕ ਮਾਈ ਬਾਉਲੀ ਦੀ ਉਸਾਰੀ ਸਮੇਂ ਸੇਵਾ ਕਰਿਆ ਕਰਦੀ। ਉਹ ਸੇਵਾ ਕਰਦੀ ਕਰਦੀ ਕਈ ਵਾਰ ਇਉਂ ਹੱਥ ਹਿਲਾਉਂਦੀ, ਜਿਵੇਂ ਪੰਘੂੜੇ ਨੂੰ ਝੂਟਾ ਦੇ ਰਹੀ ਹੋਵੇ। ਉਹ ਸਾਰਾ ਦਿਨ ਸੇਵਾ ਕਰਦੀ, ਤੇ ਰਾਤ ਨੂੰ ਕਿਤੇ ਲੋਪ (ਛਪਨ) ਹੋ ਜਾਂਦੀ। ਸੰਗਤ ਵਿਚ ਇਸ ਗੱਲ ਦੀ ਬਹੁਤ ਚਰਚਾ ਹੋਣ ਲਗੀ।

ਇਕ ਦਿਨ ਸਿੱਖਾ ਨੇ ਗੁਰੂ ਜੀ ਤੋਂ ਇਸਦਾ ਕਾਰਨ ਪੁਛਿਆ।

ਗੁਰੂ ਜੀ ਨੇ ਦੱਸਿਆ, "ਇਹ ਇਕ ਪਤੀ ਬ੍ਰਤ ਤੇ ਗੁਰੂ ਕੀ ਸੇਵਕ ਹੈ।"

"ਯਹ ਭਈ ਹਿਰਦੇ ਮਮ ਮੂਰਤ ਧਿਆਨੀ।
ਪਾਇ ਭਗਤ ਭਈ ਇਛਿਆ ਗਾਮੀ।
ਅਬ ਪ੍ਰੀਤ ਜੁਗਤ ਈਹਾ ਸੇਵ ਕਮਾਵੈ।
ਪੜੇ ਰਾਤ ਕਾਬਲ ਘਰ ਜਾਵੈ।੧੦।
ਬੜੀ ਸਿਧ ਤਾ ਕੋ ਭਈ ਜਹ ਚਾਹੇ ਤਹ ਜਾਇ।
ਪੁਤ੍ਰ ਪਾਲਨੇ ਡਾਰ ਕੇ ਕਰੇ ਟਹਲ ਈਹਾ ਆਇ।੧੧।...
ਭਰਤਾ ਸੰਗ ਮਮ ਭਗਤ ਪਛਾਨੀ।
ਗੁਰ ਪਾਰਬ੍ਰਹਮ ਕਰ ਮੋ ਕੋ ਜਾਨੀ।੧੩।"

ਸਾਖੀ ਪੂਰਨ ਹੋਈ।੯੫।

---

ਸਾਖੀ ੧੫.

# ਸਾਖੀ ਥੜੇ ਬਣਾਉਣ ਦੀ ।

(ਬਾਉਲੀ ਸਾਹਿਬ ਦੀ ਉਸਤਤ।)

"ਸ੍ਰੀ ਸਤਗੁਰ ਦਿਆਲ ਤੀਰਥ ਰਚਾ ਪੂਰਨ ਪੁੰਨ ਪ੍ਰਮਾਨ।
ਤਿਸ ਅਨਸਠ ਤੀਰਥ ਨ ਪੁਜੇ, ਯਹ ਦਾਤਾ ਸਰਬ ਨਿਧਾਨ।੧।"

ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਪੁਛਿਆ, ਕਿ ਰਾਮਾ ਤੇ ਜੇਠਾ—ਦੋਵੇਂ—ਆਪ ਜੀ ਦੇ ਇਕੋ ਜੇਹੇ ਰਿਸ਼ਤੇਦਾਰ ਹਨ, ਦੋਵੇਂ ਹੀ ਆਪ ਜੀ ਦੀ ਭਗਤੀ ਤੇ ਸੇਵਾ ਕਰਦੇ ਹਨ, ਫਿਰ ਆਪ ਜੇਠੇ ਨਾਲ ਵਧੇਰੇ ਤੇਹ ਕਿਉਂ ਕਰਦੇ ਹੋ।

ਗੁਰੂ ਜੀ ਨੇ ਉਤਰ ਦਿਤਾ।

"ਤਬ ਕਹਿਓ ਕ੍ਰਿਪਾ ਨਿਧਾਨ। ਸੁਨੋ ਸਿੱਖ ਸਖਾ ਸੁਜਾਨ।
ਤੁਮ ਮਾਨ ਲੇਵਹੁ ਸਾਖ। ਨਹੀਂ ਦੇਖ ਲੀਜੇ ਆਂਖ।੧੨।
ਬਿਨ ਪ੍ਰੇਮ ਜਪੇ ਜੋ ਨਾਉ। ਸੂਤਾ ਬਕੇ ਸੁ ਬਕਾਉ।
ਬਿਨ ਪ੍ਰੀਤ ਭਜਨ ਜੋ ਕੋਇ। ਅਬ ਦੇਖ ਲੀਜੈ ਸੋਇ।੧੩।"

ਪ੍ਰੀਖਿਆ ਹਿਤ, ਗੁਰੂ ਜੀ ਨੇ ਦੋਹਾਂ ਨੂੰ ਵੱਖ ਵੱਖ ਥੜੇ ਬਨਾਉਣ ਦਾ ਹੁਕਮ ਦਿਤਾ। (ਭਾਵ, ਸਿਰਫ਼ ਰਾਮਾ ਜੀ ਤੇ ਜੇਠਾ ਜੀ ਦੀ ਹੀ ਪ੍ਰੀਖਿਆ ਹੋਈ, ਹੋਰ ਕਿਸੇ ਦੀ ਨਹੀਂ।)

ਹੁਕਮ ਹੋਇਆ, ਇਕ ਜਣਾ ਏਥੇ ਥੜਾ ਬਨਾਉ, ਇਕ ਜਣਾ ਉਸ ਥਾਂ। ਇਕ ਉਤੇ ਅਸੀਂ ਸਵੇਰੇ ਬੈਠਿਆ ਕਰਾਂਗੇ, ਇਕ ਉਤੇ ਸ਼ਾਮ ਨੂੰ।

ਥੜੇ ਤਿਆਰ ਹੋ ਗਏ। ਪਹਿਲੇ ਗੁਰੂ ਜੀ ਨੇ ਰਾਮੇ ਦਾ ਥੜਾ ਵੇਖ ਕੇ ਕਿਹਾ,

"ਤਬ ਭਾਖਿਓ ਦਿਆਲ, ਸੁਨੋ ਸੁਤ ਰਾਮਾ।
ਤੁਮ ਕਰਾ ਖੇਦ, ਨਹੀਂ ਹੂਆ ਕਾਮਾ।
ਤੁਮ ਯਹ ਟੇਢੀ ਥੜੀ ਬਨਾਈ।
ਯਾ ਪਰ ਬੈਠਨ ਚਿਤ ਨ ਭਾਈ।੧੮।
ਇਸੇ ਢਾਹਿ ਕਰ ਅਉਰ ਉਸਾਰੋ।
ਜਿਉ ਮਮ ਕਹੋ, ਤਿਵੇ ਤੁਮ ਸਾਰੋ।
ਹਾਥ ਜੋੜ ਰਾਮਾ ਜੀ ਕਹੇ।
ਯਹ ਸੀਧੀ ਥੜੀ, ਟੇਢੀ ਨਹੀਂ ਅਹੇ।੧੯।
ਮੈਂ ਜਤਨ ਬਹੁਤ ਕਰ ਹਾਥ ਬਨਾਈ।
ਬਨੀ ਭਲੀ, ਸਤਗੁਰ ਨਹੀਂ ਭਾਈ।
ਬਾਰੰਬਾਰ ਗੁਰ ਬਾਤ ਬਿਚਾਰੀ।
ਰਾਮੇ ਢਾਹਿ ਨ ਅਉਰ ਉਸਾਰੀ।੨੦।"

ਫਿਰ ਗੁਰੂ ਜੀ ਨੇ ਜੇਠੇ ਕੋਲ ਜਾ ਕੇ ਕਿਹਾ,

"ਦੇਖ ਪ੍ਰਭੁ, ਇਮ ਬਚਨ ਉਚਾਰਾ।
ਹੇ ਜੇਠਾ, ਤੁਮ ਥੜੀ ਉਸਾਰਾ।
ਨਹੀਂ ਭਲੀ ਬਨੀ, ਇਸ ਦੇਹੁ ਗਿਰਾਈ।
ਕਰੋ ਸੁਰਤ, ਪੁਨ ਲੇਹ ਬਨਾਈ।੨੩।
ਤਾਤਕਾਲ ਤਿਸੁ ਦੀਆ ਗਿਰਾਈ।
ਗੁਰ ਬਚਨ ਮਾਨ ਪੁਨ ਅਉਰ ਬਨਾਈ।
ਬਹੁਰਿ ਦਿਆਲ ਕਹਿਓ ਇਸੇ ਗਿਰਾਵੋ।
ਮੋਹਿ ਨ ਭਾਵੇ, ਅਉਰ ਬਨਾਵੋ।੨੪।
ਤਬ ਜੇਠਾ ਜੀ ਤਿਸੇ ਗਿਰਾਵਾ।
ਔਰ ਬਨਾਵਨ ਕੋ ਚਿਤ ਚਾਵਾ।
ਤਬ ਕਹਿਓ ਦਿਆਲ, ਅਬ ਕਰੋ ਮੌਕੂਫ।
ਨਹੀ ਥੜੀ ਬਨਾਵਨ ਤੁਮੈ ਵਕੂਫ।੨੫।
ਜੇਠਾ ਜੀ ਚਰਨਨ ਪਰੇ ਸਤਗੁਰ ਦੀਨ ਦਿਆਲ।
ਹਮ ਮੂਰਖ ਮੁਗਧ ਸਰਨਾਗਤੀ ਰਾਖੋ ਬਿਰਦ ਸਮਾਲ।੨੬।"

ਗੁਰੂ ਜੀ ਨੇ ਸਿੱਖਾਂ ਨੂੰ ਫ਼ੁਰਮਾਇਆ, "ਵੇਖ ਲਿਆ ਤੁਸਾਂ ਦੋਹਾਂ ਦਾ ਪ੍ਰੇਮ ? ਇਸ ਕਾਰਨ ਸਾਨੂੰ ਜੇਠਾ ਪਿਆਰਾ ਹੈ।"

"ਯਹ ਪੂਰਨ ਪੁਰਖ ਭਗਤ ਤਨੁ ਧਰਾ।
ਇਨ ਪੀਛੇ ਚਾਹੇ ਜਗ ਤਰਾ।੨੯।"

ਸਾਖੀ ਪੂਰਨ ਹੋਈ।੧੯।

---

ਸਾਖੀ ੧੬

# ਸਾਖੀ ਬਾਵਲੀ ਪੂਰਨ ਹੋਣ ਦੀ

ਬਾਉਲੀ ਦੀ ਉਸਤਤ—

"ਸੁਧਾ ਸੀਤਲ ਜਲ ਪੂਰਨ ਭਰਾ।
ਗੰਗਾ ਪ੍ਰਵਾਹ ਤਾ ਮੋ ਪ੍ਰਭ ਧਰਾ।
ਦਖਨ ਦਿਸਾ ਝਰਨਾ ਇਕ ਝਰੇ।
ਪ੍ਰਗਟ ਪ੍ਰਵਾਹੁ ਗੰਗਾ ਕਾ ਪਰੇ।੩।"

(ਸਨਾਤਨੀ ਖ਼ਿਆਲਾਂ ਦੇ ਅਸਰ ਅਧੀਨ ਲੇਖਕ ਗੰਗਾ ਦੀ ਮਹਾਨਤਾ ਨੂੰ ਮੰਨਦਾ ਹੈ। ਕੀ ਬਾਉਲੀ ਸਾਹਿਬ ਦੀ ਵਡਿਆਈ ਏਸੇ ਵਾਸਤੇ ਹੈ, ਕਿ ਉਸ ਵਿਚ ਗੰਗਾ ਵਗਦੀ ਹੈ ?)

ਬਾਉਲੀ ਨੂੰ ਵਰ—

"ਚੌਰਾਸੀ ਸੀਹੜੀ ਧਰੀ ਸਵਾਰ।
ਤਿਸ ਦੇਖ ਦਿਆਲ ਬਰ ਦੀਆ ਅਪਾਰ।
ਕਰ ਭਗਤ ਪ੍ਰੀਤ ਜੋ ਪਰਸਨ ਆਵੈ।
ਉਤਰ ਚੌਰਾਸੀ ਜਲ ਮੁਖ ਪਾਵੈ।੪।
ਚੌਰਾਸੀ ਮਾਹ ਮੂਲ ਨਹੀਂ ਪਰੇ।
ਜਿਉ ਕਿਉ ਪਾਇ ਭਗਤ ਨਿਸਤਰੇ।...੫।"

(ਲੇਖਕ ਵਾਰ ਵਾਰ ਏਹਾ ਲਿਖਦਾ ਹੈ, ਕਿ ਗੁਰੂ ਜੀ ਨੇ ਬਾਉਲੀ ਵਿਚ ਗੰਗਾ ਲਿਆ ਧਰੀ ਹੈ। ਹਿੰਦੂ ਸੰਸਕਾਰਾਂ ਦੇ ਅਧੀਨ ਲੇਖਕ ਦੇ ਮਨ ਉਤੇ ਗੰਗਾ ਦੀ ਮਹਾਨਤਾ ਦਾ ਅਸਰ ਹੈ।)

ਗੋਇੰਦਵਾਲ ਦੇ ਇਕ ਲੁਹਾਰ 'ਸਧਾਰਨ' ਨੇ ਬਾਉਲੀ ਵਿਚ ਹੇਠਾਂ ਲੱਕੜ ਦੀ ਸੱਤ ਪਉੜੀਆਂ ਵਾਲੀ ਪਉੜੀ ਪਾਣੀ ਵਿਚ ਲਗਾਈ। ਗੁਰੂ ਜੀ ਉਸ ਉਤੇ ਬੜੇ ਪਰਸੰਨ ਹੋਏ, ਤੇ ਕਿਹਾ, 'ਹੁਣ ਘਰ ਬਹਿ ਕੇ ਸਿਮਰਨ ਕਰੋ।'

ਇਕ ਵਾਰ ਗੰਗਾ ਨੂੰ ਜਾਂਦੇ ਲੋਕ ਗੋਇੰਦਵਾਲ ਠਹਿਰੇ। ਉਹਨਾਂ ਵਿਚ ਇਕ ਸਾਧੂ ਗੁਰੂ ਜੀ ਦਾ ਜਾਣੂ ਸੀ। ਗੁਰੂ ਜੀ ਨੇ ਉਸਨੂੰ ਕਿਹਾ,

"ਬਾਵਲੀ ਮੋ ਗੰਗਾ ਮੈ ਆਨੀ।

ਈਂਹਾ ਕਰੋ ਸਨਾਨ ਬਚਨ ਮਮ ਮਾਨੀ ।...੧੯।"

ਸਾਧੂ ਨੇ ਇਸ਼ਨਾਨ ਕਰਕੇ ਫਿਰ ਗੰਗਾ ਜਾਣ ਦੀ ਆਗਿਆ ਮੰਗੀ ।

"ਪਿਤ੍ਰ ਕਾਜ ਊਹਾ ਕਰੋ, ਪੁਨ ਦਰਸਨ ਲਾਗੋ ਆਇ ।
ਬਿਦਾ ਦਈ ਸਤਗੁਰ ਤਿਸੈ, ਯਹ ਭਾਖਿਆ ਸਹਜ ਸੁਭਾਇ ।੨੧।
ਜੋ ਤੁਮ ਹਰਦੁਆਰ ਕੋ ਜਾਵੋ ।
ਹਮ ਕੋ ਗੰਗਾ ਜਲ ਭਰ ਲਿਆਵੋ ।
ਵ ਲੇ ਆਗਿਆ ਗੰਗਾ ਕੋ ਗਇਆ ।
ਹਰਦੁਆਰ ਮੋ ਪ੍ਰਾਪਤ ਭਇਆ ।੨੨।
ਕਰ ਇਸਨਾਨ ਤਿਨ ਲੋਟਾ ਲੀਨਾ ।
ਜਲ ਭਰਨੇ ਲਾਗਾ ਪਰਬੀਨਾ ।
ਛੂਟ ਹਾਥ ਲੋਟਾ ਬਹਿ ਗਇਆ ।
ਸਭ ਲੋਕ ਕੂਚ ਕਰਤ ਤਬ ਭਇਆ ।...੨੩।"

ਵਾਪਸ ਗੋਇੰਦਵਾਲ ਆ ਕੇ ਸਾਧੂ ਨੇ ਸਾਰੀ ਕਥਾ ਦੱਸੀ, ਤਾਂ ਗੁਰੂ ਜੀ ਨੇ ਕਿਹਾ, "ਤੇਰਾ ਲੋਟਾ ਬਾਵਲੀ ਵਿਚ ਆ ਗਿਆ ਹੈ । ਜਾਹ, ਵੇਖ ਲੈ ।"

"ਵੇ ਬਚਨ ਸੁਨਤ ਬਾਵਲੀ ਆਇਆ ।
ਤਿਨ ਢੂਢਤ ਵਹੀ ਲੋਟਾ ਪਾਇਆ ।
ਦੇਖ ਚਰਿਤ੍ਰ ਬਿਸਮੋ ਹੋਇ ਗਇਆ ।
ਜਾਇ ਸਤਗੁਰ ਕੇ ਚਰਨਨ ਪਇਆ ।੨੭।
ਮੈਂ ਅਜਾਨ, ਮਹਮਾ ਨਹੀਂ ਜਾਨੀ ।
ਬਾਵਲੀ ਮਹਿ ਗੰਗਾ ਪਰਮਾਨੀ ।...੨੮।"

ਸਾਖੀ ਪੂਰਨ ਹੋਈ ।੯੭।

——

ਸਾਖੀ ੧੭

# ਸਾਖੀ ਅਨੰਦ ਦੇ ਜਨਮ ਦੀ

ਇਕਵਾਰ ਇਕ 'ਸਿੱਧ' ਗੁਰੂ ਜੀ ਦੀ ਸ਼ਰਨ ਆਇਆ । ਉਹਨੇ ਬੇਨਤੀ ਕੀਤੀ, ਕਿ,

"ਮੈਂ ਬਹੁਤ ਕਾਲ ਜੋਗ ਤਪ ਕੀਨਾ ।
ਪਾਇ ਸਿਧ, ਭਏ ਲੋਕ ਅਧੀਨਾ ।੩।
ਤਬ ਮਨ ਮੋ ਮੈਂ ਕੀਆ ਬਿਚਾਰ ।
ਯਹ ਸਭ ਸਿਧ ਜਗਤ ਬਿਵਹਾਰ ।
ਅਤ ਕੀਓ ਕਸਟ ਜੋਗ ਤਪ ਤਾਪਤ ।
ਨਹੀਂ ਭਇਆ ਅਨੰਦ ਪਦ ਮੋਹਿ ਪਰਾਪਤ ।੪।
ਅਬ ਚਰਨ ਸਰਨ ਰਾਖੋ ਗੁਰ ਦਿਆਲ ।

ਦੇਹੁ ਅਨੰਦ-ਪਦ, ਕਰੋ ਨਿਹਾਲ ।...੫।"

ਗੁਰੂ ਜੀ ਨੇ ਫ਼ੁਰਮਾਇਆ,

"ਯਹ ਦੇਹ ਕਰੋ ਤਿਆਗ ।
ਤਨ ਅਉਰ ਧਰੋ ਸੁ ਜਾਗ ।੮।"

ਉਸ ਸਿੱਧ-ਜੋਗੀ ਨੇ ਜੰਗਲ ਵਿਚ ਜਾ ਕੇ ਇੱਛਾ ਅਨਸਾਰ ਸਰੀਰ ਤਿਆਗ ਦਿਤਾ ਫਿਰ,

"ਲੀਆ ਜਨਮ ਗੁਰ ਕੁਲ ਆਇ ।
ਆਨੰਦ ਪਦਵੀ ਪਾਇ ।...੧੦।"

ਮੋਹਰੀ ਜੀ ਦੇ ਘਰ ਪਹਿਲਾ ਪੁੱਤਰ 'ਅਰਥ ਮੱਲ' ਹੋਇਆ, ਤੇ ਦੂਸਰਾ 'ਅਨੰਦ' ਜਨਮਿਆਂ । ਗੁਰੂ ਜੀ ਨੇ 'ਅਨੰਦ' ਨੂੰ ਗੋਦ ਵਿਚ ਲੈ ਕੇ ਭਾਈ ਬੱਲੂ ਨੂੰ ਕਿਹਾ, ਇਹ ਸੰਤ ਰੂਪ ਜਨਮਿਆਂ ਹੈ । ਇਸੇ ਖ਼ੁਸ਼ੀ ਵਿਚ ਬਾਣੀ 'ਅਨੰਦ' ਉਚਾਰਨ ਕਰਦੇ ਹਾਂ ।"

(ਅਨੰਦ ਸਾਹਿਬ ਦੀਆਂ ਪਉੜੀਆਂ ਬਾਰੇ ਕਵੀ ਲਿਖਦਾ ਹੈ ।)

"ਬਾਨੀ ਅਨੰਦ ਗੁਰ ਕੀਆ ਉਚਾਰ ।
ਪਉੜੀ ਅਠਤੀਸ ਬਾਨੀ ਸੁਖ ਸਾਰ । ..੧੭।
ਅਨੰਦ ਮੂਲ ਬਾਨੀ ਗੁਰ ਕਰੀ ।
ਇਕ ਪੌੜੀ ਚੌਥੇ ਮਹਲ ਤਹਾ ਧਰੀ।
ਆਨੰਦ ਮਹਾਤਮ ਉਸਤਤ ਕੀ ਪੌੜੀ ।
ਸ੍ਰੀ ਸਤਿਗੁਰ ਮਹਲ ਪੰਜਵੇਂ ਜੋੜੀ ।੨੩।"

(ਇਹ ਖ਼ਿਆਲ ਏਸੇ ਲੇਖਕ ਦਾ ਹੈ, ਹੋਰ ਕਿਸੇ ਦਾ ਨਹੀਂ)

ਫਿਰ ਮੋਹਰੀ ਜੀ ਦੇ ਘਰ ਹੋਰ ਪੁੱਤਰ ਜਨਮਿਆਂ । ਉਹ ਜੰਮਦਾ ਹੀ ਮਰ ਗਿਆ । ਬਾਲਕ ਦੀ ਮਾਤਾ ਨੇ ਗੁਰੂ ਜੀ ਦੇ ਚਰਨਾਂ ਨਾਲ ਛੁਹਾਇਆ, ਤਾਂ ਉਹ ਬਾਲਕ ਜ਼ਿੰਦਾ ਹੋ ਗਿਆ । ਪਰ ਜਦ ਮਾਤਾ ਘਰ ਪਰਤੀ, ਤਾਂ ਬਾਲਕ ਫਿਰ ਮਰ ਗਿਆ । ਮਾਤਾ ਨੇ ਫਿਰ ਗੁਰੂ ਜੀ ਪਾਸ ਆ ਕੇ ਅਰਦਾਸ ਕੀਤੀ, ਤਾਂ ਗੁਰੂ ਜੀ ਨੇ ਉਸ ਨੂੰ ਜ਼ਿੰਦਾ ਕਰ ਦਿਤਾ ਤੇ 'ਅਰਜਾਨੀ' ਨਾਮ ਧਰਿਆ ।

ਸਾਖੀ ਪੂਰਨ ਹੋਈ ।੧੮।

---

ਸਾਖੀ ੧੯

# ਸਾਖੀ ਮੋਹਨ ਜੀ ਦੀ

(ਲੇਖਕ ਮੋਹਨ ਬਾਰੇ ਲਿਖਦਾ ਹੈ ।)

"ਸ੍ਰੀ ਮੋਹਨ ਪਰਮ ਅਵਧੂਤ, ਦੇਹ ਬੁਧ ਜਾ ਕੇ ਨਹੀਂ ।...੧।"

"ਸਦ ਇਕੰਤ ਕੋਠੜੀ ਬਹੇ ।
ਬਾਹਰ ਦੀਏ ਕਿਵਾੜੇ ਰਹੇ ।...੪।

ਦੀਏ ਕਿਵਾੜੇ ਕੋਠੜੀ ਰਹੇ ।
ਮੋਹਨ ਜੀ ਬਾਹਰ ਨਿਕਸ ਸਿਧਏ ।
ਕਰੇ ਆਗਿਆ, ਪ੍ਰਭ ਸਿਖ ਪਠਾਇ ।
ਮੋਹਨ ਕੋਠੜੀ ਦੇਹੁ ਬੈਠਾਇ ।੫।
ਗੁਰ ਆਗਿਆ ਮੋ ਸਿਖ ਲੈਨ ਜਾਹ, ਦੇਖਤ ਹੋਇ ਅਲੋਪ ।
ਪੁਨਿ ਹੋਇ ਕੋਠੜੀ ਮੋ ਪ੍ਰਗਟ, ਕੋ ਜਾਨੇ ਲੀਲਾ ਗੋਪ ।੬।"

(ਕਰਾਮਾਤੀ ਸਿੱਧ ਕੀਤਾ ਹੈ ।)

ਮੋਹਨ ਦੀ ਮਾਤਾ ਨੇ ਗੁਰਦੇਵ ਅੱਗੇ ਅਰਦਾਸ ਕੀਤੀ,

"ਤੁਮ ਕਰੋ ਦ੍ਰਿਸਟਿ, ਮੁਘਧ ਹੋਇ ਸਿਆਨੇ ।
ਮੋਹਨ ਜੀ ਕਾਹੇ ਬਉਰਾਨੇ ।
ਜੋ ਪ੍ਰਭ ਜਾਨਤ ਥੇ, ਇਹੀ ਸੁਭਾਉ ।
ਤੋ ਕਾਹੇ ਕੋ ਕੀਨਾ ਬਿਆਹੁ ।
ਮੋਹਨ ਇਸਤ੍ਰੀ ਪੁਰਖ ਨ ਬੂਝੇ ।
ਬਹੂ ਅਨਾਥ ਬੈਠੀ ਮੋਹ ਸੂਝੇ ।੮।"

ਗੁਰੂ ਜੀ ਨੇ ਫ਼ੁਰਮਾਇਆ,

"ਮੋਹਨ ਜੀ ਪਹ ਜਾਇ ਕਰ ਚਰਨਨ ਪਰ ਦੇਹੁ ਡਾਰ ।
ਕਰੇ ਦ੍ਰਿਸਟ ਜਬੀ ਹੋਇ ਸੁਤ ਪਰਮ ਉਦਾਰ ।੧੧।"

ਮੋਹਨ ਘਰ ਪੁੱਤਰ ਹੋਇਆ, ਜਿਸਦਾ ਨਾਮ 'ਸੰਸਰਾਮ' ਰਖਿਆ । ਬਾਲ ਅਵਸਥਾ ਵਿਚ ਹੀ ਸੰਸਰਾਮ ਦੀ ਮਾਤਾ ਗੁਜਰ ਗਈ । ਉਸਨੂੰ ਗੁਰੂ ਜੀ ਨੇ ਪਾਲਿਆ ।

ਸਾਖੀ ਪੂਰਨ ਹੋਈ ।੧੮।

---

ਸਾਖੀ ੧੯

# ਸਾਖੀ ਮਥੋ ਮੁਰਾਰੀ ਦੀ

ਪਿੰਡ 'ਖਾਈ' ਦੇ ਰਹਿਣ ਵਾਲਾ ਪ੍ਰੇਮਾ ਖੱਤ੍ਰੀ ਕੁਕਰਮਾਂ ਕਰ ਕੇ ਕੋਹੜੀ ਹੋ ਗਿਆ । ਉਹਨੇ ਗੁਰਦੇਵ ਦੀ ਸੋਭਾ ਸੁਣੀ, ਮਨ ਵਿਚ ਪ੍ਰੇਮ ਜਾਗ ਪਿਆ । ਉਹ ਉਚੀ ਸੁਰ ਵਿਚ ਗਾਉਣ ਲੱਗ ਪਿਆ, "ਮੈਂ ਗਿਆ ਕਛੋਟਾ ਲਾਧਾ ਰੇ ।" ਇਹ ਗਾਉਂਦਾ, ਰਿੜ੍ਹਦਾ ਰਿੜ੍ਹਦਾ ਉਹ ਗੁਰੂ ਜੀ ਦੇ ਦੁਆਰੇ ਆ ਪੁੱਜਾ । ਬੂਹੇ ਅੱਗੇ ਬੈਠਾ ਉਹ 'ਗਿਆ ਕਛੋਟਾ' ਗਾਈ ਜਾਵੇ ।

"ਦਿਵਸ ਏਕ ਗੁਰੁ ਅਮਰ ਦਿਆਲ ।
ਕਹਾ, ਤਾਹਿ ਲਿਆਵੋ ਤਤਕਾਲ ।
ਮੈਂ ਕਰੋ ਸਨਾਨ ਪੁਨ ਜਲ ਜਹਾ ਢਰੈ ।
ਹੋਇ ਇਕਤ੍ਰ ਕੁੰਡ ਮੋ ਪਰੇ ।੧੮।

ਤਹਾ ਇਸੇ ਇਸਨਾਨ ਕਰਾਵੋ ।
ਬਸਤ੍ਰ ਮਜੀਠ ਉਢਾਇ ਲਿਆਵੋ ।
ਸਤਗੁਰ ਬਚਨ, ਤਾ ਕੋ ਸਿਖ ਲਿਆਇ ।
ਤਿਸ ਕੁੰਡ ਮਾਹ ਸਨਾਨ ਕਰਾਏ ।੧੯।"

ਸਿੱਖਾਂ ਉਸੇ ਤਰਾਂ ਕੀਤਾ । ਮਜੀਠ ਰੰਗ ਦੇ ਬਸਤਰ ਵਿਚ ਲਪੇਟ ਕੇ ਪ੍ਰੇਮੇ ਨੂੰ ਗੁਰੂ ਜੀ ਪਾਸ ਲੈ ਆਏ । ਗੁਰੂ ਜੀ ਨੇ ਆਪਣੇ ਹੱਥ ਨਾਲ ਉਸ ਤੋਂ ਕੱਪੜਾ ਉਤਾਰਿਆ. ਤਾਂ ਉਹ ਬੜਾ ਸੁੰਦਰ ਸਰੂਪ ਬਣਿਆਂ ਹੋਇਆ ਸੀ । ਹਜ਼ੂਰ ਨੇ ਉਸਦਾ ਨਾਮ 'ਮੁਰਾਰੀ' ਰਖਿਆ ।

ਗੁਰਦੇਵ ਨੇ ਫ਼ੁਰਮਾਇਆ, ਕੋਈ ਸਿੱਖ ਮੁਰਾਰੀ ਨੂੰ ਕੰਨਿਆਂ ਦਾ ਰਿਸ਼ਤਾ ਦੇਵੇ । ਸੀਹੋਂ ਉਪਲ ਨੇ ਕਿਹਾ, "ਹਜ਼ੂਰ, ਮੇਰੀ ਕੰਨਿਆਂ ਹਾਜ਼ਰ ਹੈ ।"

ਸੀਹੋਂ ਨੇ ਆਪਣੀ ਪਤਨੀ ਨੂੰ ਲੰਗਰ ਵਿਚ ਸੇਵਾ ਕਰਨ ਭੇਜ ਦਿਤਾ, ਤੇ ਆਪ ਕੰਨਿਆਂ ਨੂੰ ਨਾਲ ਲੈ ਆਇਆ । ਉਸੇ ਵੇਲੇ ਦੋਹਾਂ ਦਾ ਵਿਆਹ ਕਰ ਦਿਤਾ ।

ਲੰਗਰ ਵਿਚ ਸੇਵਾ ਕਰਦੀ ਸੀਹੋਂ ਦੀ ਪਤਨੀ ਨੂੰ ਪਤਾ ਲੱਗਾ, ਤਾਂ ਉਹ ਗੁਰੂ ਜੀ ਦੇ ਸਾਮ੍ਹਣੇ ਆ ਰੋਈ ।

"ਰੁਦਨ ਕਰਤ ਆਈ ਪ੍ਰਭ ਪਾਸ ।
ਹੇ ਸਤਗੁਰ, ਪੂਰਨ ਜਗ ਆਸ ।
ਕਾਹੇ ਮਮ ਸੁਤਾ ਨਿਨਾਵੇ ਬਿਆਹੀ ।
ਤਿਸ ਮਾਤ ਪਿਤਾ ਕੁਲ ਲਖਿਆ ਨਾ ਜਾਹੀ ।੩੪।"

ਅੱਗੋਂ ਗੁਰੂ ਜੀ ਨੇ ਹੱਸ ਕੇ ਫ਼ੁਰਮਾਇਆ,

"ਮੁਰਾਰੀ ਸਿਖ ਪੁਤ੍ਰ ਮਮ ਆਹ ।
ਤੁਮ ਸੁਤਾ ਸੰਗ ਇਸ ਭਇਆ ਬਿਆਹਿ ।੩੫।
'ਮਥੋ' ਨਾਮ ਤੁਮਰੀ ਸੁਤਾ ਇਸ ਧਰਾ 'ਮੁਰਾਰੀ' ਨਾਮ ।
ਅਬ 'ਮਥੋ ਮੁਰਾਰੀ' ਜਗ ਸੁਨੇ, ਪੂਰਨ ਹੋਏ ਕਾਮ ।੩੬।"

ਫਿਰ ਮੁਰਾਰੀ ਨੂੰ ਹੁਕਮ ਦਿਤਾ, ਕਿ ਹੁਣ ਘਰ ਜਾਵੇ, ਸਤਨਾਮ ਜਪੇ ਤੇ ਸਿੱਖੀ ਦਾ ਪ੍ਰਚਾਰ ਕਰੇ ।

ਸਾਖੀ ਪੂਰਨ ਹੋਈ ।੧੦੦।

---

ਸਾਖੀ ੨੦

# ਸਾਖੀ ਖੇਡਾ ਬ੍ਰਹਮਣ ਦੀ

ਖੇਡਾ ਬ੍ਰਹਮਣ ਦੁਰਗਾ ਦਾ ਭਗਤ ਸੀ । ਉਹ ਸਾਲ ਵਿਚ ਦੋ ਵਾਰ ਸੰਗ ਨਾਲ ਲੈ ਕੇ ਯਾਤ੍ਰਾ ਕਰਨ ਜਾਂਦਾ ।

ਇਕ ਵਾਰ ਦੇਵੀ ਦਰਸ਼ਨ ਨੂੰ ਜਾਂਦਾ ਰਾਹ ਵਿਚ ਗੁਰੂ ਜੀ ਦੇ ਦਰਸ਼ਨ ਹਿਤ ਆ

ਗਿਆ । ਗੁਰੂ ਜੀ ਦਾ ਹੁਕਮ ਹੋਇਆ, ਕਿ ਪਹਿਲਾਂ ਲੰਗਰ ਵਿਚ ਪ੍ਰਸਾਦ ਛਕੋ, ਫਿਰ ਦਰਸ਼ਨ ਕਰੋ । ਖੇਡਾ ਵਰਨ-ਆਸ਼ਰਮ ਦਾ ਜਾਲ ਨਾ ਤੋੜ ਸਕਿਆ, ਤੇ ਬਿਨਾਂ ਦਰਸ਼ਨ ਕੀਤੇ ਹੀ ਅੱਗੇ ਚਲਾ ਗਿਆ । ਓਥੋਂ ਚੱਲ ਕੇ ਖੇਡਾ ਦੁਰਗਾਪੁਰ ਤਕ ਪੁੱਜਾ । ਓਥੋਂ ਅੱਗੇ ਤੁਰਿਆ, ਤਾਂ

"ਦੁਇ ਕੋਸ ਪ੍ਰਮਾਨ ਮਾਰਗ ਜਬ ਗਇਆ ।
ਤਹਾ ਆਵਤ ਦੁਰਗਾ ਦਰਸ਼ਨ ਭਇਆ ।੭।
ਅਤ ਭਇਆਨਕ ਰੂਪ ਦੇਖ ਡਰ ਪਾਨਾ ।
ਸੁਆਮੀ ਭਗਤ ਬੂਝੀ, ਠਹਰਾਨਾ ।
ਅਨਕ ਰੂਪ ਦੇਵੀ ਲੀਏ ਸੰਗਾ ।
ਅਤ ਪ੍ਰਤਾਪ ਸੋਭਾ ਆਭੰਗਾ ।੮।
ਕਰ ਜੋੜੇ ਖੇੜੇ ਉਸਤਤ ਬਹੁ ਕਰੀ ।
ਹੇ ਮਾਤਾ, ਕਹਾ ਜਾਉ ਇਹ ਘਰੀ ।
ਜਗਮਾਤ ਤਿਸੁ ਕਹਾ ਸਮਝਾਈ ।
ਮੈਂ ਸਤਗੁਰ ਸੇਵਾ ਕੋ ਆਈ ।੯।
ਸੁਨ ਖੇਡਾ, ਹਰ ਕੋ ਅਵਤਾਰ ।
ਧਰ ਭਗਤ ਰੂਪ ਜਗ ਤਾਰਨਹਾਰ ।
ਤੂੰ ਬੇਮੁਖ ਦਰਸਨ ਤੇ ਹੋਇ ਆਇਆ ।
ਤਬ ਮੈਂ ਭਿਆਨਕ ਰੂਪ ਦਿਖਾਇਆ ।੧੦।"

ਇਹ ਉਪਦੇਸ਼ ਕਰਕੇ ਦੇਵੀ ਅੰਤਰ ਧਿਆਨ ਹੋ ਗਈ ।

ਖੇਡਾ ਵਾਪਸ ਆਇਆ, ਲੰਗਰ ਵਿਚੋਂ ਪ੍ਰਸਾਦ ਛਕਿਆ ਤੇ ਗੁਰੂ ਜੀ ਦੇ ਦਰਸ਼ਨ ਕੀਤੇ । ਗੁਰੂ ਜੀ ਨੇ ਭਾਈ ਬੱਲੂ ਨੂੰ ਕਿਹਾ,

"ਅੰਤਰ ਇਸੇ ਲੈ ਜਾਉ । ਜਗਮਾਤ ਦਰਸ ਦਿਖਾਉ ।
ਯਹ ਭਗਤ ਦੇਵੀ ਆਹ । ਇੱਛਾ ਪੁਜਾਵੋ ਤਾਹ ।੧੪।
ਅੰਤਰ ਚਉਬਾਰੇ ਜਾਤ । ਦੇਖਾ ਦਰਸ ਜਗ-ਮਾਤ ।
ਅਤਿ ਤੇਜ ਰਵਿ ਕੀ ਕ੍ਰਾਤ । ਆਇਧ* ਸੁਹਤ ਬਹੁ ਭਾਂਤ ।੧੫।
ਅਸਟਭੁਜੀ ਦਰਸਨ ਭਇਆ ਪ੍ਰਗਟ ਤੇਜ ਜਿਮ ਭਾਨ ।
ਅਸਤ੍ਰ ਸਸਤ੍ਰ ਸੋਭਾ ਅਮਿਤ, ਦੇਖਤ ਸੁਧ ਬਿਸਰਾਨ ।੧੬।"

ਖੇਡਾ ਬੇਹੋਸ਼ ਹੋ ਕੇ ਡਿਗ ਪਿਆ । ਸਿੱਖ ਉਸਨੂੰ ਉਠਾ ਕੇ ਗੁਰੂ ਜੀ ਪਾਸ ਲੈ ਆਏ । ਗੁਰੂ ਜੀ ਨੇ ਫ਼ੁਰਮਾਇਆ,

"ਤਬ ਬਿਗਸੇ ਪ੍ਰਭ ਯਹ ਬਚਨ ਉਚਾਰਾ ।
ਸੁਨ ਖੇਡਾ ਤੂੰ ਮੋਹਿ ਪਿਆਰਾ ।

---

* ਸ਼ਸਤਰ ।

ਤੁਮ ਸਦਾ ਦੇਵੀ ਕੀ ਸੇਵਾ ਕਰੋ ।
ਸਤਿਨਾਮ ਮੰਤ੍ਰ ਉਰ ਧਰੋ ।੨੦।
ਸਤਿਨਾਮ ਮੰਤ੍ਰ ਜਪੋ, ਧਰ ਤਿਲਕ ਗੁਰਮੁਖੀ ਭਾਲ ।
ਮਾਤਾ ਕੀ ਪੂਜਾ ਕਰੋ, ਅਬ ਤੁਮ ਭਏ ਨਿਹਾਲ ।੨੧।"

(ਏਥੇ ਕਵੀ ਇਕ ਉਲਝਣ ਪਾ ਗਿਆ ਹੈ । ਨਾਲੇ ਦੇਵੀ ਮਾਤਾ ਦੀ ਪੂਜਾ, ਨਾਲੇ 'ਸਤਿਨਾਮ ਮੰਤ੍ਰ' । ਇਸਦਾ ਕੀ ਅਰਥ । ਸਿੱਖੀ ਇਕ ਅਕਾਲ ਪੁਰਖ ਨੂੰ ਮਨਦੀ ਹੈ, ਦੇਵੀ ਦਿਉਤਿਆਂ ਨੂੰ ਨਹੀਂ । ਪਰ ਲੇਖਕ ਦੇਵੀ ਦਿਉਤਿਆਂ ਦੀ ਹੋਂਦ ਵੀ ਮੰਨਦਾ ਹੈ, ਤੇ ਉਹਨਾਂ ਦੀ ਪੂਜਾ ਕਰਨ ਦਾ ਉਪਦੇਸ਼ ਵੀ ਗੁਰੂ ਜੀ ਦੇ ਮੂੰਹੋਂ ਦੁਆਉਂਦਾ ਹੈ । ਫਿਰ ਇਕ ਹੋਰ ਝਮੇਲਾ ਹੈ । ਏਥੇ ਤਾਂ ਦੇਵੀ ਤੀਸਰੇ ਗੁਰੂ ਜੀ ਦੀ ਸੇਵਾ ਕਰਦੀ ਹੈ, ਤੇ ਦਸਵੇਂ ਗੁਰੂ ਆਪ ਦੇਵੀ ਦੀ ਪੂਜਾ ਕਰਕੇ ਪਰਗਟ ਕਰਦੇ ਹਨ । ਪਤਾ ਨਹੀਂ, ਕਵੀ ਦਾ ਮਨੋਰਥ ਕੀ ਹੈ ।)

ਸਾਖੀ ਪੂਰਨ ਹੋਈ ।੧੦੧।

——

ਸਾਖੀ ੨੧

# ਸਾਖੀ ਭਾਈ ਹੰਦਾਲ ਦੀ

(ਭਾਈ ਹੰਦਾਲ, ਗੁਰੂ ਕੇ ਜੰਡਿਆਲੇ ਦਾ ਜੱਟ ਸਿੱਖ ਸੀ । ਇਹ ਗੁਰੂ ਕੇ ਲੰਗਰ ਵਿਚ ਆਟਾ ਛਾਨਣ ਦੀ ਸੇਵਾ ਕਰਦਾ ਤੇ ਹਰ ਸਮੇਂ 'ਨਿਰੰਜਨ' ਸਬਦ ਦਾ ਜਾਪ ਕਰਦਾ । ਇਸ ਵਾਸਤੇ ਇਸ ਦੀ ਸੰਪਰਦਾਇ ਦਾ ਨਾਮ 'ਨਿਰੰਜਨੀਏ' ਪੈ ਗਿਆ ।)

ਭਾਈ ਹੰਦਾਲ ਗੁਰੂ ਕੇ ਲੰਗਰ ਵਿਚ ਸਦਾ ਆਟਾ ਛਾਨਣ ਦੀ ਸੇਵਾ ਕਰਿਆ ਕਰਦਾ ਸੀ ।

ਇਕ ਦਿਨ ਗੁਰੂ ਜੀ ਲੰਗਰ ਵਿਚ ਆਏ । ਅੱਗੇ ਭਾਈ ਹੰਦਾਲ ਆਟਾ ਛਾਣ ਰਿਹਾ ਸੀ ।

"ਹਾਥ ਦੋਊ ਆਟੇ ਸੋ ਭਰੇ ।
ਕਰ ਪੀਠ ਪੀਛੇ ਗੁਰ ਚਰਨਨ ਪਰੇ । ।"

ਗੁਰਦੇਵ ਨੇ ਪਰਸੰਨ ਹੋ ਕੇ ਫ਼ੁਰਮਾਇਆ,

"ਅਬ ਮੈਂ ਤੁਮ ਪਰ ਭਇਆ ਦਿਆਲ ।
ਜੋ ਚਾਹੋ, ਲੇਵੋ ਹੰਦਾਲ ।
ਤੁਮਰੀ ਸੇਵਾ ਪੂਰਨ ਹੋਈ ।
ਤੁਮ ਭਏ ਸਿਧ, ਬੰਧਨ ਨਹੀਂ ਕੋਈ ।੧੦।"

ਹੰਦਾਲ ਗੁਰੂ ਜੀ ਦੇ ਚਰਨਾਂ ਨਾਲ ਲਿਪਟਿਆ ਰਿਹਾ ।

"ਕਰ ਦਿਆਲ ਸੀਸ ਉਠਾਇ ।
ਸੂਦਨਾ ਬਖਸਿਓ ਤਾਹਿ ।੧੨।"

(ਸੁਦਨਾ=ਪਰਨਾ, ਸਿਰੋਪਾਉ।)
"ਖੁਲੇ ਭੰਡਾਰੇ ਨਾਮ ਕੇ ਸਤਗੁਰ ਕਰੇ ਬਖਸੀਸ।
ਹੰਦਾਲ ਜਟੇਟੇ ਜਗ ਜਿਤਾ, ਭਇਆ ਜੀਵ ਤੇ ਈਸ।੧੭।"

ਸਾਖੀ ਪੂਰਨ ਹੋਈ। ੦੨।

---

ਸਾਖੀ ੨੨.

# ਸਾਖੀ ਪੰਡਤ ਬੇਨੀ ਦੀ

"ਬੇਨੀ ਪੰਡਤ ਜਗ ਫਿਰੇ ਲੀਏ ਪੁਸਤਕ ਨੌ ਭਾਰ*।
ਚਾਰ ਬੇਦ, ਦਸ ਅਸਟ†, ਖਟ‡, ਮੁਖਾਗਰ ਕਰੇ ਉਚਾਰ।੧।"
ਬੇਨੀ ਪੰਡਿਤ ਬਡੇ ਮਹਾਨ।
ਬਿਦਿਆ ਸੋ ਪੂਰਨ ਪ੍ਰਮਾਨ।
ਜਹਾਂ ਪੰਡਤ ਹੋਇ ਗੁਨੀ ਤਹਾ ਜਾਵੈ।
ਜੀਤ ਸੰਬਾਦ, ਪੁਸਤਕ ਛੀਨਾਵੈ।੨।"

ਸਾਰੇ ਪੰਡਤ ਜਿੱਤ ਕੇ ਉਹਨੇ ਨੌ ਭਾਰ ਪੁਸਤਕਾਂ ਦੇ ਕਰ ਲਏ। ਵਿਜੈ ਦੇ ਡੰਕੇ ਵਜਾਉਂਦਾ ਉਹ ਗੁਰੂ ਜੀ ਪਾਸ ਆਇਆ।

ਉਹਨੇ ਗੁਰੂ ਜੀ ਤੇ ਸਵਾਲ ਕੀਤਾ, "ਆਪ ਜੀ ਦੇ ਸਿੱਖ ਤੀਰਥ, ਬਰਤ, ਖਟ ਕਰਮ ਨਹੀਂ ਕਰਦੇ, ਇਹਨਾਂ ਦੀ ਗੱਤੀ ਕਿਵੇਂ ਹੋਵੇਗੀ।"

ਗੁਰੂ ਜੀ ਨੇ ਫ਼ੁਰਮਾਇਆ,

"ਤੁਮ ਪਿਛਲੇ ਜੁਗ ਕਾ ਧਰਮ ਬਖਾਨਾ।
ਕਲਜੁਗ ਕੀ ਮਹਿਮਾ ਨਹੀਂ ਜਾਨਾ।
ਅਨਿੰਨ ਭਗਤ() ਕਲਜੁਗ ਕਾ ਧਰਮ।
ਗੁਰ ਸੇਵਾ ਕਰਮਨ ਸਿਰ ਕਰਮ।੮।
ਬਿਨ ਕਲੂ ਧਰਮ ਮੁਕਤ ਨਹੀਂ ਹੋਇ।
ਕੋਟਕ ਕਰਮ ਕਰੇ ਜੋ ਕੋਇ।
ਬਿਨਾ ਭਗਤ ਕਰਮ ਸਭ ਛੂਛੋ।

---

* ਇਕ ਭਾਰ ਬਰਬਾਰ ਅੱਠ ਹਜ਼ਾਰ ਤੋਲੇ ਦੇ (ਇਕ ਸੌ ਸੇਰ)। ਪਰ ਅੰਨ ਆਦਿ ਦਾ ਭਾਰ ਅੱਸੀ ਸੇਰ ਦਾ ਮੰਨਿਆਂ ਹੈ। ਮਹਾਨ ਕੋਸ਼, ਪੰਨਾ ੬੮੪।

† ਦਸ ਅਸਟ=ਅਠਾਰਾਂ ਪੁਰਾਣ।

‡ ਖਟ=ਛੇ ਸ਼ਾਸਤਰ।

() ਇਕ (ਈਸ਼ਵਰ) ਤੋਂ ਬਿਨਾਂ ਹੋਰ ਕਿਸੇ ਦੀ ਭਗਤੀ ਨਾ ਕਰਨਾ।

ਮੁਕਤ ਨ ਹੋਇ ਅਥਰਾਬਨੀ† ਪੂਛ ॥੯॥"

ਗੁਰੂ ਜੀ ਨੇ ਮਲਾਰ ਰਾਗ ਵਿਚ ਇਹ ਸਬਦ ਉਚਾਰਿਆ,

"ਇਹੁ ਮਨੁ ਗਿਰਹੀ, ਕਿ ਇਹੁ ਮਨੁ ਉਦਾਸੀ ।......।"

(ਮਲਾਰ ਮ: ੩ ਪੰਨਾ ੧੨੬੧)

ਪੰਡਤ ਬੇਨੀ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ । ਨੌਂ ਭਾਰ ਪੁਸਤਕਾਂ, ਜੋ ਉਹ ਊਠ ਉਤੇ ਲੱਦੀ ਫਿਰਦਾ ਸੀ, ਨਦੀ ਵਿਚ ਰੋੜ੍ਹ ਦਿਤੀਆਂ । ਗੁਰੂ ਜੀ ਨੇ ਉਸਨੂੰ ਸਿੱਖੀ ਸੇਵਕੀ ਬਖ਼ਸ਼ੀ ।

ਸਾਖੀ ਪੂਰਨ ਹੋਈ ।੧੦੩।

— —

ਸਾਖੀ ੨੩

# ਸਾਖੀ ਭਾਈ ਫਿਰਿਆ ਤੇ ਕਟਾਰਾ ਦੀ

ਭਾਈ ਫਿਰਾ ਤੇ ਕਟਾਰਾ ਗੁਰੂ ਸ਼ਰਨ ਆਏ, ਤੇ ਬੇਨਤੀ ਕੀਤੀ, "ਸਾਡੇ ਇਲਾਕੇ ਵਿਚ ਕੰਨਪਾਟੇ ਜੋਗੀਆਂ ਦਾ ਜ਼ੋਰ ਹੈ । ਉਹ ਗੋਰਖ ਦਾ ਨਾਮ ਜਪਾਉਂਦੇ ਹਨ, ਤੇ ਜੰਤ੍ਰ ਮੰਤ੍ਰ ਕਰਦੇ ਹਨ ।"

ਗੁਰਦੇਵ ਨੇ ਉਹਨਾਂ ਨੂੰ ਵਰ ਦਿਤਾ, "ਤੁਸੀਂ ਜਿਸ ਮੱਟ ਜਾਉਗੇ, ਤੁਹਾਨੂੰ ਵੇਖ ਕੇ ਜੋਗੀ ਨੱਸ ਜਾਣਗੇ । ਤੁਸੀਂ ਮੱਟ ਢਾਹ ਕੇ ਧਰਮਸਾਲ ਬਣਾਓ, ਨਾਮ ਜਪੋ ਜਪਾਉ ਤੇ ਬਾਣੀ ਪੜ੍ਹੋ ।"

ਉਹ ਆਪਣੇ ਦੇਸ ਗਏ । ਜਦ ਉਹ ਮੱਟ ਵਿਚ ਦਾਖ਼ਲ ਹੋਏ, ਤਾਂ ਜੋਗੀ ਵੇਖਦੇ ਸਾਰ ਨੱਸ ਗਏ । ਉਹਨਾਂ ਮੱਟ ਢਾਹ ਦਿਤਾ । ਲੋਕ ਵੇਖ ਕੇ ਬੜੇ ਹੈਰਾਨ ਹੋਏ, ਕਿ ਇਹ ਕੌਣ ਬਲੀ ਆ ਗਏ ਹਨ । ਹੌਲੀ ਹੌਲੀ ਉਹਨਾਂ ਸਾਰੇ ਮੱਠ ਢਾਹ ਦਿਤੇ ।

"ਮਟ ਸਕਲ ਦੀਏ ਗਿੜਾਇ ।
ਤਹਾ ਧਰਮਸਾਲ ਬਨਾਇ ।
ਪ੍ਰਤਾਪ ਸਤਗੁਰ ਦਿਆਲ ।
ਕੀਆ ਸਕਲ ਦੇਸ ਨਿਹਾਲ ।੨੦।"

ਸਾਖੀ ਪੂਰਨ ਹੋਈ ।੧੦੪।

— —

ਸਾਖੀ ੨੪

# ਸਾਖੀ ਗੁਰੂ ਜੀ ਦੇ ਹੁੰਦਿਆਂ ਕੋਈ ਨਹੀਂ ਮਰੇਗਾ

"ਗੋਇੰਦਵਾਲ ਮੋ ਜੋ ਕੋਈ ਮਰੇ ।

---

† ਅਥਰਬਨ ਬੰਦ, ਚੌਥਾ ਵੇਦ, ਅਥਰਬ ਰਿਸ਼ੀ ਦੀ ਰਚਨਾ । ਇਸ ਨੂੰ 'ਬ੍ਰਹਮ ਵੇਦ' ਵੀ ਕਹਿੰਦੇ ਹਨ ।

ਮਿਰਤਕ ਲਿਆਇ ਗੁਰ ਸਨਮੁਖ ਧਰੇ ।
ਕਰ ਦਇਆ ਦਿਆਲ ਤਿਸੁ ਚਰਨ ਛੁਹਾਵੈ ।
ਉਠ ਖੜਾ ਹੋਇ, ਨਿਜ ਗ੍ਰਿਹ ਕੋ ਜਾਵੈ ।੨।"

ਇਕ ਵਿਧਵਾ ਖਤਰਾਣੀ ਦਾ ਇਕੋ ਇਕ ਪੁੱਤਰ ਰਾਤ ਮਰ ਗਿਆ । ਉਹ ਓਸੇ ਵੇਲੇ ਆ ਕੇ ਗੁਰੂ ਜੀ ਦੇ ਦੁਆਰ ਉਤੇ ਰੋਣ ਪਿੱਟਣ ਲੱਗ ਪਈ ।

"ਤਬ ਦੀਨ ਦਿਆਲ ਸੁਨ ਦਇਆ ਜਨਾਈ ।
ਉਸੀ ਸਮੇਂ ਸੁਤ ਦੀਆ ਜਿਵਾਈ ।੯।"

ਫਿਰ ਗੁਰੂ ਜੀ ਨੇ ਭਾਈ ਬੱਲੂ ਨੂੰ ਫ਼ੁਰਮਾਇਆ,

"ਹਮ ਜਬ ਲਗ ਰਹੇ ਈਹਾਂ ਤਨ ਧਰੇ ।
ਨਗਰ ਮਾਹਿ ਕੋਊ ਨਹੀ ਮਰੇ ।...੧੨।...
ਬਾਏਸ ਬਰਖ ਤਹਾ ਗੁਰ ਤਨ ਰਾਖਾ ।
ਨਹੀਂ ਕੋਊ ਮੂਆ, ਨ ਕਾਹੂ ਭਾਖਾ ।੧੩।"

ਸਾਖੀ ਪੂਰਨ ਹੋਈ ।੧੦੫।

---

ਸਾਖੀ ੨੫

# ਸਾਖੀ ਅਕਬਰ ਬਾਦਸ਼ਾਹ ਦਰਸ਼ਨ ਹਿਤ ਆਇਆ

ਅਕਬਰ ਦਾ ਆਉਣਾ ਸੁਣਕੇ, ਸਿੱਖਾਂ ਨੇ ਗੁਰੂ ਜੀ ਤੋਂ ਪੁੱਛ ਕੇ ਉਸਦੇ ਰਾਹ ਵਿਚ ਫ਼ਰਸ਼ ਵਿਛਾ ਦਿਤਾ,

"ਬਾਦਸ਼ਾਹ ਪਿਆਦਾ ਚਲ ਆਇਆ ।
ਚਹੀਐ ਪਾਵੜੇ ਬਸਤ੍ਰ ਬਿਛਾਇਆ ।
ਪ੍ਰਭ ਆਗਿਆ ਲੇ ਦਰਿਆਈ ਥਾਨ ।
ਮਾਰਗ ਮਾਹ ਬਿਛਾਏ ਆਨ ।੪।"

(ਫਿਰ 'ਰਾਉ ਰੰਕ ਬਰਾਬਰੀ' ਦਾ ਸਿਧਾਂਤ ਤਾਂ ਨਾ ਰਿਹਾ । ਬਾਦਸ਼ਾਹ ਦੇ ਆਉਣ ਉਤੇ ਰਸਤੇ ਵਿਚ ਫ਼ਰਸ਼ ਵਿਛਾ ਦਿਤੇ । ਇਹ ਲੇਖਕ ਦੀ ਹੀ ਕਲਪਨਾ ਹੈ ।)

"ਅਕਬਰ ਸੁਜਾਨ ਤਹਾ ਪਗ ਨਹੀ ਧਰਾ ।
ਨਿਜ ਹਾਥ ਉਠਾਇ ਕਨਾਰੇ ਕਰਾ ।
ਪਗ ਪਿਆਦਾ ਚਲ ਆਇਆ ਗੁਰ ਪਾਸ ।
ਦੇਖਾ ਦਰਸਨ ਜੋਤ ਪਰਕਾਸ ।
ਦਸਤਬੋਸੀ ਨਿਕਟ ਹੋਇ ਕਰੀ ।
ਪ੍ਰੀਤ ਰੀਤ ਮਨ ਮੋ ਦ੍ਰਿੜ ਧਰੀ ।
ਬਿਨ ਪ੍ਰਸਾਦ ਖਾਏ ਗੁਰ ਦੇਖਾ ।
ਨਹੀਂ ਕਹ ਸਕੇ ਕੋਊ ਬਾਤ ਬਸੇਖਾ ।੭।"

(ਬਿਨਾਂ ਲੰਗਰ ਵਿਚ ਪ੍ਰਸ਼ਾਦ ਛਕੇ ਅਕਬਰ ਨੂੰ ਦਰਸ਼ਨ ਕਰਨ ਦੀ ਆਗਿਆ ਕਿਉਂ ਮਿਲ ਗਈ ? ਉਹ ਬਾਦਸ਼ਾਹ ਸੀ, ਇਸ ਵਾਸਤੇ ? ਇਹ ਲੇਖਕ ਦੀ ਭੁੱਲ ਜਾਪਦੀ ਹੈ।)

ਅਕਬਰ ਨੇ ਪੁਛਿਆ, "ਜੋ ਖਾਣਾ ਹਜ਼ੂਰ ਛਕਦੇ ਹਨ, ਮੈਨੂੰ ਵੀ ਉਹ ਅਨਾਇਤ ਕੀਜੀਏ। ਗੁਰਦੇਵ ਦਾ ਹੁਕਮ ਪਾ ਕੇ ਬਾਦਸ਼ਾਹ ਨੂੰ ਵੀ ਅਲੂਣਾ ਓਗਰਾ (ਖਿਚੜੀ) ਦਿਤਾ। ਬਾਦਸ਼ਾਹ ਨੂੰ ਉਸ ਵਿਚੋਂ ਸਭ ਪਦਾਰਥਾਂ ਦਾ ਸੁਆਦ ਆਇਆ।

ਫਿਰ ਬਾਦਸ਼ਾਹ ਨੇ ਬੇਨਤੀ ਕੀਤੀ,

"ਅਬ ਮੇਰਾ ਕਬੂਲ ਕਛੁ ਕੀਜੈ।
ਜਾ ਤੇ ਮੋ ਕੋ ਸਾਂਤ ਪਤੀਜੇ।
ਤਬ ਮੁਸਕਾਇ ਦਿਆਲ ਗੁਰ ਕਹੀ।
ਕਿਸੂ ਬਸਤ ਕੀ ਖਾਹਸ ਨਹੀਂ ।੧੩।
ਬਾਦਸਾਹ ਬਿਨਤੀ ਪੁਨ ਕੀਨੀ।
ਤਬ ਸਤਗੁਰ ਤਿਸੇ ਤਸੱਲੀ ਦੀਨੀ।
ਕਛ ਕੁ ਭੂਮ ਬੱਲੂ ਮੰਗ ਲਈ।
ਲਿਖ ਬਾਦਸਾਹਿ ਆਇਸ ਕਰ ਦਈ ।੧੪।"

ਭੂਮੀ ਦਾ ਪਟਾ ਲਿਖ ਕੇ ਅਕਬਰ ਲਾਹੌਰ ਨੂੰ ਚਲਾ ਗਿਆ।

ਸਾਖੀ ਪੂਰਨ ਹੋਈ ।੧੦੬।

---

ਸਾਖੀ ੨੬।

# ਇਕ ਲੰਗੜੇ ਸਿੱਖ ਦੀ ਸਾਖੀ

ਗੋਇੰਦਵਾਲ ਤੋਂ ਤਿੰਨ ਮੀਲ ਦੂਰ ਪਿੰਡ ਤਲਵੰਡੀ ਦੇ ਰਹਿਣ ਵਾਲਾ ਇਕ ਸਿੱਖ ਰੋਜ਼ ਗੁਰੂ ਜੀ ਵਾਸਤੇ ਦਹੀਂ ਲੈ ਕੇ ਆਇਆ ਕਰਦਾ ਸੀ। ਉਹ ਜਨਮ ਤੋਂ ਹੀ ਲੰਗੜਾ ਸੀ, ਤੇ ਲੱਕੜੀ ਦੀ ਲੱਤ ਦੇ ਸਹਾਰੇ ਚਲਦਾ ਸੀ।

ਇਕ ਦਿਨ ਉਸਦੇ ਪਿੰਡ ਦੇ ਚੌਧਰੀ ਨੇ ਠੱਠੇ ਨਾਲ ਉਸਦੀ ਲੱਕੜੀ (ਫਉੜੀ) ਖੁਹ ਲਈ, ਤੇ ਕਿਹਾ, "ਜਿਹੜਾ ਗੁਰੂ ਤੇਰੀ ਲੱਤ ਠੀਕ ਨਹੀਂ ਕਰ ਸਕਦਾ, ਤੂੰ ਉਹਦੀ ਸੇਵਾ ਕਰ ਕਰ ਕਿਉਂ ਮਰਦਾ ਏਂ।"

ਸਿੱਖ ਦੇ ਮਿਨਤ ਕਰਨ 'ਤੇ ਚੌਧਰੀ ਨੇ ਲੱਕੜੀ ਦੇ ਦਿਤੀ। ਗੁਰੂ ਜੀ ਨੇ ਦੇਰੀ ਨਾਲ ਪੁਜਣ ਦਾ ਕਾਰਨ ਪੁਛਿਆ, ਤਾਂ ਸਿੱਖ ਨੇ ਸਭ ਕੁਛ ਦੱਸ ਦਿਤਾ।

ਗੁਰੂ ਜੀ ਨੇ ਹੁਕਮ ਕੀਤਾ, "ਤੂੰ ਸ਼ਾਹ ਹੁਸੈਨ ਕੋਲ (ਲਾਹੌਰ) ਜਾਹ। ਉਹ ਤੇਰੀ ਲੱਤ ਬਣਾ ਦੇਵੇਗਾ।"

ਸਿੱਖ, ਸ਼ਾਹ ਹੁਸੈਨ ਕੋਲ ਪੁਜਾ, ਤੇ ਉਸਨੂੰ ਗੁਰੂ ਜੀ ਦਾ ਹੁਕਮ ਜਾ ਸੁਣਾਇਆ।

"ਹਾਥ ਜੋੜ ਸਨਮੁਖ ਹੋਇ ਬੈਠਾ।

ਸਾਹ ਹੁਸੈਨ ਦੇਖਾ ਤਿਸ ਐਠਾ ।
ਮਾਰ ਸੋਟਾ ਤਿਸ ਦੀਆ ਉਠਾਈ ।
ਵੈ ਉਠ ਭਾਗਾ, ਟੰਗੜੀ ਬਨਿ ਆਈ ।੧੫।
ਟੰਗੜੀ ਭਈ ਸਬੂਤ, ਦੇਖ ਜਾਇ ਕਦਮਨ ਪੜਾ ।
ਕਹਿਆ ਸਾਹ, ਸੁਨ ਪੂਤ; ਕਰਨ ਕਰਾਵਨ ਅਉਰ ਹੈ ।੧੬।
ਸਾਹ ਹੁਸੈਨ ਤਿਨ ਕਹਾ ਸਮਝਾਇ ।
ਗੁਰੂ ਅਮਰ ਦਿਆਲ ਤੁਮ ਕਰੀ ਸਹਾਇ ।
ਕਰਨ ਕਰਾਵਨਹਾਰ ਸੁਆਮੀ ।
ਕਰੇ ਆਪ, ਹਮ ਕੋ ਬਦਨਾਮੀ ।੧੭।"
ਵਾਪਸ ਆਂ ਕੇ ਸਿੱਖ ਗੁਰੂ ਜੀ ਦੇ ਚਰਨੀ ਲਗਾ ।

ਸਾਖੀ ਪੂਰਨ ਹੋਈ ।੧੦੭।

— —

ਸਾਖੀ ੨੭।

# ਸਾਖੀ ਸਿੱਖੀ ਰਹਿਤ ਦੀ

ਸਿੱਖਾਂ ਦੇ ਪੁੱਛਣ ਉਤੇ ਗੁਰੂ ਜੀ ਨੇ ਸਿੱਖ ਰਹਿਣੀ ਦੱਸੀ ।
"ਪਹਿਰ ਰਾਤ ਪਿਛਲੀ ਜਬ ਰਹੈ ।
ਕਰ ਇਸਨਾਨ ਇਕੰਤ ਹੋਇ ਬਹੈ ।੪।"
ਗੁਰ ਸਰੂਪ ਹਿਰਦੇ ਮੋ ਧਾਰੇ ।
ਗੁਰਬਾਨੀ ਮਨ ਮਾਹਿ ਬਿਚਾਰੇ ।
ਮਨ ਦ੍ਰਿੜ ਸੁਰਤ ਇਕਾਗਰ ਰਾਖੇ ।
ਪਰ-ਨਿੰਦਾ, ਝੂਠ, ਕਬਹੂੰ ਨਹੀ ਭਾਖੇ ।੫।
ਕਰ ਧਰਮ ਕਿਰਤ ਸੰਤਨ ਕੋ ਸੇਵੈ ।
ਪਰ ਤ੍ਰੀਅ ਤਿਆਗ, ਪਰ ਧਨ ਨਹੀ ਲੇਵੈ ।
ਛੁਧਾ ਬਿਨਾ ਕਛੂ ਖਾਵੈ ਨਾਹੀ ।
ਜਬ ਨੀਦ ਹੋਇ, ਤਬ ਸੈਨ ਕਰਾਈ ।੬।"

ਸਾਖੀ ਪੂਰਨ ਹੋਈ ।੧੦੮।

— —

ਸਾਖੀ ੨੮

# ਸਾਖੀ ਗੁਰੂ ਸਭ ਵਿਚ ਵਿਆਪਕ ਹੈ

ਇਕ ਦਿਨ ਬਾਬੇ ਬੁਢੇ ਨੇ ਬੇਨਤੀ ਕੀਤੀ, ਕਿ ਗੁਰੂ ਜੀ ਆਪ ਅਲੂਣਾ ਓਗਰਾ ਛਕਦੇ ਹਨ, ਪਰ ਸੰਗਤਾਂ ਨੂੰ ਅਨੇਕਾਂ ਪਦਾਰਥ ਛਕਾਉਂਦੇ ਹਨ ।

ਗੁਰੂ ਜੀ ਨੇ ਫ਼ੁਰਮਾਇਆ, "ਅਸੀਂ ਸਿੱਖਾਂ ਰਾਹੀਂ ਸਾਰੇ ਪਦਾਰਥਾਂ ਦਾ ਰਸ ਮਾਣਦੇ ਹਾਂ।"

ਹਜ਼ੂਰ ਨੇ ਚੁਲੀ ਕੀਤੀ, ਤਾਂ ਦੰਦਾਂ ਵਿਚੋਂ ਸਾਰੇ ਪਦਾਰਥਾਂ ਦੇ ਅੰਸ ਨਿਕਲੇ।

ਸਾਖੀ ਪੂਰਨ ਹੋਈ ।੧੦੯।

---

ਸਾਖੀ ੨੯

# ਸਾਖੀ ਬੀਬੀ ਭਾਨੀ ਦੀ

ਬੀਬੀ ਭਾਨੀ ਪਿਤਾ ਨੂੰ ਗੁਰੂ ਮੰਨ ਕੇ ਸੇਵਾ ਕਰਦੀ। ਸਵੇਰੇ ਇਸ਼ਨਾਨ ਸਮੇਂ ਉਹ ਪਾਸ ਰਹਿੰਦੀ। ਇਕ ਦਿਨ ਇਸ਼ਨਾਨ ਸਮੇਂ ਗੁਰੂ ਜੀ ਦੀ ਚੌਕੀ ਉਤੇ ਹੀ ਸਮਾਧੀ ਲੱਗ ਗਈ। ਚੌਕੀ ਦਾ ਇਕ ਪਾਵਾ ਨਹੀਂ ਸੀ। ਬੀਬੀ ਭਾਨੀ ਨੇ ਉਸ ਪਾਵੇ ਥੱਲੇ ਆਪਣਾ ਹੱਥ ਦੇ ਰਖਿਆ।

"ਨਿਜ ਕਰ ਪਾਵੇ ਤਲੇ ਤਬ ਦੀਨਾ।
ਹਲੈ ਨ ਚੌਕੀ ਸਤਗੁਰੂ ਅਸੀਨਾ।
ਏਕ ਜਾਮ ਐਸੇ ਬੀਤਾਇਆ।
ਜਾਗੇ ਪ੍ਰਭ, ਯਹ ਜੁਗਤ ਦਿਖਾਇਆ।੫।"

ਗੁਰੂ ਜੀ ਨੇ ਪਰਸੰਨ ਹੋ ਕੇ ਵਰ ਦਿਤਾ,

"ਹੇ ਸੁਤਾ, ਪਰਮ ਸੁਜਾਨ। ਪਿਤ ਮਾਨ ਤਜਿ ਮੁਹਿ ਜਾਨ।
ਤੁਮਰੀ ਜੋ ਸੰਤਤ ਆਹਿ। ਪੂਜੈ ਸਕਲ ਜਗ ਤਾਹਿ।੯।
ਤੁਮ ਕੁੱਖ ਜੋ ਅਵਤਾਰ। ਸਭ ਜਗਤ ਤਾਰਣਹਾਰ।
ਅਭੇਦ ਜਾਨਿਓ ਮੋਹਿ। ਦੀਓ ਸਫਲ ਬਰ ਮੈ ਤੋਹਿ।੧੦।"

ਸਾਖੀ ਪੂਰਨ ਹੋਈ ।੧੧੦।

---

ਸਾਖੀ ੩੦

# ਸਾਖੀ ਪਾਰੋ ਪਰਮਹੰਸ ਦੀ

ਭਾਈ ਪਾਰੋ ਪਰਮਹੰਸ ਪੂਰਨ ਸਿਖ ਸੀ। ਇਕ ਦਿਨ ਗੁਰੂ ਜੀ ਨੇ ਉਸ ਨੂੰ ਕਿਹਾ,

"ਮੈਂ ਜਗ-ਗੁਰਿਆਈ ਬਖਸ ਤੁਮ ਕਰੋ।
ਤੁਮ ਪਰਮਹੰਸ ਜਗ ਭਗਤ ਬਿਸਥਰੋ।
ਕਰ ਜੋੜ ਪਾਰੋ ਜੀ ਬਿਨਤੀ ਕਰਾ।
ਕਰ ਤ੍ਰਾਹ ਤ੍ਰਾਹ ਚਰਨਨ ਪਰ ਪਰਾ।੩।
ਮੋ ਕੋ ਗੁਰ-ਸਿੱਖੀ ਮਨ ਭਾਵੈ।
ਗੁਰਿਆਈ ਸਭ ਗੁਰਹਿ ਸੁਹਾਵੈ।

ਇਹ ਕਹਿ, ਚਰਨਨ ਪਰ ਗਿੜ ਪਇਆ।
ਮੋਹਿ ਸਿਖ ਰਖੋ, ਸਤਿਗੁਰ ! ਕਰ ਦਇਆ ।੫।"

ਗੁਰੂ ਜੀ ਨੇ ਫ਼ੁਰਮਾਇਆ, "ਜੇ ਤੈਨੂੰ ਸਿਖੀ ਪਰਵਾਨ ਹੈ, ਤਾਂ ਘਰ ਜਾ ਕੇ ਸਰੀਰ ਤਿਆਗ ਦਿਹੋ।"

ਪਾਰੋ ਨੇ ਸਭ ਧਨ ਲੋਕਾਂ ਵਿਚ ਵੰਡ ਦਿਤਾ। ਕੁਛ ਧਨ, ਬਸਤਰ ਤੇ ਘੋੜੀ ਗੁਰੂ ਜੀ ਵਾਸਤੇ ਭੇਜ ਦਿਤੀ, ਤੇ ਆਪ ਸਰੀਰ ਤਿਆਗ ਗਿਆ।

ਗੁਰੂ ਜੀ ਨੇ ਮੋਹਰੀ ਜੀ ਨੂੰ ਨੱਗਰ ਡੱਲੇ ਪਰਚਾਵਣੀ (ਮਾਤਮ-ਪੁਰਸੀ) ਵਾਸਤੇ ਭੇਜਿਆ। ਭਾਈ ਪਾਰੋ ਦੀਆਂ ਭੇਜੀਆਂ ਵਸਤੂ ਘੋੜੀ ਆਦਿ ਜੇਠਾ ਜੀ ਨੂੰ ਦੇ ਦਿਤੇ।

ਸਾਖੀ ਪੂਰਨ ਹੋਈ ।੧੧੧।

---

ਸਾਖੀ ੩੧

# ਸਾਖੀ ਬਾਬਾ ਮੋਹਰੀ ਜੀ ਦੇ ਧਨ ਗਿਣਨ ਦੀ

ਇਕ ਦਿਨ ਮੋਹਰੀ ਜੀ ਨੇ ਕਿਹਾ, 'ਮੈਂ ਲੱਖ ਟਕਾ ਕਦੇ ਨਹੀਂ ਡਿੱਠਾ।'

ਜਾਣੀ ਜਾਣ ਗੁਰੂ ਜੀ ਨੇ ਸੰਗਤ ਨੂੰ ਫ਼ੁਰਮਾਇਆ, 'ਹਰ ਸਿੱਖ ਪੰਜ ਪੈਸੇ ਭੇਟਾ ਧਰੇ।'

ਪੈਸਿਆਂ ਦਾ ਢੇਰ ਲੱਗ ਗਿਆ। ਗੁਰੂ ਜੀ ਨੇ ਮੋਹਰੀ ਜੀ ਨੂੰ ਕਿਹਾ, ਕਿ ਇਹ ਸਾਰਾ ਧਨ ਗਿਣ ਲਵੋ।

ਪੈਸੇ ਗਿਣਦਿਆਂ ਮੋਹਰੀ ਜੀ ਦੇ ਹੱਥ ਕਾਲੇ ਹੋ ਗਏ। ਵੇਖ ਕੇ ਹਜ਼ੂਰ ਨੇ ਫ਼ੁਰਮਾਇਆ,

"ਹੇ ਸੁਤ ! ਹਾਥ ਕਾਲੇ ਭਏ, ਦੇਖੋ ਧਨ ਕੀ ਰੀਤ।
ਜਿਹ ਛੁਹਤ ਹਾਥ ਕਾਲੇ ਭਏ, ਗ੍ਰਿਹ ਸੰਚਤ ਮਹਾ ਅਨੀਤ ।੬।"

ਸਾਖੀ ਪੂਰਨ ਹੋਈ ।੧੧੨।

---

ਸਾਖੀ ੩੨

# ਸਾਖੀ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ

ਇਕ ਦਿਨ ਗੁਰੂ ਜੀ ਨੇ ਬੀਬੀ ਭਾਨੀ ਨੂੰ ਕਿਹਾ,

"ਜੋ ਜੇਠਾ ਤਨ ਕੋ ਪਰਹਰੈ।
ਕਹੁ ਪੁਤ੍ਰੀ ! ਤਬ ਤੂੰ ਕਿਆ ਕਰੈ।
ਇਹ ਬਚਨ ਸੁਨਤ ਨਿਸਚੈ ਹੋਇ ਕਾਰਨ।
ਤੁਮ ਦੀਨ ਦਿਆਲ ਹੋ ਪਤਤ ਉਧਾਰਨ ।੩।
ਸਤਿ ਦਿਨ ਆਗੈ ਮੈਂ ਤਨ ਤਿਆਗੋ।

ਤਬ ਧਰਮ ਤ੍ਰਿਆ ਪੂਰਨ ਪ੍ਰਨ ਪਾਗੋ ।੪।
ਪੁਨ ਬੋਲੈ ਸਤਿਗੁਰ ਬਚਨ ਬਿਨੀਤ ।
ਹੇ ਪੁਤ੍ਰੀ, ਤੂੰ ਪਰਮ ਪੁਨੀਤ ।
ਸਾਤ ਦਿਵਸ ਕੋ ਤੁਮ ਤਨ ਤਜੋ ।
ਤੁਮ ਪ੍ਰਨ ਪੂਰਨ ਹਰਿ ਹਰਿ ਭਜੋ ।੫।
ਜੇਠੇ ਔਧ ਪੂਰਨ ਭਈ, ਨਹੀ ਕਛੁ ਔਰ ਉਪਾਇ ।
ਮੈਂ ਅਪਨੀ ਅਉਧ ਤਿਸ ਦੇਤ ਹਉ, ਐਸਾ ਬਨੋ ਬਨਾਉ ।੬।
ਪੁਨ ਜੇਠੇ ਜੀ ਕੋ ਲੀਆ ਬੁਲਾਇ ।
ਹੋਇ ਦਿਆਲ ਗੁਰ ਬਚਨ ਸੁਨਾਇ ।
ਹੇ ਸੁਤ ! ਆਜ ਤੁਮ ਔਧ ਬਿਹਾਨੀ ।
ਮੈਂ ਸਭ ਜਾਨੀ ਕਥਾ ਪੁਰਾਨੀ ।੭।
ਇਕ ਸੌ ਸਾਤ ਬਰਖ ਮਮ ਅਉਧ ।
ਬੀਤਤ ਭਈ ਬਾਕੀ ਕੀ ਅਉਧ ।
ਛੇ ਬਰਸ, ਛੇ ਮਾਸ ਬਾਕੀ ਹੈ ਰਹੀ ।
ਸੋ ਅਪਨੀ ਮੈ ਤੁਮ ਕੋ ਦਈ ।੮।"

ਫਿਰ ਬੱਲੂ ਨੂੰ ਕਹਿ ਕੇ ਗੁਰਿਆਈ ਦਾ ਸਾਮਾਨ ਮੰਗਵਾ ਲਿਆ । ਜੇਠਾ ਜੀ ਨੂੰ ਨਵੇਂ ਬਸਤਰ ਪਹਿਨਾਏ ਗਏ ।

"ਨਿਜ ਹਾਥ ਤਿਲਕ ਮਸਤਕ ਗੁਰ ਲਾਇਆ ।
ਨਲੀਏਰ ਹਾਥ ਕਰ ਪਲੇ ਪਾਇਆ ।...੧੨।
ਰਾਮਦਾਸ ਨਾਮ ਪ੍ਰਭ ਧਰਾ ।
ਤੀਨ ਲੋਕ ਕਾ ਸੁਆਮੀ ਕਰਾ ।...੧੩।"

ਗੁਰੂ ਜੀ ਦੇ ਕਹਿਣ ਉਤੇ ਮੋਹਰੀ ਜੀ ਨੇ ਰਾਮਦਾਸ ਜੀ ਨੂੰ ਗੁਰੂ ਮੰਨ ਕੇ ਮੱਥਾ ਟੇਕਿਆ । ਗੁਰੂ ਜੀ ਨੇ ਮੋਹਰੀ ਨੂੰ ਵਰ ਦਿਤਾ, "ਤੇਰੀਆਂ ਬਤਾਲੀ ਕੁਲਾਂ ਦਾ ਉਧਾਰ ਹੋ ਗਿਆ ।

ਗੁਰੂ ਰਾਮਦਾਸ ਜੀ ਨੇ ਬੇਨਤੀ ਕੀਤੀ,

"ਹੇ ਪ੍ਰਭ ! ਮੋਹਿ ਸਿਖੀ ਪਦ ਦੀਜੈ ।
ਮੋਹਰੀ ਜੀ ਕੋ ਗੁਰ ਜਗ ਕੀਜੈ ।੨੦।"

ਗੁਰੂ ਜੀ ਨੇ ਫ਼ੁਰਮਾਇਆ, "ਪੁਰਾਣਾ ਵਰ ਸੀ, ਸੋ ਤੁਹਾਨੂੰ ਹੀ ਮਿਲਨਾ ਸੀ ।"

ਫਿਰ ਬੀਬੀ ਭਾਨੀ ਨੇ ਬੇਨਤੀ ਕੀਤੀ,

"ਜੋ ਕੀਆ ਬਖਸ ਸਤਗੁਰ ਗੁਰਿਆਈ ।
ਰਹੇ ਮੇਰੇ ਕੁਲ, ਕਬਹੂੰ ਨ ਜਾਈ ।੨੩।
ਪੁਨਿ ਇਹੁ ਬਚਨੁ ਦਿਆਲ ਗੁਰ ਕਹੇ ।
ਸਦਾ ਗੁਰਾਈ ਤੁਮ ਕੁਲ ਰਹੇ ।

ਪਰ ਚਲਤਾ ਸਰ ਨਿਰਮਲ ਤੁਮ ਬੰਧਾ ।
ਤਾ ਤੇ ਕੁਛ ਹੋਇ ਕਲੇਸ ਕੋ ਧੰਧਾ ।੨੪।"

ਗੁਰੂ ਜੀ ਦਾ ਹੁਕਮ ਪਾ ਕੇ, ਮੋਹਰੀ ਜੀ ਤੇ ਸਾਰੀ ਸੰਗਤ ਗੁਰੂ ਰਾਮਦਾਸ ਜੀ ਦੇ ਚਰਨੀ ਲੱਗੀ ।

ਗੁਰੂ ਜੀ ਨੇ ਆਗਿਆ ਕੀਤੀ, ਕਿ ਬਿਬਾਣ ਤਿਆਰ ਕਰੋ ।

ਮੋਹਰੀ ਜੀ ਨੇ ਗੁਰੂ ਜੀ ਨੂੰ ਪੁਛਿਆ, ਕਿ ਪਿਛੋਂ ਕੀ ਮਰਯਾਦਾ ਕੀਤੀ ਜਾਵੇ । ਤਾਂ ਗੁਰੂ ਜੀ ਨੇ ਉਤਰ ਦਿਤਾ,

"ਸ੍ਰੀ ਸਤਿਗੁਰ ਜੀ ਕਹਾ ਬਿਚਾਰ ।
ਨਹੀਂ ਮੇਰੇ ਕਰਮ ਕਰਤੂਤ ਅਧਕਾਰ ।੩੨।
ਜਗ ਮਰਜਾਦ ਤੁਮ ਰਾਖਾਂ ਚਹੋ ।
ਪ੍ਰੇਤ ਬਚਨ ਮੁਖ ਤੇ ਮਤ ਕਹੋ ।
ਅਸਤਿ ਪਿੰਡ ਗੰਗਾ ਮੋ ਦੀਜੈ ।
ਜਗ ਪੰਥ ਹੇਤ ਮਿਰਜਾਦ ਰਖੀਜੈ ।੩੩।"

(ਇਕ ਪਾਸੇ ਤਾਂ ਗੁਰੂ ਜੀ ਫ਼ੁਰਮਾਉਂਦੇ ਹਨ; "ਨਹੀਂ ਮੇਰੇ ਕਰਮ ਕਰਤੂਤ ਅਧਕਾਰ ।" ਭਾਵ, ਮੈਨੂੰ ਕਰਮ ਕਾਂਡ ਦੀ ਲੋੜ ਨਹੀਂ । ਤੇ ਦੂਸਰੇ ਪਾਸੇ ਕਹਿੰਦੇ ਹਨ, ਜੱਗ ਦੀ ਮਰਯਾਦਾ ਰੱਖਣ ਵਾਸਤੇ ਫੁੱਲ ਗੰਗਾ ਭੇਜ ਦੇਣੇ ।.ਇਹ ਕਿਉਂ ? ਸੁੰਦਰ ਜੀ ਦੇ ਸੱਦ ਤੋਂ ਲੇਖਕ ਨੂੰ ਭੁਲੇਖਾ ਲੱਗ ਗਿਆ ਜਾਪਦਾ ਹੈ ।)

ਮੋਹਰੀ ਜੀ ਦੇ ਪੁਛਣ ਉਤੇ ਗੁਰੂ ਜੀ ਫ਼ੁਰਮਾਉਂਦੇ ਹਨ,

"ਹੇ ਸੁਤ, ਧਰਮ-ਕਿਰਤ ਹਰਿ ਭਗਤਿ ਕਹਾਵੈ ।
ਜੋ ਕਰੈ ਭਗਤ, ਸੋਈ ਸੁਖ ਪਾਵੈ ।
ਹਰਿ ਕੀ ਭਗਤਿ ਕਹਾਵੈ ਧਰਮ ।
ਬਿਨਾ ਭਗਤ ਕਿਰਤ ਕਰਮ ਆਧਰਮ ।੩੯।"

ਗੁਰਦੇਵ ਜੀ ਦਾ ਅੰਤਮ ਸੰਸਕਾਰ ਬਿਆਸ ਦੇ ਕਨਾਰੇ ਕੀਤਾ ਗਿਆ ।

ਸਾਖੀ ਪੂਰਨ ਹੋਈ ।੧੧੩।

(ਹੇਠਾਂ ਇਹ ਸਤਰਾਂ ਦਰਜ ਹਨ ।)

"ਭੱਲੇ ਕੁਲ, ਤੇਜੋ ਪਿਤਾ, ਮਾਤਾ ਲੱਖੋ ਮਾਤ ।
ਗੁਰੂ ਅਮਰ ਮਾਲੀ* ਪਤੈ, ਮੋਹਰੀ, ਮੋਹਨ ਤਾਤ ।"

"ਸੰਮਤ ੧੬੩੧ ਭਾਦੋਂ ਸੁਦੀ ਪੂਰਨਮਾਸੀ, ਮੰਗਲਵਾਰ । ਸ੍ਰੀ ਗੁਰੂ ਅਮਰਦਾਸ ਜੀ ਸਮਾਣੇ ਗੋਇੰਦਵਾਲ । ੨੨ ਬਰਸ, ੫ ਮਹੀਨੇ, ੧੧ ਦਿਨ ਗੁਰਿਆਈ ਵਿਚ ਸਰੀਰ ਰਖਿਆ ।"

---

* ਮਾਤਾ ਮਾਲੀ, ਗੁਰੂ ਅਮਰ ਦਾਸ ਜੀ ਦੇ ਮਹਿਲ । ਮਹਾਨ ਕੋਸ਼ ਵਿਚ ਮਾਤਾ 'ਮਨਸਾ ਦੇਵੀ' ਨਾਮ ਲਿਖਿਆ ਹੈ ।

# ਸਾਖੀਆਂ ਪਾਤਸ਼ਾਹੀ ੪

ਸਾਖੀ ੧.

## ਮਹਿਮਾ ਮਹਲੇ ਚੌਥੇ ਕੀ

ਕਈ ਦਿਨ ਗੁਰੂ ਰਾਮਦਾਸ ਜੀ ਇਕ ਰੰਗ ਵਿਚ ਟਿਕੇ ਬਾਣੀ ਉਚਾਰਦੇ ਰਹੇ। ਫਿਰ ਮੋਹਰੀ ਜੀ ਤੇ ਸੰਗਤਾਂ ਨੇ ਗੁਰੂ ਜੀ ਨੂੰ ਸਿੰਘਾਸਣ ਉਤੇ ਬਿਠਾਇਆ।

(ਅੱਗੇ ਗੁਰੂ ਜੀ ਦੀ ਉਸਤਤ ਹੈ।)

ਸਾਖੀ ਪੂਰਣ ਹੋਈ ।੧੧੪।

---

ਸਾਖੀ ੨

## ਸਾਖੀ ਚੌਰਾਸੀ ਸਿੱਧਾਂ ਦੀ

ਸਿੱਧ ਗੁਰੂ ਜੀ ਦੇ ਦਰਸ਼ਨ ਨੂੰ ਆਏ। ਉਹਨਾਂ ਗੁਰੂ ਜੀ 'ਤੇ ਪ੍ਰਸ਼ਨ ਕੀਤਾ, ਕਿ ਤੁਹਾਡੇ ਸਿੱਖ ਅਸਟਾਂਗ ਜੋਗ ਦੀ ਕਿਰਿਆ ਨਹੀਂ ਕਰਦੇ। ਜੋਗ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ।

"ਸਤਿਗੁਰੂ ਜੀ ਉਤ੍ਰ ਦੀਆ, ਸੁਨੀਏ ਸਿਧ ਸੁਜਾਨ।
ਬਿਨ ਪ੍ਰੇਮ ਭਗਤ ਨਹੀਂ ਹਰਿ ਮਿਲੇ, ਬਿਨ ਹਰਿ ਮੁਕਤ ਨ ਜਾਨ ।੯।"

(ਏਥੇ ਕੁਛ ਉਪਦੇਸ਼ ਮਈ ਸੁੰਦਰ ਪੰਗਤੀਆਂ ਹਨ।)

"ਜੋਗੀ ਸੋ, ਜੋ ਹਰਿਪਦ ਲੀਨਾ।
ਬਿਨ ਹਰਿ ਪ੍ਰੀਤ ਕਸਟ ਆਧੀਨਾ।
ਕਸਟ ਕੀਏ ਕਾਇਆ ਮੁਰਝਾਏ।
ਤਬ ਸਭ ਇੰਦ੍ਰੀ ਸਿਥਲ ਹੋਇ ਜਾਇ ।੯।
ਜਬ ਲਗ ਇਹ ਮਨ ਬਸ ਨਹੀਂ ਹੋਇ।
ਤਬ ਲਗ ਜੋਗ ਗਿਆਨ ਕਹਾ ਕੋਇ।
ਸਭ ਜੁਗਤ ਪ੍ਰਾਇਨ ਮਨ ਬਸ ਕਰਨਾ।
ਮਨ ਬਸ ਹੋਇ ਪ੍ਰੇਮ ਆਚਰਨਾ ।੧੦।
ਜੁਗਤ ਜੋਗ ਅਰੁ ਗਿਆਨ ਧਿਆਨ, ਵੈਰਾਗ ਭਗਤ ਅਧਕਾਰ।
ਬਿਨਾ ਪ੍ਰੇਮ ਮਿਥਿਆ ਜਤਨ, ਪ੍ਰੇਮ ਸਹਤ ਸੁਖ ਸਾਰ ।੧੧।"

ਫਿਰ ਗੁਰੂ ਜੀ ਨੇ ਇਹ ਸਬਦ ਉਚਾਰਿਆ,

"ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ ।...।"

(ਆਸਾ ਮ: ੪, ਪੰਨਾ ੩੬੮)

ਇਹ ਸਬਦ ਸੁਣ ਕੇ ਸਿੱਧਾਂ ਨੇ ਗੁਰੂ ਜੀ ਦੀ ਉਸਤਤ ਕੀਤੀ। ਫਿਰ,

"ਦੇਖਤ ਸਿਧ ਸਭ ਸਭਾ ਸੋ, ਹੋਇ ਗਏ ਅਲੋਪ ।
ਸਭ ਸੰਗਤ ਦੇਖਿ ਬਿਸਮੇ ਭਈ, ਅਚਰਜ ਲੀਲਾ ਗੋਪ ।੧੬।"
ਸਿੱਖਾਂ ਦੇ ਪੁਛਣ 'ਤੇ ਗੁਰੂ ਜੀ ਨੇ ਦੱਸਿਆ,
"ਅਰਦਾਸ ਸੁਣੀ, ਬੋਲੇ ਗੁਰ ਦਿਆਲ ।
ਇਹ ਸਿੱਧ ਚੌਰਾਸੀ ਸੰਤ ਬਿਸਾਲ ।
ਬ੍ਰਹਮੰਡ ਮਾਹ ਇਹ ਬਡੇ ਮਹਾਨ ।
ਲੇਨ ਪ੍ਰਤਗਿਆ ਆਏ ਸੁਜਾਨ ।੧੯।"
ਸਾਖੀ ਪੂਰਨ ਹੋਈ ।੧੧੫।

---

ਸਾਖੀ ੩

# ਸਾਖੀ ਇਕ ਤਪੇ ਦੀ

ਇਕ ਤਪਾ ਦਰਸ਼ਨ ਹਿਤ ਆਇਆ। ਉਸਨੇ ਕਿਹਾ, ਮੈਂ ਬਹੁਤ ਤੀਰਥ, ਅਸਥਾਨ ਵੇਖੇ ਹਨ, ਤੇ ਬੇਦ ਸ਼ਾਸਤਰ ਪੜ੍ਹੇ ਹਨ ।

"ਤੁਮਰੇ ਸਿਖ ਦੀਸੇ ਅਭਿਮਾਨੀ ।
ਬੇਦ, ਪੁਰਾਨ, ਤੀਰਥ ਨਹੀਂ ਜਾਨੀ ।
ਜੋ ਕੋ ਬਰਨ ਆਸਰਮ ਜਗ ਦੀਸੈ ।
ਮਾਨੇ ਬੇਦ, ਤੀਰਥ ਧਰ ਸੀਸੈ ।੪।
ਤੁਮਰੇ ਸਿਖ ਤੁਮ ਹੀ ਕੋ ਜਾਨੇ ।
ਵਾਹਗੁਰੂ ਮੁਖ ਜਾਪ ਬਖਾਨੇ ।...੫।"
"ਸਭ ਸੁਨ ਸਤਗੁਰ ਤਾਂ ਸੋ ਕਹਾ ।
ਤੁਮ ਸੰਤ ਸਮਾਗਮ ਸੁਖ ਨਹੀਂ ਲਹਾ ।
ਤੁਮ ਸੁਰਗ ਭੋਗ ਸੁਖ ਸਤ ਪਛਾਨੇ ।
ਜੋ ਸੰਤਨ ਮਿਥਿਆ ਕਰ ਮਾਨੇ ।੮।...
ਬੇਦ ਪਾਠ ਅਰ ਤੀਰਥ ਜਾਤ੍ਰਾ ।
ਬਿਨ ਸਤਸੰਗਤ ਤੁਛ ਸਭ ਮਾਤਰਾ ।੯।"
ਗੁਰੂ ਜੀ ਨੇ ਸਬਦ ਉਚਾਰਿਆ,
"ਗੰਗਾ, ਜਮੁਨਾ, ਗੋਦਾਵਰੀ, ਸਰਸੁਤੀ,
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ।...।"
(ਮਲਾਰ ਮ: ੪, ਪੰਨਾ ੧੨੬੩)

ਇਹ ਸਬਦ ਸੁਣ ਕੇ ਤਪੇ ਦੀ ਹਉਮੈਂ ਦੂਰ ਹੋ ਗਈ ।
ਸਾਖੀ ਪੂਰਨ ਹੋਈ ।੧੧੬।

---

ਸਾਖੀ ੪

# ਸਾਖੀ ਪੰਛੀਆਂ ਦੀ ਸੇਵਾ ਦੀ

ਗੁਰੂ ਜੀ ਨੇ ਸੰਗਤ ਨੂੰ ਉਪਦੇਸ਼ ਕਰਦਿਆਂ ਸਾਖੀ ਸੁਣਾਈ। "ਇਕ ਸੱਜਣ ਪੰਛੀਆਂ ਦੀ ਸੇਵਾ ਬੜੀ ਕਰਦਾ ਸੀ। ਉਹਨੇ ਦੋ ਹੰਸਾਂ ਦੀ ਸੇਵਾ ਕੀਤੀ। ਉਹ ਉਸਨੂੰ ਦੋ ਲਾਲ ਦੇ ਗਏ। ਫਿਰ ਹੋਰ ਹੰਸ ਆਏ। ਉਸਨੇ ਸਭ ਦੀ ਸੇਵਾ ਕੀਤੀ। ਉਹ ਉਸਨੂੰ ਬੇਅੰਤ ਹੀਰੇ, ਮੋਤੀ, ਲਾਲ ਦੇ ਗਏ।

ਸੇਵਾ ਦਾ ਫਲ, ਉਹ ਨਿਹਾਲ ਹੋ ਗਿਆ।

(ਪ੍ਰੇਰਨਾ ਹੈ ਸਿੱਖਾਂ ਦੀ ਸੇਵਾ ਕਰਨ ਦੀ।)

"ਮਮ ਸਿਖ ਸੰਤ ਮਰਾਲ* ਗੁਰਬਾਨੀ ਮੁਖ ਰਤਨ ਤਿਹ।
ਵਾ ਕੋ ਕਰੇ ਨਿਹਾਲ, ਜੋ ਤਾ ਕੋ ਸੇਵਨ ਕਰੇ।੨੨।"

ਸਾਖੀ ਪੂਰਨ ਹੋਈ।੧੧੭।

---

ਸਾਖੀ ੫

# ਸਾਖੀ ਅੰਮ੍ਰਿਤਸਰ ਤੀਰਥ ਪਰਗਟ ਕਰਨ ਦੀ

ਭਾਈ ਪਾਰੋ ਦੀ ਭੇਟਾ ਕੀਤੀ ਘੋੜੀ 'ਤੇ ਚੜ੍ਹਕੇ ਗੁਰੂ ਰਾਮਦਾਸ ਜੀ ਸੁਲਤਾਨਵਿੰਡ ਦੀ ਜੂਹ ਵਿਚ ਜਾ ਪਹੁੰਚੇ। ਹਜ਼ੂਰ ਨੇ ਫ਼ੁਰਮਾਇਆ,

"ਈਹਾ ਤੀਰਥ ਹੈ ਬਡੋ ਉਦਾਰ।
ਲੀਲਾਵਤ ਦੀਸੈ ਮੁਕਤ ਦੁਆਰ।੧੨।
ਅਬ ਮੈਂ ਪ੍ਰਗਟਾਵੋਂ ਤਾਂ ਕੋ ਆਜ।
ਜਗ ਮੁਕਤ ਭੁਗਤ ਕੋ ਬਨੈ ਸਮਾਜ।...੧੩।"

ਗੁਰੂ ਜੀ ਨੇ ਸੰਗਤਾਂ ਨੂੰ ਲਾ ਕੇ ਸਰੋਵਰ ਪੁਟਵਾ ਕੇ ਪੂਰਨ ਕਰ ਦਿਤਾ।

"ਦੇਖਾ ਸਤਗੁਰ ਬਿਨ ਜਲ ਤਾਹਿ।
ਭਰਨਿ ਪੋਖਨ ਮਨ ਧਰ ਉਤਸਾਹ।੧੯।
ਅੰਮ੍ਰਿਤ ਦ੍ਰਿਸਟਿ ਤਾਹ ਪਰ ਕਰੀ।
ਪੂਰਨ ਭਰਿਓ ਅੰਮ੍ਰਿਤ ਤਿਹ ਘਰੀ।
ਭਗਤ ਸਰੋਵਰ ਅੰਮ੍ਰਿਤ ਭਰਾ।
ਗੁਰ ਸ੍ਰੀ ਮੁਖ ਨਾਮ ਅੰਮ੍ਰਿਤਸਰੁ ਧਰਾ।੨੦।"

(ਕਰਾਮਾਤ! ਹਜ਼ੂਰ ਦੇ ਤੱਕਣ ਨਾਲ ਹੀ ਸਰੋਵਰ ਵਿਚ ਜਲ ਭਰ ਗਿਆ। ਅੱਗੇ ਅੰਮ੍ਰਿਤਸਰ ਦੀ ਉਪਮਾ ਹੈ।)

---

* ਰਾਜ ਹੰਸ।

"ਸਤਗੁਰ ਦਿਆਲ ਤਹ ਕੀਆ ਇਸਨਾਨ ।
ਭਇਆ ਤੀਰਥ ਕਲਜੁਗ ਪਰਮਾਨ ।...੨੮।"

ਸਾਖੀ ਪੂਰਨ ਹੋਈ ।੧੧੮।

---

ਸਾਖੀ ੬

# ਸਾਖੀ ਗੁਰੂ ਜੀ ਦੇ ਨਿੱਤ ਕਰਮ ਦੀ

ਪਹਿਰ ਦੇ ਤੜਕੇ ਉਠ ਕੇ ਗੁਰੂ ਜੀ ਇਸ਼ਨਾਨ ਕਰਕੇ ਸਮਾਧੀ ਲਾਉਂਦੇ । ਫਿਰ

"ਪੁਨ ਜਗੇ ਸਮਾਧ ਅੰਮ੍ਰਿਤ ਦ੍ਰਿਗ ਭਰੇ ।
ਮਸਤਕ ਤਿਲਕ ਕੇਸਰ ਕੋ ਕਰੇ ।੩।"

(ਕੀ ਸਿੱਖੀ ਵਿਚ ਕੇਸਰ ਦਾ ਤਿਲਕ ਲਾਉਣਾ ਦਰੁਸਤ ਹੈ ? ਲੇਖਕ ਹਿੰਦੂ ਮੱਤ ਦੀਆਂ ਰਸਮਾਂ ਨੂੰ ਵੀ ਸਿੱਖੀ ਵਿਚ ਸ਼ਾਮਲ ਕਰਨਾ ਚਾਹੁੰਦਾ ਹੈ ।)

ਫਿਰ ਗੁਰਦੇਵ ਸਿੰਘਾਸਣ 'ਤੇ ਬਠ ਕੇ ਕੀਰਤਨ ਸੁਣਦੇ, ਤੇ ਸੰਗਤਾਂ ਨੂੰ ਉਪਦੇਸ਼ ਕਰਦੇ । ਫਿਰ ਸਾਰੀ ਸੰਗਤ ਨਾਲ ਪੰਗਤ ਵਿਚ ਬਹਿ ਕੇ ਭੋਜਨ ਕਰਦੇ ਮਹਾਰਾਜ । ਉਪ੍ਰੰਤ ਥੋੜਾ ਸਮਾਂ ਆਰਾਮ ਕਰਦੇ । ਪਿਛਲੇ ਪਹਿਰ ਕਥਾ ਹੁੰਦੀ । ਗੁਰਦੇਵ ਸੰਗਤ ਵਿਚ ਬੈਠਦੇ ।

"ਭਗਤ ਵੈਰਾਗ ਜੋਗ ਤਪ ਤਤ ਗਿਆਨ ।
ਪੰਡਤ ਵਾਚੈ ਮਹਾ ਪੁਰਾਨ ।...੮।"

(ਕੀ ਗੁਰੂ ਜੀ ਪੁਰਾਣਾਂ ਦੀ ਕਥਾ ਵੀ ਸੁਣਿਆਂ ਕਰਦੇ ਸਨ ? ਜਾਪਦਾ ਹੈ, ਲੇਖਕ ਨੇ ਇਹ ਹਿੰਦੂ ਸ਼ਰਧਾਲੂਆਂ ਨੂੰ ਖ਼ੁਸ਼ ਕਰਨ ਵਾਸਤੇ ਲਿਖਿਆ ਹੈ ।)

ਕਥਾ ਤੋਂ ਪਿਛੋਂ ਕੀਰਤਨ ਹੁੰਦਾ, ਜੋ ਪਹਿਰ ਰਾਤ ਗਈ ਤਕ ਚਲਦਾ । ਫਿਰ ਮਹਾਰਾਜ ਬਿਰਾਜਦੇ ।

ਸਾਖੀ ਪੂਰਨ ਹੋਈ ।੧੧੯।

---

ਸਾਖੀ ੭

# ਸਾਖੀ ਸਿੱਖੀ ਦੀ ਰਹਿਤ ਦੀ

ਗੁਰਦੇਵ ਭਗਤੀ ਉਤੇ ਜ਼ੋਰ ਦੇਂਦੇ । ਹਜ਼ੂਰ ਨੇ ਇਹ ਸਬਦ ਉਚਾਰਿਆ,

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿਨਾਮੁ ਧਿਆਵੈ ।...।"

(ਗਉੜੀ ਮ: ੪, ਪੰਨਾ ੩੦੫)

ਸਾਖੀ ਪੂਰਨ ਹੋਈ ।੧੨੦।

---

ਸਾਖੀ ੮

## ਸਾਖੀ ਜੋਤੀ ਜੋਤ ਸਮਾਉਣ ਦੀ

ਸਭ ਸੰਗਤਾਂ ਨੂੰ ਹੁਕਮ ਭੇਜ ਕੇ ਬੁਲਾ ਲਿਆ। ੧੬੩੮ ਬਿ. ਭਾਦਰੋਂ ਸੁਦੀ ਤਿੰਨ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸਮਾਏ।

ਬਿਆਸਾ ਕੰਢੇ ਅੰਤਮ ਸੰਸਕਾਰ ਕੀਤਾ ਗਿਆ।

"ਸੋਢੀ ਕੁਲ ਹਰਿਦਾਸ ਪਿਤੁ, ਦਇਆ ਮਾਤ ਰਾਮਦਾਸ।
ਭਾਨੀ ਪਤਿ, ਸੁਤ ਅਰਜਨੋ, ਮਹਾਦੇਵ, ਪ੍ਰਿਥੀਆਸ।੧੭।

੬ ਬਰਖ, ੧੧ ਮਹੀਨੇ, ੧੮ ਦਿਨ ਗੁਰਿਆਈ ਵਿਚ ਸਰੀਰ ਰਖਿਆ।

ਸਾਖੀ ਪੂਰਨ ਹੋਈ।੧੨੧।

——

# ਸਾਖੀਆਂ ਪਾਤਸ਼ਾਹੀ ੫

ਸਾਖੀ ੧

## ਸਾਖੀ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਮਿਲਨ ਦੀ

(ਗੁਰੂ ਰਾਮਦਾਸ ਜੀ ਦੇ ਅੰਤਮ ਭੋਗ ਸਮੇਂ ਬਾਰੇ ਕਵੀ ਲਿਖਦਾ ਹੈ।

"ਗੁਰਪੁਰਬ ਅਰੰਭ ਸਤਿਗੁਰ ਕਾ ਕੀਨਾ।
ਸਭ ਬਿਪ੍ਰ, ਅਥਿਤਨ ਨਿਵਤਾ ਦੀਨਾ।
ਦੇਸ ਦੇਸ ਕੀ ਸੰਗਤ ਆਈ।
ਮਿਲ ਕੀਰਤਨ ਭਜਨ ਕਰੇ ਗੁਰ ਭਾਈ।੨।"

ਬਾਬਾ ਮੋਹਰੀ ਜੀ ਨੇ ਗੁਰ-ਗੱਦੀ ਬਾਰੇ ਗੱਲ ਚਲਾਈ।

"ਸ੍ਰੀ ਮੋਹਰੀ ਸਾਹਬ ਬਾਤ ਚਲਾਈ।
ਸੰਗਤ ਕਿਸ ਕੇ ਲਾਗੇ ਪਾਈ।
ਸ੍ਰੀ ਗੁਰੂ ਰਾਮਦਾਸ ਕਾਹੂ ਤਿਲਕ ਨ ਦੀਨ।
ਤੁਮ ਤੀਨੋ ਸੁਤ ਹੋ ਪਰਮ ਪਰਬੀਨ।੫।"

ਨਾਲ ਹੀ ਉਹਨਾਂ ਕਿਹਾ, ਕਿ ਤੀਸਰੇ ਪਾਤਸ਼ਾਹ ਵਰ ਦੇ ਗਏ ਹਨ, ਕਿ ਗੁਰਿਆਈ ਰਾਮਦਾਸ ਜੀ ਦੀ ਬੰਸ ਵਿਚ ਹੀ ਰਹੇਗੀ।

ਪ੍ਰਿਥੀਚੰਦ ਨੇ ਕਿਹਾ,

"ਮਮ ਪਿਤਾ ਦਾਤ ਅਮਰ ਗੁਰ ਦੀਨਾ।
ਤਬ ਬਚਨ ਬਖਸ ਅਰਜਨ ਕੋ ਕੀਨਾ।
ਬਾਨੀ ਬੋਹਥ ਸ੍ਰੀ ਮੁਖ ਕਹਾ।
ਤਬ ਤੇ ਨਿਸਚਾ ਹਮ ਮਨ ਰਹਾ।੯।......

ਗੁਰਿਆਈ ਅਰਜਨ ਦੇਵ ਕੋ, ਬਖਸੀ ਅਮਰ ਕਰਤਾਰ ।
ਤਿਲਕ ਸਿੰਘਾਸਨ ਤਿਸੁ ਸਜੇ, ਹਮ ਤਿਸ ਪੂਜਨ ਹਾਰ ।੧੧।
ਤਬ ਸਨਮੁਖ ਸਾਹਿਬ ਮੋਹਰੀ ਦਿਆਲ ।
ਯਹ ਬਿਧ ਸੁਨ ਮਨ ਭਏ ਖੁਸਾਲ ।
ਸ੍ਰੀ ਅਰਜਨ ਦੇਵ ਤਬ ਲੀਏ ਬੁਲਾਏ ।
ਸਤਗੁਰ ਸਿੰਘਾਸਨ ਪਰ ਬੈਠਾਏ ।੧੨।
ਮੋਹਰੀ ਸਾਹਿਬ ਤਿਲਕੁ ਤਬ ਲੀਨਾ ।
ਨਿਜ ਕਰ ਨਲਏਰ ਭੇਟ ਤਬ ਕੀਨਾ ।...੧੩।'

(ਸਰੂਪ ਦਾਸ ਜੀ ਦੀ ਲਿਖਤ ਅਨੁਸਾਰ ਗੁਰਿਆਈ ਦਾ ਤਿਲਕ ਬਾਬਾ ਮੋਹਰੀ ਜੀ ਨੇ ਦਿਤਾ । ਬਾਬਾ ਬੁਢਾ ਜੀ ਦਾ ਨਾਮ ਤਕ ਨਹੀਂ ਲਿਖਿਆ । ਬਾਕੀ ਇਤਿਹਾਸਕਾਰਾਂ ਅਨੁਸਾਰ ਗੁਰਿਆਈ ਦਾ ਤਿਲਕ ਬਾਬਾ ਬੁਢਾ ਜੀ ਹੀ ਦੇਂਦੇ ਸਨ । ਫਿਰ, ਪਹਿਲਾਂ ਪ੍ਰਿਥੀਚੰਦ ਆਪ ਗੁਰੂ ਅਰਜਨ ਜੀ ਦਾ ਨਾਮ ਤਜਵੀਜ਼ ਕਰਦਾ ਹੈ, ਤੇ ਮੁੜਕੇ ਨਾਰਾਜ਼ ਹੋ ਜਾਂਦਾ ਹੈ ।)

"ਪੁਨ ਪ੍ਰਿਥੀਚੰਦ ਰੋਸ ਮਨ ਕੀਨਾ ।
ਦੇਖਿ ਬਿਭੂਤ ਮਨ ਭਇਆ ਮਲੀਨਾ ।...੧੫।"

ਸਾਖੀ ਪੂਰਨ ਹੋਈ ।੧੨੨।

---

ਸਾਖੀ ੨

# ਸਾਖੀ ਗੁਰੂ ਜੀ ਦੀ ਉਸਤਤ ਦੀ

ਪਹਿਲੇ ਪੰਜਵੇਂ ਪਾਤਸ਼ਾਹ ਦੀ ਉਸਤਤ ਹੈ । ਫਿਰ ਸੱਤੇ ਰਬਾਬੀ ਨੂੰ ਬਲਵੰਡ ਦਾ ਪੁੱਤਰ ਲਿਖਿਆ ਹੈ ।

"ਬਲਵੰਡ ਪੁਤ੍ਰ ਸਤਾ ਤਹ ਆਇਆ ।
ਆਨ ਹਜੂਰ ਰਬਾਬ ਵਜਾਇਆ ।...੮।"

(ਹੋਰ ਇਤਿਹਾਸਕਾਰਾਂ ਨੇ ਸੱਤਾ ਤੇ ਬਲਵੰਡ ਦੋਵੇਂ ਭਰਾ ਲਿਖੇ ਹਨ ।)

ਅੱਗੇ ਸੱਤਾ ਬਲਵੰਡ ਦੀ ਵਾਰ ਦੀ ਪਉੜੀ ਹੈ,

"ਚਾਰੇ ਜਾਗੇ ਚਹੁ ਜੁਗੀ, ਪੰਚਾਇਣੁ ਆਪੇ ਹੋਆ ।...।"

(ਰਾਮਕਲੀ, ਪੰਨਾ ੯੬੮)

ਕਲ ਤੇ ਮਥਰਾ ਭੱਟ ਸ਼ਰਨ ਆਏ । ਉਹਨਾਂ ਗੁਰੂ ਜੀ ਦੀ ਉਸਤਤ ਕੀਤੀ ।

ਸਾਖੀ ਪੂਰਨ ਹੋਈ ।੧੨੩।

---

ਸਾਖੀ ੩

# ਗੁਰੂ ਜੀ ਅੰਮ੍ਰਿਤਸਰ ਨੂੰ ਗਏ

ਗੁਰੂ ਜੀ ਨੇ ਅੰਮ੍ਰਿਤਸਰ ਜਾ ਕੇ ਖੁਦਾਈ ਸ਼ੁਰੂ ਕਰਾ ਦਿਤੀ।

ਲੱਖੀ ਜੰਗਲ ਦੇ ਰਹਿਣ ਵਾਲਾ ਬਹਿਲੋਲ ਫਫੜਾ (ਭਾਈ ਬਹਿਲੋ) ਸੇਵਾ ਕਰਦਾ ਉਹ ਕੁਛ ਪਾਗਲ ਸੀ। ਉਹ ਰੌਲਾ ਬੜਾ ਪਾਉਂਦਾ, ਤਾਂ ਸੰਗਤ ਬੜੀ ਖ਼ੁਸ਼ ਹੁੰਦੀ।

ਕਿਰਪਾ ਹੋਈ। ਗੁਰੂ ਜੀ ਨੇ ਉਸਨੂੰ ਬੁਲਾ ਕੇ ਚਰਨੀ ਲਾਇਆ, ਬਖ਼ਸ਼ਸ਼ ਕੀਤੀ, ਭਾਈ ਬਹਿਲੋ ਨਾਮ ਧਰਿਆ, ਤੇ ਵਰ ਦਿਤਾ।

"ਤਿਸ ਭਗਤ ਅਪਨੀ ਦੀਨ।
ਗੁਪਤਨ* ਗੁਰੂ ਤਿਸ ਕੀਨ ।੧੩।...
ਧਰ ਭਾਈ ਬਹਿਲੋ ਨਾਮ।
ਰਿਧ ਸਿਧ ਦੀਨੀ ਤਾਮ ।੧੫।
ਧਰਿ ਭਾਈ ਬਹਲੋ ਨਾਮ, ਰਿਧ ਸਿਧ ਸਤਗੁਰ ਦਈ।
ਭਏ ਅਨੰਦ ਬਿਸਰਾਮ, ਗੁਰਿਆਈ ਗੁਪਤਨ ਮਿਲੀ ।੧੬।"

ਰਿੱਧ ਸਿੱਧ ਦੇ ਕੇ ਬਹਿਲੋ ਨੂੰ ਘਰ ਤੋਰ ਦਿਤਾ।

ਸਾਖੀ ਪੂਰਨ ਹੋਈ ।੧੨੪।

---

ਸਾਖੀ ੪

# ਸਾਖੀ ਅੰਮ੍ਰਿਤਸਰ ਦੀ ਤਿਆਰੀ ਦੀ

ਅੰਮ੍ਰਿਤਸਰ ਦੀ ਸਿਫ਼ਤ ਲਿਖੀ ਹੈ। (ਕਿਵੇਂ ਬਣਿਆਂ, ਇਹ ਕੁਛ ਨਹੀਂ ਲਿਖਿਆ।)

ਸਾਖੀ ਪੂਰਨ ਹੋਈ ।੧੨੫।

---

ਸਾਖੀ ੫

# ਸਾਖੀ 'ਸੁਖਮਨੀ' ਰਚਨਾ ਦੀ

ਗੁਰਦੇਵ ਸੁੰਦਰ ਅਸਥਾਨ ਵੇਖ ਕੇ ਬੈਠ ਗਏ, ਤੇ 'ਸੁਖਮਨੀ' ਬਾਣੀ ਉਚਾਰੀ। ਲੇਖਕ ਉਸ ਅਸਥਾਨ ਦਾ ਨਾਮ 'ਰਾਮ-ਰਮਨੀ' ਜਾਂ 'ਰਾਮਗੜ' ਲਿਖਦਾ ਹੈ।

ਸਾਖੀ ਪੂਰਨ ਹੋਈ ।੧੨੬।

---

* ਗੁਪਤਨ=ਭੂਤ ਪ੍ਰੇਤ। ਲੇਖਕ ਭੂਤਾਂ ਪ੍ਰੇਤਾਂ ਦਾ ਹੋਣਾ ਮੰਨਦਾ ਹੈ।

ਸਾਖੀ ੬

# ਸਾਖੀ ਭਾਈ ਬਹੋੜੇ ਸੁਨਿਆਰੇ ਦੀ

ਅੰਮ੍ਰਿਤਸਰ ਸੰਪੂਰਨ ਕਰਕੇ ਗੁਰੂ ਜੀ ਗੋਇੰਦਵਾਲ ਗਏ ।

ਭਾਈ ਬਹੋੜਾ ਗੁਰ ਦਰਸ਼ਨ ਨੂੰ ਗਿਆ । ਗੁਰੂ ਜੀ ਨੇ ਪੁਛਿਆ, ਤੂੰ ਕੀ ਕਿ ਕਰਦਾ ਹੈਂ । ਤਾਂ ਭਾਈ ਬਹੋੜੇ ਨੇ ਕਿਹਾ, ਸੁਨਿਆਰੇ ਦਾ ਕੰਮ ਕਰਦਾ ਹਾਂ ।

ਹਜ਼ੂਰ ਨੇ ਪੁਛਿਆ, ਇਹ ਧਰਮ ਦੀ ਕਿਰਤ ਕਰਦਾ ਹੈਂ ?

ਭਾਈ ਬਹੋੜੇ ਕਿਹਾ, ਮੇਰੀ ਕਿਰਤ ਬੇਈਮਾਨੀ ਦੀ ਹੈ ।

"ਜੋ ਮਾਤ ਪਿਤਾ ਘੜਾਵੈ ਘਾਟ ।
ਚੌਥਾ ਹਿੱਸਾ ਲੇਵੋਂ ਕਾਟ ।
ਅਵਰ ਕਿਸੂ ਕਾ ਕਾਮ ਜੋ ਕੀਜੈ ।
ਜੋ ਹਾਥ ਲਗੇ, ਤੇਤਾ ਲੇ ਲੀਜੇ ।੬।"

ਇਹ ਸਚਾਈ ਸੁਣ ਕੇ ਗੁਰੂ ਜੀ ਬਹੁਤ ਪਰਸੰਨ ਹੋਏ, ਤੇ ਇਹ ਸਬਦ ਉਚਾਰਿਆ,

"ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ।...।"

(ਆਸਾ, ਮ. ੫, ਪੰਨਾ ੩੯੭)

ਇਹ ਸਬਦ ਸੁਣ ਕੇ ਭਾਈ ਬਹੋੜਾ ਤਰ ਗਿਆ ।

ਸਾਖੀ ਪੂਰਨ ਹੋਈ ।੧੨੭।

---

ਸਾਖੀ ੭.

# ਸਾਖੀ ਭਾਈ ਮੰਝ (ਮੰਝ) ਦੀ

ਮੰਞ ਰਜਪੂਤ ਚੌਧਰੀ ਅਹਾ ।
ਘਰ ਧਨ ਧਾਮ ਸੁਖਾਲਾ ਰਹਾ ।
ਸਰਵਰ ਪੀਰ ਕੀ ਸੇਵਾ ਕਰੇ ।
ਮਨ ਪਰਤੀਤ ਤਾਹੂ ਕੀ ਧਰੇ ।੨।"

ਗੁਰੂ ਜੀ ਦੀ ਸੋਭਾ ਤੇ ਗੁਰਬਾਣੀ ਸੁਣ ਕੇ ਉਹ ਗੁਰੂ ਦਰਸ਼ਨ ਨੂੰ ਆਇਆ ।

"ਹਾਥ ਜੋਰਿ ਬਿਨਤੀ ਕਰੀ, ਹੇ ਸਤਿਗੁਰ ਦੀਨ ਦਿਆਲ ।
ਚਰਨ ਸਰਨ ਮੋ ਕੋ ਮਿਲੇ, ਦੇ ਦੀਛਿਆ ਕਰੋ ਨਿਹਾਲ ।੭।"

ਗੁਰੂ ਜੀ ਨੇ ਫ਼ੁਰਮਾਇਆ,

"ਹਮਰੋ ਸਿਖ ਹੂਆ ਤੂੰ ਚਾਹੇ ।
ਯਹ ਮਹਾ ਕਠਨ, ਕੈਸੇ ਕਿ ਨਿਬਾਹੇ ।੮।
ਅਰ ਜਬ ਤੂ ਸਿਖ ਹਮਰਾ ਹੋਵੈ ।
ਅਪਜਸ ਹੋਇ, ਸਕਲ ਧਨੁ ਖੋਵੈ ।

ਸਭ ਕੁਲ ਲੋਕ ਕਰੈ ਉਪਹਾਸ।
ਬਹਨ ਨ ਦੇਵੈ ਕੋਈ ਪਾਸ।੯।
ਤਾ ਤੇ ਪੀਰ ਕੀ ਸੇਵਾ ਕਰੋ।
ਮਮ ਸਿਖੀ ਨਾਮੁ ਨ ਮੁਖੋ ਉਚਰੋ।...੧੦।"

ਅੱਗੋਂ ਭਾਈ ਮੰਞ ਨੇ ਬੇਨਤੀ ਕੀਤੀ,

"ਹੇ ਪ੍ਰਭ, ਮੋ ਕੋ ਸਿਖ ਕਰੁ, ਜੋ ਹੋਵੈ ਸੁ ਹੋਇ।
ਕੁਲ ਧਨ ਮੈਂ ਚਾਹੋ ਨਹੀਂ, ਜਾਵੇ ਸਭ ਬਿਧ ਖੋਇ।੧੨।"

ਭਾਈ ਮੰਞ ਸਿੱਖ ਬਣ ਗਿਆ। ਦਿਨਾਂ ਵਿਚ ਹੀ ਸਭ ਧਨ ਦੌਲਤ ਨਾਸ ਹੋ ਗਿਆ। ਲੋਕ ਕਹਿੰਦੇ, ਇਸ ਨੂੰ ਪੀਰ ਦੀ ਮਾਰ ਵੱਜ ਗਈ ਹੈ। ਕਈ ਸਲਾਹ ਦੇਂਦੇ, ਫਿਰ ਪੀਰ ਦਾ ਮੁਰੀਦ ਬਣ ਜਾਹ। ਪਰ ਮੰਝ ਸਿੱਖੀ 'ਤੇ ਅਡੋਲ ਰਿਹਾ।

ਮੰਝ ਦਾ ਸਭ ਕੁਛ ਲੋਕਾਂ ਸਾਂਭ ਲਿਆ, ਤੇ ਉਹਨੂੰ ਪਿੰਡੋਂ ਕਢ ਦਿਤਾ।

"ਮੰਝ ਕੋ ਮਾਲ ਸਭ ਹਨ ਮਲ ਲੀਨਾ।
ਨਿਕਾਲ ਦੇਸ ਸੋ ਤਾ ਕੋ ਦੀਨਾ।
ਪਰਮ ਪਤਬਰਤਾ ਇਸਤ੍ਰੀ ਤਾਕੀ।
ਏਕ ਕੁਮਾਰ ਕੰਨਿਆ ਥੀ ਵਾ ਕੀ।੨੩।
ਲੀਏ ਸੰਗ ਬਦੇਸ ਉਠ ਗਏ।
ਕਿਸੂ ਨਗ੍ਰ ਜਾਇ ਅਸਿਥਿਤ ਭਏ।
ਖੋਦ ਘਾਸ ਤਹਾ ਬੇਚਨ ਲਾਗਾ।
ਗੁਰ ਚਰਨ ਪ੍ਰੀਤ ਨਿਸ ਦਿਨ ਰਹੇ ਪਾਗਾ।੨੪।"

ਉਸ ਕਮਾਈ ਵਿਚੋਂ ਵੀ ਉਹ ਚੌਥਾ ਹਿੱਸਾ ਗੁਰੂ ਨਮਿਤ ਖ਼ਰਚਦਾ, ਤੇ ਬਾਕੀ ਨਾਲ ਆਪ ਗੁਜ਼ਾਰਾ ਕਰਦਾ।

ਇਕ ਦਿਨ ਗੁਰੂ ਜੀ ਨੇ ਉਸਦੇ ਨਾਮ 'ਹੁਕਮਨਾਮਾ' ਭੇਜ ਦਿਤਾ। ਮੇਵੜੇ ਨੂੰ ਹੁਕਮ ਹੋਇਆ,

"ਮੇਰਾ ਹੁਕਮਨਾਮਾ ਤਿਸ ਦੇਨਾ।
ਇਕੀਸ ਰੁਪਈਆ ਕਾਰ ਤੁਮ ਲੇਨਾ।੨੯।
ਪ੍ਰਥਮ ਇਕੀਸ ਰੁਪਈਆ ਤੁਮ ਲੀਜੈ।
ਪਾਛੇ ਹੁਕਮਨਾਮਾ ਤਿਸ ਦੀਜੈ।੩੦।"

ਮੇਵੜੇ ਨੇ ਜਾ ਕੇ ਮੰਝ ਨੂੰ ਸਾਰੀ ਗੱਲ ਦੱਸੀ। ਮੰਝ ਧੰਨ ਧੰਨ ਹੋ ਗਿਆ, ਕਿ ਉਸ ਨੂੰ ਗੁਰੂ ਜੀ ਨੇ ਯਾਦ ਕੀਤਾ ਹੈ। ਉਸਨੇ ਪਤਨੀ ਨੂੰ ਕਿਹਾ, ਪਰ ਹੁਕਮਨਾਮਾ ਫਿਰ ਮਿਲੇਗਾ, ਪਹਿਲਾਂ ਇੱਕੀ ਰੁਪੈ ਦੇਵਾਂਗੇ ਤਾਂ। ਪਤਨੀ ਨੇ ਕਿਹਾ,

"ਕੰਨਿਆਂ ਹਮਾਰ ਕੁਮਾਰ। ਲੋਚੇ ਤਿਸੇ ਸਿਰਦਾਰ।੪੦।
ਗੁਰ ਅਰਥ ਦੇਇ ਬਿਆਹ। ਲੇ ਕਾਰ ਦੇਵੇ ਤਾਹ।
ਵਡਿਭਾਗ ਕੰਨਿਆ ਸੋਇ। ਗੁਰ ਅਰਥ ਪੂਰਨ ਹੋਇ।੪੧।

ਤਬ ਸਿਖਨੀ ਤਿਨ ਗ੍ਰਹ ਜਾਇ, ਕਰੀ ਸਗਾਈ ਸੁਤਾ ਕੀ ।
ਇਕੀਹ ਰੁਪਯਾ ਲੇ ਆਇ, ਭਰਤਾ ਕੇ ਆਗੇ ਧਰੇ ।੪੨।"

ਮੰਞ ਨੇ ਮੇਵੜੇ ਨੂੰ ਘਰ ਲਿਆ ਕੇ ਸੇਵਾ ਕੀਤੀ, ਤੇ ਇੱਕੀ ਰੁਪੈ ਦੇ ਕੇ ਹੁਕਮਨਾਮਾ ਲੈ ਲਿਆ । ਮੰਞ ਬੜਾ ਪ੍ਰਸੰਨ ਹੋਇਆ ।

ਇਕ ਸਾਲ ਪਿਛੋਂ ਮਹਾਰਾਜ ਨੇ ਫਿਰ ਹੁਕਮਨਾਮਾ ਲਿਖ ਭੇਜਿਆ, ਤੇ ਕਿਹਾ ਇੱਕੀ ਰੁਪੈ ਲੈ ਕੇ ਦੇਣਾ ।

ਮੰਞ ਨੇ ਆਪਣੀ ਪਤਨੀ ਗਹਿਣੇ ਪਾ ਕੇ, ਤੇ ਮੇਵੜੇ ਨੂੰ ਇੱਕੀ ਰੁਪੈ ਦੇ ਕੇ ਹੁਕਮ ਨਾਮਾ ਲੈ ਲਿਆ ।

ਮੇਵੜੇ ਦੇ ਨਾਲ ਹੀ ਮੰਞ ਗੁਰੂ ਜੀ ਦੀ ਸ਼ਰਣ ਚਲਾ ਗਿਆ । ਪਰ ਗੁਰੂ ਜੀ ਨੇ ਉਸਨੂੰ ਪੁੱਛਿਆ ਭਕ ਨਾ । ਮੰਞ ਸੇਵਾ ਕਰਨ ਲੱਗ ਪਿਆ । ਜੰਗਲ ਵਿਚੋਂ ਉਹ ਲਕੱੜੀਆਂ ਲਿਆਉਂਦਾ ਲੰਗਰ ਵਾਸਤੇ, ਤੇ ਗੁਰੂ ਕੇ ਲੰਗਰ ਵਿਚੋਂ ਪਰਸ਼ਾਦ ਛਕਦਾ । ਗੁਰੂ ਜੀ ਨੇ ਹੁਕਮ ਦਿਤਾ, ਮੰਞ ਨੂੰ ਲੰਗਰ ਵਿਚੋਂ ਪਰਸਾਦਾ ਨਾ ਛਕਣ ਦਿਹੋ । ਫਿਰ ਮੰਞ ਸੰਗਤ ਦੀਆਂ ਜੂਠੀਆਂ ਪੱਤਲਾਂ ਚੱਟ ਕੇ ਗੁਜ਼ਾਰਾ ਕਰਨ ਲੱਗਾ । ਗੁਰੂ ਜੀ ਨੇ ਜੂਠ ਖਾਣੋ ਵੀ ਮਨ੍ਹਾ ਕਰ ਦਿਤਾ । ਫਿਰ ਮੰਞ ਨਿਰਾਹਾਰ ਹੀ ਲਕੜੀਆਂ ਲਿਆਉਂਦਾ ਰਿਹਾ ।

ਇਕ ਦਿਨ ਮੀਂਹ ਹਨੇਰੀ ਵਿਚ ਮੰਞ ਸਣੇ ਲਕੱੜੀਆਂ ਦੀ ਪੰਡ ਖੂਹ ਵਿਚ ਡਿਗ ਪਿਆ । ਪਰ ਉਸ ਲਕੜੀਆਂ ਨਾ ਭਿੱਜਣ ਦਿਤੀਆਂ । ਸਿੱਖ ਉਸਨੂੰ ਕਢਣ ਲੱਗੇ, ਤਾਂ ਉਸਨੇ ਕਿਹਾ, ਪਹਿਲਾ ਲੱਕੜਾਂ ਕੱਢ ਲਵੋ, ਮੈਂ ਫਿਰ ਨਿਕਲਾਂਗਾ । ਸਿੱਖਾਂ ਏਸੇ ਤਰਾਂ ਕੀਤਾ । ਗੁਰੂ ਜੀ ਨੇ ਖ਼ੁਸ਼ ਹੋ ਕੇ ਕਿਹਾ,

"ਮੰਞ ਪਿਆਰਾ ਗੁਰੂ ਕੋ, ਗੁਰੂ ਮੰਞ ਪਿਆਰਾ ।
ਮੰਞ ਗੁਰੂ ਕਾ ਬੋਹਥਾ, ਜਗ ਲੰਘਣਹਾਰਾ ।"

ਗੁਰੂ ਜੀ ਨੇ ਮੰਞ ਨੂੰ ਰਿੱਧ ਸਿੱਧ ਬਖ਼ਸ਼ੀ । ਉਹ ਵਾਪਸ ਘਰ ਚਲਾ ਗਿਆ, ਤੇ ਉਹਦਾ ਧਨ ਦੌਲਤ ਫਿਰ ਸਭ ਮਿਲ ਗਏ ।

(ਇਹ ਸਾਖੀ ਪੁਰਾਣਕ ਕਥਾਵਾਂ ਦੇ ਅਸਰ ਥੱਲੇ ਘੜੀ ਗਈ ਜਾਪਦੀ ਹੈ । ਰਾਜਾ ਹਰੀਚੰਦ ਦੀ ਕਥਾ ਵਾਂਗ ਹੀ ਸਮਝ ਲਵੋ । ਕੀ ਗੁਰੂ ਮਹਾਰਾਜ ਆਪਣੇ ਸਿੱਖ ਨਾਲ ਏਨਾ ਕਠੋਰ ਵਰਤਾਉ ਕਰ ਸਕਦੇ ਸਨ ? ਲੇਖਕ ਨੇ ਇਹ ਨਹੀਂ ਲਿਖਿਆ, ਕਿ ਉਹ ਹੁਕਮਨਾਮਾ ਕੀ ਸੀ । ਪਰ ਹੁਕਮਨਾਮੇ ਦੀ ਕਾਰਭੇਟ ਅਦਾ ਕਰਨ ਵਾਸਤੇ ਸਿਦਕੀ ਸਿੱਖ ਨੂੰ ਪਹਿਲਾਂ ਕੰਨਿਆਂ ਵੇਚਣੀ ਪਈ, ਤੇ ਫਿਰ ਪਤਨੀ । ਕੀ ਅਜੇਹੀਆਂ ਸਾਖੀਆਂ ਸਿੱਖੀ ਦੇ ਪਰਚਾਰ ਵਾਸਤੇ ਸਹਾਈ ਹੋ ਸਕਦੀਆਂ ਹਨ ? ਫਿਰ ਗੁਰੂ ਕਾ ਲਗਰ ਹਰ ਲੋੜਵੰਦ ਵਾਸਤੇ ਹੈ । ਪਰ ਇਕ ਸ਼ਰਧਾਲੂ ਸਿੱਖ ਨੂੰ ਗੁਰੂ ਜੀ ਪਹਿਲਾਂ ਲੰਗਰ ਵਿਚੋਂ ਪਰਸਾਦਾ ਛਕਣ ਤੋਂ ਰੋਕ ਦੇਂਦੇ ਹਨ, ਤੇ ਫਿਰ ਜੂਠ ਉਤੇ ਗੁਜ਼ਾਰਾ ਕਰਨ ਤੋਂ ਵੀ । ਇਹ ਸਭ ਅੱਤਕਥਨੀ ਹੈ । ਸਿੱਖ ਦਾ ਸਿਦਕ ਪਰਗਟ ਕਰਨ ਲਗਿਆਂ ਲੇਖਕ ਗੁਰੂ ਮਹਾਰਾਜ ਦੀ ਨਿੰਦਿਆ ਕਰ ਗਿਆ ਹੈ । ਗੁਰੂ ਆਪਣੇ ਸਿੱਖਾਂ ਲਈ ਸਦਾ ਦਿਆਲ ਹੈ, ਕਠੋਰ

ਨਹੀਂ ।)

ਸਾਖੀ ਪੂਰਨ ਹੋਈ ।੧੨੯।

---

ਸਾਖੀ ੮.

# ਸਾਖੀ ਤਰਨ ਤਾਰਨ ਰਚਣ ਦੀ

ਗੁਰੂ ਜੀ ਗੋਇੰਦਵਾਲ ਤੋਂ ਲਹਿੰਦੇ ਵੱਲ ਅੱਠ ਕੋਹ ਦੂਰ ਗਏ, ਤੇ ਕੇਸੂ ਦੇ ਬਿਰਛਾਂ ਵਿਚ ਜਾ ਬੈਠੇ ।

"ਤਿਸੀ ਸਮੇਂ ਇਕ ਚਲਤ ਦਿਖਾਇਆ ।
ਤਹਾ ਗਢਾ ਰਹੇ ਪਾਨੀ ਪਸਰਾਇਆ ।
ਕਊਐ ਤਾਂ ਮੋ ਕੀਆ ਸਨਾਨ ।
ਹੁਇ ਹੰਸ-ਬਰਨ* ਚੜ੍ਹਿਆ ਅਸਮਾਨ ।੩।"

ਉਸ ਥਾਂ ਉਤੇ ਗੁਰੂ ਜੀ ਨੇ 'ਤਰਨ ਤਾਰਨ' ਰਚਿਆ । ਖੁਦਾਈ ਕਰਕੇ ਉਸਦੀ ਡੇਢ ਬਾਹੀ ਤਿਆਰ ਹੋ ਗਈ ।

"ਤਿਸੀ ਸਮੇਂ ਇਕ ਕੁਸਟੀ ਆਇਆ ।
ਤਿਨ ਕਰਿ ਇਸਨਾਨ ਸੁਧ ਤਨ ਪਾਇਆ ।...੭।"

ਸਿੱਖਾਂ ਦੇ ਪੁਛਣ ਉਤੇ ਗੁਰੂ ਜੀ ਨੇ ਦੱਸਿਆ, "ਇਹ ਕਾਂ ਕਦੇ ਹੰਸ ਹੁੰਦਾ ਸੀ । ਕੁਕਰਮ ਕਰਨ ਕਰਕੇ ਹੰਸਾਂ ਨੇ ਇਸਨੂੰ ਸਰਾਪ ਦੇ ਦਿਤਾ, ਤੇ ਕਿਹਾ, ਕਲਜੁਗ ਵਿਚ ਗੁਰੂ ਜੀ ਦੇ ਦਰਸ਼ਨ ਕਰਕੇ ਫਿਰ ਹੰਸ ਬਣੇਂਗੇ ।"

ਸਾਖੀ ਪੂਰਨ ਹੋਈ ।੧੨੯।

---

ਸਾਖੀ ੯.

# ਸਾਖੀ ਭਾਈ ਗੁਰਦਾਸ ਜੀ ਦੀ

ਆਗਰੇ ਦੀ ਸੰਗਤ ਨਾਲ ਲੈ ਕੇ ਭਾਈ ਗੁਰਦਾਸ ਜੀ ਆਏ । ਬਿਆਸ ਕੰਢੇ ਪੁੱਜੇ, ਤਾਂ ਅੱਗੇ ਦਰਿਆ ਪਾਰ ਕਰਨ ਦਾ ਵਸੀਲਾ ਕੋਈ ਨਹੀਂ ਸੀ । ਇਕ ਸਿੱਖ ਬਾਣੀ ਪੜ੍ਹਦਾ ਸੁਣਿਆਂ,

"ਗੁਰ ਕਾ ਬਚਨੁ ਬਸੈ ਜੀਅ ਨਾਲੇ ।
ਜਲਿ ਨਹੀਂ ਡੂਬੈ, ਤਸਕਰੁ ਨਹੀ ਲੇਵੈ,
ਭਾਹਿ ਨ ਸਾਕੈ ਜਾਲੇ ।"

**(ਧਨਾਸਰੀ, ਮ: ੫, ਪੰਨਾ, ੬੭੯)**

ਇਹ ਸ਼ਬਦ ਸੁਣ ਕੇ,

---

* ਸਫੇਦ ਰੰਗ ਦਾ ।

"ਸਭ ਸੰਗਤ ਮਿਲ ਕੀਆ ਬਿਚਾਰ ।
ਗੁਰਬਚਨ ਧਾਰ ਮਨ ਉਤਰੋ ਪਾਰ ।
ਪ੍ਰਥਮ ਗੁਰਦਾਸ ਆਗਾ ਸਭ ਲੀਨਾ ।
ਸਭ ਸੰਗਤ ਲੇ ਭਏ ਪਾਰ ਪ੍ਰਬੀਨਾ ।੫।"

(ਅਨਹੋਣੀ ਕਰਾਮਾਤ ਉਤੇ ਵਿਸ਼ਵਾਸ ।)

ਸਬਦ ਦੇ ਆਸਰੇ ਸਾਰੀ ਸੰਗਤ ਦਰਿਆ ਪਾਰ ਹੋ ਕੇ ਨੇੜੇ ਪੁੱਜੀ । ਰਸਤੇ ਵਿਚ ਗੁਰੂ ਅੰਸ ਦੇ ਬਾਲਕ ਖੇਲ ਰਹੇ ਸਨ । ਉਹ ਕਹਿ ਰਹੇ ਸਨ,

"ਗੁਰ ਭਾਵੈ, ਤੌ ਐਸੇ ਸਾਰੇ । ੭।"

ਗੁਰਦਾਸ ਜੀ ਨੇ ਉਹਨਾਂ ਬਾਲਕਾਂ ਨੂੰ ਨਮਸਕਾਰ ਕੀਤੀ । ਸੰਗਤ ਗੁਰੂ ਜੀ ਦੇ ਹਜ਼ੂਰ ਗਈ, ਤਾਂ ਗੁਰੂ ਜੀ ਨੇ ਪੁਛਿਆ, "ਭਾਈ ਗੁਰਦਾਸ ਜੀ, ਬਾਲਕਾਂ ਤੋਂ ਕੀ ਸਿੱਖਿਆ ਮਿਲੀ ।"

ਗੁਰਦਾਸ ਜੀ ਨੇ ਕਿਹਾ, "ਬਾਲਕਾਂ ਮੂੰਹੋਂ ਬਾਣੀ ਸੁਣ ਕੇ, ਉਹਨਾਂ ਨੂੰ ਹਜ਼ੂਰ ਦਾ ਰੂਪ ਜਾਤਾ ਹੈ ।"

ਗੁਰੂ ਜੀ ਬੜੇ ਪ੍ਰਸੰਨ ਹੋਏ, ਤੇ ਕਿਹਾ, ਹੁਣ ਤੁਸੀਂ ਸਾਡੇ ਕੋਲ ਹੀ ਰਹੋ ।

ਸਾਖੀ ਪੂਰਨ ਹੋਈ ।੧੩੦।

---

ਸਾਖੀ ੧੦.

# ਸਾਖੀ ਬੁਧੂ ਕੁੰਭਾਰ ਦੀ

ਲਾਹੌਰ ਵਿਚ ਬੁਧੂ ਕੁਮ੍ਹਾਰ ਗੁਰੂ ਕਾ ਸਿੱਖ ਸੀ । ਉਹ ਇੱਟਾਂ ਦੇ ਆਵੇ ਪਕਾਉਂਦਾ ਸੀ । ਉਸ ਬਹੁਤ ਧਨ ਲਾ ਕੇ ਆਵਾ ਚੜ੍ਹਾਇਆ । ਗੁਰੂ ਜੀ ਨੇ ਆਵਾ ਪੱਕਣ ਦਾ ਵਰ ਦਿਤਾ । ਸੰਗਤ ਪ੍ਰਸਾਦ ਛਕ ਰਹੀ ਸੀ । ਬਾਹਰ ਇਕ ਸਿੱਖ ਆਇਆ । ਉਹਨੇ ਭੋਜਨ ਮੰਗਿਆ । ਬੁਧੂ ਨੇ ਉਸਨੂੰ ਪੂਰਾ ਨਾ ਦਿਤਾ । ਸਿੱਖ ਨੇ ਬਚਨ ਕੀਤਾ, "ਆਵਾ ਕੱਚਾ ਰਹੇਗਾ ।"

ਆਵਾ ਕੱਚਾ ਰਹਿ ਗਿਆ । ਉਹਨੇ ਗੁਰੂ ਜੀ ਪਾਸ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਵਰ ਦਿਤਾ,

"ਅਬ ਕਚੀ ਈਟ ਪਕੀ ਨਹੀ ਹੋਇ ।
ਬਿਨੇ ਪਕੀ ਮੁਲਿ, ਕਚੀ ਸੋਇ । ..੨੩।"

ਕਿਲੇ ਦੀਆਂ ਨੀਆਂ ਭਰਨ ਵਾਸਤੇ ਸਰਕਾਰੀ ਆਦਮੀ ਕੱਚੀ ਹੀ ਪੱਕੀ ਦੇ ਭਾੱ ਲੈ ਗਏ ।

ਸਾਖੀ ਪੂਰਨ ਹੋਈ ।੧੩੧।"

---

ਸਾਖੀ ੧੧.

# ਸਾਖੀ ਗੁਰੂ ਗ੍ਰੰਥ ਸਾਹਿਬ ਦੀ

ਗੁਰੂ ਗ੍ਰੰਥ ਸਾਹਿਬ ਰਚਣ ਵਾਸਤੇ ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਬਾਣੀ ਇਕੱਤਰ ਕਰਨ ਦਾ ਹੁਕਮ ਦਿਤਾ।

ਭਾਈ ਗੁਰਦਾਸ ਨੇ ਕਿਹਾ, ਕਿ ਬਾਣੀ ਦੀਆਂ ਸਭ ਪੋਥੀਆਂ ਮੋਹਨ ਜੀ ਦੇ ਪੁੱਤਰ ਸੰਸਰਾਮ ਪਾਸ ਹਨ।

ਗੁਰੂ ਜੀ ਨੇ ਸੰਸਰਾਮ† ਪਾਸ ਪ੍ਰੋਹਤ ਨੂੰ ਭੇਜਿਆ।

"ਜਾਗਿ ਪਰੋਹਤ ਬਿਨਤੀ ਕਰੀ।
ਬੋਲੇ ਸੰਸਰਾਮ ਤਿਹ ਘਰੀ।
ਹਮਰੇ ਪ੍ਰਾਨ ਪੋਥੀ ਧਨ ਆਹ।
ਪਲਕ ਏਕ ਨਹੀ ਦੇਵੈ ਤਾਹਿ।੭।"

ਗੁਰੂ ਜੀ ਸੰਗਤ ਤੇ ਸੱਤਾ ਰਬਾਬੀ ਨੂੰ ਨਾਲ ਲੈ ਕੇ ਮੋਹਨ ਦੀ ਉਸਤਤ ਵਜੋਂ ਛੰਤ ਗਾਇਆ,

"ਮੋਹਨ, ਤੇਰੇ ਊਚੇ ਮੰਦਰ ਮਹਲ ਅਪਾਰਾ।...।"

(ਗਉੜੀ, ਮ: ੫ ਪੰਨਾ ੨੪੮)

ਮੋਹਨ ਜੀ ਨੇ ਪਰਸੰਨ ਹੋ ਕੇ ਸੰਸਰਾਮ ਕੋਲੋਂ ਪੋਥੀਆਂ ਦੁਆ ਦਿਤੀਆਂ। ਗੁਰੂ ਜੀ ਨੇ ਕੁਛ ਹੋਰ ਪੋਥੀਆਂ ਵੀ ਇਕੱਤਰ ਕਰ ਲਈਆਂ। ਇਕ ਪ੍ਰਾਨ ਸੰਗਲੀ ਰਹਿ ਗਈ। ਪ੍ਰਾਨ ਸੰਗਲੀ ਲੈਣ ਵਾਸਤੇ ਭਾਈ ਮੋਖਾ ਪੈੜਾ ਨੂੰ ਸੰਗਲਾਦੀਪ (ਲੰਕਾ) ਭੇਜਿਆ।

ਭਾਈ ਗੁਰਦਾਸ ਜੀ ਗੁਰੂ ਗ੍ਰੰਥ ਲਿਖਣ ਲਗੇ। ਗੁਰੂ-ਬਾਣੀ ਆਪ ਲਿਖ ਲੈਂਦੇ, ਤੇ ਬਨਾਉਟੀ ਬਾਹਰ ਕਢ ਧਰਦੇ।

ਗੁਰੂ ਜੀ ਨੇ ਪੁਛਿਆ, "ਤੁਸਾਂ ਇਹ ਕਿਵੇਂ ਪਛਾਣ ਲਿਆ।"

ਗੁਰਦਾਸ ਜੀ ਨੇ ਹੱਥ ਜੋੜ ਕੇ ਕਿਹਾ, "ਜਿਵੇਂ ਇਸਤਰੀ ਪਤੀ ਦੀ ਵਾਜ ਪਛਾਣ ਲੈਂਦੀ ਹੈ, ਮੈਂ ਓਸੇ ਤਰਾਂ ਗੁਰੂ-ਮੁੱਖ ਵਾਕ ਪਛਾਣ ਲੈਂਦਾ ਹਾਂ।"

ਭਾਈ ਗੁਰਦਾਸ ਜੀ ਨੇ 'ਗ੍ਰੰਥ ਸਾਹਿਬ' ਤਿਆਰ ਕੀਤਾ। ਗੁਰੂ ਜੀ ਵੇਖ ਕੇ ਬਹੁਤ ਪਰਸੰਨ ਹੋਇ। ਗੁਰੂ ਗ੍ਰੰਥ ਸਾਹਿਬ ਇਕ ਵੱਖਰੀ ਕੋਠੜੀ ਵਿਚ ਰੱਖਿਆ ਗਿਆ।

(ਅੱਗੇ ਗੁਰਬਾਣੀ ਦੀ ਉਸਤਤ ਹੈ।)

ਸਾਖੀ ਪੂਰਨ ਹੋਈ।੧੩੨।

---

† ਮੋਹਨ ਜੀ ਦਾ ਪੁੱਤਰ।

ਸਾਖੀ ੧੨

# ਸਾਖੀ ਪੈੜੇ ਮੋਖੇ ਦੀ ਪ੍ਰਾਨ ਸੰਗਲੀ ਦੀ

ਮੋਖਾ ਪੈੜਾ ਰਾਜੇ ਸ਼ਿਵਨਾਭ ਦੇ ਦੇਸ (ਲੰਕਾ) ਤੋਂ ਪ੍ਰਾਣ ਸੰਗਲੀ ਲੈ ਆਇਆ। ਪਰ,

"ਲੇ ਆਇਆ ਪ੍ਰਾਨ ਸੰਗਲੀ ਪੈੜਾ ਮੋਖਾ ਧਾਇ।
ਦੇਖਤ ਪੋਥੀ ਮਤ ਫਿਰੀ, ਸਤਗੁਰ ਸੋ ਰਖੀ ਲੁਕਾਇ।੧।"

ਰਾਜਾ ਸ਼ਿਵਨਾਭ, ਰਾਜਾ ਮਾਇਆ ਸਿੰਘ ਦਾ ਪੋਤਾ ਸੀ।

ਪੈੜਾ ਘਰ ਆ ਕੇ ਲੁਕ ਰਿਹਾ। ਗੁਰੂ ਜੀ ਨੇ ਬੁਲਾ ਕੇ ਪੁਛਿਆ। ਪੈੜੇ ਨੇ ਲੰਕਾ ਦੀ ਸੰਗਤ ਦੀ ਤਾਰੀਫ਼ ਬੜੀ ਕੀਤੀ। ਪਰ ਪੈੜੇ ਨੇ ਕਿਹਾ, ਕਿ ਰਾਜੇ ਨੇ ਮੈਨੂੰ ਪੋਥੀ ਨਹੀਂ ਦਿਤੀ।

ਰਸਤੇ ਵਿਚ ਆਏ ਸ਼ਹਿਰਾਂ ਦਾ ਜ਼ਿਕਰ ਹੈ ਖ਼ਾਸ ਕਰ, ਭਾਟੜੇ ਸਿੱਖਾਂ ਦਾ ਜ਼ਿਕਰ ਹੈ।

ਗੁਰੂ ਜੀ ਨੇ ਇਕ ਸਿੱਖ ਨੂੰ ਭੇਜ ਕੇ ਪੈੜੇ ਦੇ ਘਰੋਂ ਪੋਥੀ ਮੰਗਵਾ ਲਈ। ਮੋਖਾ ਪੈੜਾ ਝੂਠਾ ਹੋ ਗਿਆ।

"ਪ੍ਰਾਨ ਸੰਗਲੀ ਦੇਖ ਪ੍ਰਭ, ਕਰ ਪਾਠ ਕਰਾ ਉਤਸਾਹ।
ਪੁਨ ਬਿਚਾਰ ਕਰ ਸਤਿਗੁਰੂ, ਦੀਨੀ ਨਦੀ ਪਰਵਾਹ।੨੨।"

(ਗੁਰੂ ਜੀ ਨੂੰ ਪ੍ਰਾਨ ਸੰਗਲੀ ਸਿੱਖ ਸਿਧਾਂਤ ਦੇ ਉਲਟ ਜਾਪੀ ਹੋਵੇਗੀ। ਇਸ ਵਾਸਤੇ ਪੋਥੀ ਨਦੀ ਵਿਚ ਪ੍ਰਵਾਹ ਦਿਤੀ।)

ਸਾਖੀ ਪੂਰਨ ਹੋਈ।੧੩੩।

---

ਸਾਖੀ ੧੩

# ਸਾਖੀ ਭਾਈ ਗੁਰਦਾਸ ਜੀ ਦੀ ਸ਼ੰਕਾ ਨਵਿਰਤ

ਭਗਤਾਂ ਦੀ ਬਾਣੀ ਲਿਖਦਿਆਂ ਗੁਰਦਾਸ ਜੀ ਦੇ ਮਨ ਵਿਚ ਆਈ,

"ਲਿਖੇ ਗੁਰਦਾਸ ਹਜ਼ੂਰ ਗੁਰਬਾਨੀ।
ਪੜਦੇ ਮੋ ਬੈਠੇ ਗੁਰ ਗਿਆਨੀ।
ਭਗਤਨ ਕੀ ਮਿਸਲ ਲਿਖਨੇ ਜਬ ਲਗਾ।
ਤਬ ਮਨ ਬੁਧ ਸੰਕਾ ਮੋ ਪਗਾ।੨।
ਬਾਨੀ ਆਪ ਗੁਰ ਮੁਖੋਂ ਉਚਾਰੇ।
ਅੰਤ ਭੋਗ ਭਗਤਨ ਕਾ ਡਾਰੇ।
ਸੰਤਨ ਕੀ ਬਡਿਆਈ ਕਰੇ।
ਇਹੁ ਚਿੰਤਾ ਗੁਰਦਾਸ ਮਨ ਧਰੇ।੩।"

ਗੁਰਦਾਸ ਜੀ ਦਾ ਭਰਮ ਨਵਿਰਤ ਕਰਨ ਵਾਸਤੇ ਗੁਰੂ ਜੀ ਨੇ ਕੌਤਕ ਕੀਤਾ।

"ਨਿਕਸੇ ਪੜਦੇ ਸੋ ਬਹੁ ਸੰਤ।
ਸੁੰਦਰ ਮੂਰਤਿ ਨਿਰਮਲ ਕ੍ਰਿਤ।੫।"

ਗੁਰੂ ਜੀ ਨੇ ਭਾਈ ਗੁਰਦਾਸ ਨੂੰ ਕਿਹਾ,"ਇਹਨਾਂ ਸੰਤਾਂ ਨੂੰ ਵਿਦਿਆ ਕਰ ਆਓ।"

ਵਿਦਿਆ ਕਰਨ ਸਮੇਂ ਗੁਰਦਾਸ ਜੀ ਨੇ ਸੰਤਾਂ ਨੂੰ ਮੱਥਾ ਟੇਕਿਆ। ਜਾਂ ਉਹਨਾਂ ਸਿਰ ਉਠਾ ਕੇ ਤਕਿਆ, ਤਾਂ ਸਭ ਸੰਤ ਅਲੋਪ ਹੋ ਗਏ ਸਨ। ਵਾਪਸ ਆ ਕੇ ਗੁਰਦਾਸ ਜੀ ਨੇ ਗੁਰੂ ਜੀ ਤੋਂ ਪੁਛਿਆ, ਤਾਂ ਗੁਰਦੇਵ ਨੇ ਕਿਹਾ, "ਇਹ ਰਾਮਾ ਨੰਦ, ਕਬੀਰ, ਰਵਿਦਾਸ, ਨਾਮਦੇਵ, ਸਧਨਾ, ਸੈਨ, ਤ੍ਰਿਲੋਚਨ, ਪੀਪਾ, ਜੈਦੇਵ, ਧੰਨਾ, ਬੇਨੀ, ਪਰਮਾਨੰਦ, ਮੀਰਾਬਾਈ, ਭੀਖਨ, ਸੂਰਦਾਸ, ਸ਼ੇਖ਼ ਫ਼ਰੀਦ, ਆਦਿ ਭਗਤ ਸਨ। ਇਹ ਸਾਡੇ ਕੋਲ ਆਏ ਸਨ, ਕਿ ਸਾਡੀ ਬਾਣੀ ਵੀ 'ਗ੍ਰੰਥ ਸਾਹਿਬ' ਵਿਚ ਸ਼ਾਮਲ ਕਰੋ।"

ਸਾਖੀ ਪੂਰਨ ਹੋਈ।੧੩੪।

---

ਸਾਖੀ ੧੪

# ਸਾਖੀ ਭਾਈ ਬੰਨੋ ਦੀ

ਭਾਈ ਬੰਨੋ ਗੋਦਿਲਾ ਬਾਰ ਦੇ ਰਹਿਣ ਵਾਲਾ ਸਿੱਖ ਸੀ। ਭਾਈ ਬੰਨੋ ਨੇ ਗੁਰੂ ਗ੍ਰੰਥ ਸਾਹਿਬ ਉਤਾਰਾ ਕਰਨ ਵਾਸਤੇ ਮੰਗਿਆ। ਗੁਰੂ ਜੀ ਨੇ ਦੇ ਦਿਤਾ। ਬੰਨੋ ਸਿਰ 'ਤੇ ਚੁਕ ਕੇ ਘਰ ਲੈ ਗਿਆ, ਤੇ ਉਤਾਰਾ ਸ਼ੁਰੂ ਕਰ ਦਿਤਾ। ਉਤਾਰਾ ਮੁਕੰਮਲ ਨਹੀਂ ਸੀ ਹੋਇਆ, ਜਾਂ ਗੁਰੂ ਜੀ ਦਾ ਹੁਕਮ ਚਲਾ ਗਿਆ। ਭਾਈ ਬੰਨੋ ਹੁਕਮ ਮਿਲਦੇ ਸਾਰ ਤੁਰ ਪਿਆ, ਪਰ ਅੱਧਾ ਕੋਹ ਸਫ਼ਰ ਕਰ ਕੇ ਰੁਕ ਜਾਏ, ਤੇ ਸਾਰਾ ਦਿਨ ਲਿਖਾਰੀ ਲਾ ਕੇ ਉਤਾਰਾ ਕਰਾਉਂਦਾ ਰਹੇ। ਕਈ ਹੱਥਾਂ ਰਾਹੀਂ ਉਤਾਰਾ ਕਰਨ ਕਰਕੇ ਤਰਤੀਬ ਠੀਕ ਨਾ ਰਹੀ।

"ਬਹੁਤ ਹਾਥਨ ਕਰ ਲਿਖਨਾ ਭਇਆ।
ਕੋਊ ਸਬਦ ਮਿਸਲ ਬੇਮਿਸਲ ਹੋ ਗਇਆ।
ਇਹ ਖਾਰੇ ਕੀ ਮਿਸਲ ਕਹਾਵੈ।
ਗੁਰਦਾਸ ਮਿਸਲ ਸੋ ਭੇਦ ਜਨਾਵੇ।੧੦।"

ਰਸਤੇ ਵਿਚ ਪੂਰਾ ਗ੍ਰੰਥ ਲਿਖਿਆ ਗਿਆ।

ਸਾਖੀ ਪੂਰਨ ਹੋਈ।੧੩੫।

---

ਸਾਖੀ ੧੫

# ਸਾਖੀ ਛੱਜੂ ਭਗਤ, ਸ਼ਾਹ ਹੁਸੈਨ, ਸਾਧੂ ਜਨ ਤੇ ਕਾਨੇ ਬੈਰਾਗੀ ਦੀ

ਸ਼ਾਹ ਹੁਸਨ ਤੇ ਛੱਜੂ ਭਗਤ ਗੁਰ ਦਰਸ਼ਨ ਨੂੰ ਆਏ। ਗੁਰੂ ਜੀ ਨੇ ਛੱਜੂ ਨੂੰ

ਆਪਣੀ ਬਾਣੀ ਸੁਣਾਉਣ ਵਾਸਤੇ ਕਿਹਾ, ਤਾਂ ਛੱਜੂ ਨੇ ਬੇਨਤੀ ਕੀਤੀ,

"ਛੱਜੂ ਭਗਤ ਕਰੀ ਅਰਦਾਸ।
ਕਿਮ ਚਮਕੇ ਜੁਗਨੂੰ ਸੂਰਜ ਪਾਸ।...੫।"

ਸੁਣਕੇ ਗੁਰੂ ਜੀ ਬੜੇ ਪਰਸੰਨ ਹੋਏ।

ਫਿਰ ਸ਼ਾਹ ਹੁਸੈਨ ਨੇ ਕਾਫ਼ੀ ਸੁਣਾਈ,

"ਸਜਣਾ, ਬੋਲਣ ਦੀ ਜਾਇ ਨਾਹੀ।
ਅੰਦਰ ਬਾਹਰ ਹਿੱਕਾ ਸਾਂਈ।
ਕਿਸਨੂੰ ਆਖ ਸੁਣਾਈ।...।"

ਓਸੇ ਸਮੇਂ ਲਾਹੌਰ ਤੋਂ ਹੋਰ ਸੰਗਤ ਆਈ। ਉਸ ਨਾਲ ਇਕ ਸ਼ਰਧਾਲੂ ਲੜਕਾ ਸੀ। ਗੁਰੂ ਜੀ ਨੇ ਉਸਨੂੰ 'ਸਾਧੂਜਨ' ਕਿਹਾ। ਉਹਦਾ ਨਾਮ ਹੀ 'ਸਾਧੂ ਜਨ' ਪੈ ਗਿਆ।

ਸਾਧੂ ਜਨ ਨੇ ਗੁਰੂ ਜੀ ਦੀ ਬੜੀ ਉਸਤਤ ਕੀਤੀ।

"ਮੈਂ ਵਾਰਿਆ ਗੁਰ ਤੋਂ ਵਾਰਿਆ।...
ਮੈਂ ਪੜਦਾ ਸਾਂ ਪਾਪਾਂ ਦੀ ਪੱਟੀ।
ਬੈਹਦਾ ਕੂੜ ਕਪਟ ਦੀ ਹੱਟੀ।
ਗੁਰ ਪੂਰੇ ਮੇਰੀ ਦੁਰਮਤਿ ਕੱਟੀ।
ਕਢਿ ਨਰਕੋ ਸੁਰਗ ਬਹਾਲਿਆ।...।"

ਇਹ ਬਿਸਨ ਪਦਾ ਸੁਣ ਕੇ ਗੁਰੂ ਜੀ ਨੇ ਉਸਨੂੰ 'ਸਾਧੂ ਜਨ' ਕਿਹਾ।

ਕਾਨਾ (ਕਾਹਨਾ) ਬੈਰਾਗੀ ਵੀ ਆਇਆ।

"ਸਤਗੁਰ ਜੀ ਕੇ ਦਰਸਨ ਆਇਆ।
ਦੇਖ ਪ੍ਰਤਾਪ ਮਨ ਮੋ ਰਿਸਾਇਆ।
ਬਿਨੁ ਅਪਨੀ ਬਾਨੀ ਤਿਸ ਅਵਰ ਨ ਭਾਵੈ।
ਸੁਨ ਸੰਤਨ ਬਾਨੀ ਪਦ ਉਲਟਾਵੈ।੧।"

ਕਾਹਨੇ ਨੇ ਕਿਹਾ, "ਮੇਰੀ ਬਾਣੀ ਵੀ ਗ੍ਰੰਥ ਸਾਹਿਬ ਵਿਚ ਚੜ੍ਹਾਵੋ।"

ਗੁਰੂ ਜੀ ਦੇ ਕਹਿਣ ਉਤੇ ਕਾਹਨੇ ਸੁਣਾਇਆ,

"ਮੈਂ ਕਾਨਾ, ਕਾਨਾ ਮੇਰੀ ਡੀਠ।
ਕਾਨਾ ਆਗੇ, ਕਾਨਾ ਪੀਠ।
ਜਤ ਦੇਖੋ, ਤਤ ਕਾਨਾ ਭਾਈ।
ਮੈਂ ਕਾਨਾ, ਕਾਨਾ ਸਭ ਆਹੀ।"
"ਸਭ ਸਤਿਗੁਰ ਸੁਨਿ ਮੁਖੋਂ ਬਖਾਨੀ।
ਯਹ ਲਾਇਕ ਗ੍ਰਿੰਥ ਨਹੀਂ ਨੰਗੀ ਬਾਨੀ।
ਸੁਨਿ ਗੁਰ ਬਚਨ ਕਾਨਾ ਭਇਆ ਕੋਪ।
ਮੂਰਖ ਕੋਪ ਕਰੇ ਕੋ ਛੋਪ।੧੯।"

ਕਾਹਨਾ ਨਾਰਾਜ਼ ਹੋ ਕੇ ਤੁਰ ਗਿਆ। ਉਸਨੇ ਸੋਚਿਆ, "ਬਾਦਸ਼ਾਹ ਕੋਲ ਜਾ ਕੇ

ਚੁਗਲੀ ਕਰਾਂਗਾ।" ਉਹ ਲਾਹੌਰ ਦੇ ਨੇੜੇ ਪੁੱਜਾ, ਤਾਂ ਹੋਰ ਭਾਣਾ ਵਰਤ ਗਿਆ।

ਗੁਰੂ ਜੀ ਉਸ ਸਮੇਂ ਲੰਗਰ ਵਿਚ ਗਏ। ਰਸੋਈਏ ਨੇ ਕੜਛਾ ਝਾੜਿਆ। ਖੜਾਕ ਸੁਣ ਕੇ ਗੁਰੂ ਜੀ ਨੇ ਕਿਹਾ,

"ਇਹ ਕੜਛਾ ਕਾਨੇ ਸਿਰ ਲਾਗਾ।
ਫੂਟਿਓ ਸੀਸ, ਪ੍ਰਾਨ ਤਿਸ ਭਾਗਾ।...੨੩।"

ਲਾਹੌਰ ਦੇ ਨੇੜੇ ਪੁੱਜ ਕੇ ਕਾਨਾ ਜੰਗਲ ਵਿਚ ਸਮਾਧੀ ਲਾ ਬੈਠਾ।

"ਭੂਲ ਜੁਗਤਿ, ਤਬ ਫੂਟਿਓ ਕਪਾਲ।
ਗੁਰ ਵਿਰੋਧ ਜੋਗ ਭਇਆ ਕਾਲ।੨੪।"

ਸਾਖੀ ਪੂਰਨ ਹੋਈ।੧੩੬।

---

ਸਾਖੀ ੧੬

## ਸਿੱਧ ਗੁਰੂ ਜੀ ਦੀ ਪ੍ਰੀਖਿਆ ਵਾਸਤੇ ਆਏ

ਸਿੱਧਾਂ ਨੇ ਕਿਹਾ,

"ਹਮ ਸਭਾ ਤੁਮ ਦੇਖਨ ਆਏ।
ਜਤੀ ਪੁਰਖ ਕੋਊ ਨਜਰ ਨ ਆਏ।੪।"

ਗੁਰੂ ਜੀ ਨੇ ਬਾਬਾ 'ਆਨੰਦ' (ਮੋਹਰੀ ਜੀ ਦੇ ਪੁੱਤਰ) ਨੂੰ ਬੁਲਾ ਲਿਆ, ਤੇ ਕਿਹਾ

"ਮਮ ਸਿਖ ਗ੍ਰਹ ਮੋ ਜੋਗ ਕਮਾਵੈ।
ਗੁਰ ਬਚਨਨ ਕੇ ਮਾਰਗ ਧਾਵੈ।...੧੩।"

ਨਾਲ ਗੁਰੂ ਜੀ ਨੇ ਇਹ ਸਬਦ ਉਚਾਰਿਆ,

"ਜੋਗ ਜੁਗਤਿ ਸੁਨਿ ਆਇਓ ਗੁਰ ਤੇ।...।"

(ਗਉੜੀ ਮ: ੫, ਪੰਨਾ ੨੦੮)

ਇਹ ਸੁਣ ਕੇ ਸਿੱਧ ਅਲੋਪ ਹੋ ਗਏ।

ਸਾਖੀ ਪੂਰਨ ਹੋਈ।੧੩੭।

---

ਸਾਖੀ ੧੭

## ਸਾਖੀ ਭਾਈ ਗੁਰਦਾਸ ਦੀ ਪ੍ਰੀਖਿਆ ਦੀ

ਭਾਈ ਗੁਰਦਾਸ ਜੀ ਨੇ ਇਹ ਵਾਰ ਸੁਣਾਈ,

"ਜੇ ਮਾਂ ਹੋਵੈ ਜਾਰਨੀ ਕਿਉਂ ਪੁਤ ਪੁਤਾਰੈ।...
ਜੇ ਗੁਰ ਸਾਂਗ ਵਰਤਦਾ, ਸਿਖ ਸਿਦਕ ਨਾ ਹਾਰੇ।"

ਗੁਰੂ ਜੀ ਨੇ ਸੋਚਿਆ, ਗੁਰਦਾਸ ਜੀ ਦੀ ਹਉਮੈਂ ਦੂਰ ਕਰਨੀ ਚਾਹੀਏ।

"ਸੌਦਾਗਰ ਆਏ ਸੁਨੇ ਬੇਚਤ ਭਲੇ ਤੁਰੰਗ।

ਮੰਗਾਇ ਸਤਿਗੁਰ ਦੇਖੇ ਸਭੇ, ਕੀਨੇ ਸਗਲ ਪਸੰਦ ।੯।"

ਗੁਰੂ ਜੀ ਨੇ ਗੁਰਦਾਸ ਜੀ ਨੂੰ ਭੇਜਿਆ । ਉਹਨੇ ਪੈਸੇ ਦੇਣ ਦਾ ਵਾਹਦਾ ਕਰਕੇ ਘੋੜੇ ਲੈ ਆਂਦੇ । ਵਾਹਦੇ ਦਾ ਦਿਨ ਆ ਗਿਆ । ਸੌਦਾਗਰ ਪੈਸੇ ਮੰਗਣ ਲੱਗੇ,

"ਸੌਦਾਗਰ ਪੈਸਾ ਮਾਗਨ ਲਾਗੇ ।
ਗੁਰਦਾਸ ਕਹੀ ਸਭ ਸਤਿਗੁਰ ਆਗੇ ।
ਕਹੀ ਦਿਆਲ ਗੁਰਦਾਸ ਬੁਝਾਇ ।
ਆਵੈ ਸੰਗਤ ਤਬ ਦੀਜੈ ਤਾਹਿ ।੬।...
ਬਹੁ ਦਿਨ ਭਏ ਵਾਇਦਾ ਬੀਤਾ, ਭਇਆ ਤਗਾਦਾ ਤਾਹਿ ।
ਯਾ ਹਮ ਕੋ ਪੈਸਾ ਮਿਲੇ, ਨਹੀਂ ਘੋੜੇ ਦੇਹੁ ਫਿਰਾਇ ।੧੧।"

ਗੁਰਦਾਸ ਜੀ ਨੇ ਫਿਰ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਠੀਕਰੀਆਂ ਦੀਆਂ ਥੈਲੀਆਂ ਭਰ ਕੇ ਭਾਈ ਜੀ ਦੇ ਹਵਾਲੇ ਕਰ ਦਿਤੀਆਂ । ਰਾਹ ਵਿਚ ਗੁਰਦਾਸ ਜੀ ਦੇ ਮਨ ਵਿਚ ਸ਼ੱਕ ਪੈ ਗਿਆ । ਉਹਨਾਂ ਵੇਖਿਆ, ਤਾਂ ਠੀਕਰੀਆਂ ਸਨ । ਵੇਖ ਕੇ ਗੁਰਦਾਸ ਜੀ ਡਰ ਗਏ, ਤੇ ਤਪੱਸਵੀ ਦਾ ਭੇਸ ਬਣਾ ਕੇ ਕਿਧਰੇ ਨੱਸ ਗਏ ।

ਕਹਾਰ ਥੈਲੀਆਂ ਲੈ ਕੇ ਸੌਦਾਗਰਾਂ ਕੋਲ ਜਾ ਪੁਜੇ । ਉਹਨਾਂ ਪੈਸੇ ਗਿਣ ਕੇ ਲੈ ਲਏ ਤੇ ਰਸੀਦ ਲਿਖ ਦਿਤੀ ।

ਗੁਰਦਾਸ ਜੀ ਉਤਰ ਪ੍ਰਦੇਸ ਨੂੰ ਨੱਸ ਗਏ, ਪਰ ਧਿਆਨ ਸਦਾ ਗੁਰੂ ਜੀ ਦੇ ਚਰਨਾਂ ਵਿਚ ਹੀ ਰਿਹਾ ।

ਸਾਖੀ ਪੂਰਨ ਹੋਈ ।੧੩੮।

---

ਸਾਖੀ ੧੯

# ਸਾਖੀ ਮਾਤਾ ਜੀ ਦੇ ਸੰਤਾਨ ਮੰਗਣ ਦੀ

ਮਾਤਾ ਜੀ ਨੇ ਗੁਰੂ ਜੀ ਪਾਸ ਸੰਤਾਨ ਵਾਸਤੇ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਫ਼ੁਰਮਾਇਆ, "ਬਾਬਾ ਬੁਢਾ ਜੀ ਪਾਸ ਜਾ ਕੇ ਵਰ ਮੰਗੋ ।"

ਮਾਤਾ ਜੀ ਪ੍ਰਸਾਦ ਲੈ ਕੇ ਗਏ । ਆਦਰ ਨਾਲ ਬਾਬਾ ਜੀ ਨੂੰ ਛਕਾਇਆ, ਬਾਬਾ ਬੁੱਢਾ ਜੀ ਨੇ ਅਰਦਾਸ ਵਿਚ ਇਹ ਪਉੜੀ ਪੜ੍ਹੀ,

"ਰਾਜ ਮਹਿ ਰਾਜੁ, ਜੋਗ ਮਹਿ ਜੋਗੀ ।
ਤਪ ਮਹਿ ਤਪੀਸਰੁ, ਗ੍ਰਿਹਸਤ ਮਹਿ ਭੋਗੀ ।...।"

(ਗਉੜੀ ਮ: ੫, ਪੰਨਾ ੨੭੪)

"ਪੁਨ ਬੁਢੇ ਮੁਖ ਉਸਤਤਿ ਕਰਾ ।
ਹਾਥ ਜੋੜ ਚਰਨਨ ਪਰ ਪੜਾ ।
ਅਬ ਮੀਰ ਪੀਰ ਗੁਰ ਧਰੇ ਅਵਤਾਰ ।
ਕਰ ਦਰਸਨ ਸੰਗਤ ਹੋਇ ਉਧਾਰ ।੧੨।"

(ਕਵੀ, ਬੁਢੇ ਦੇ ਪਹਿਲਾਂ ਸਰਾਪ ਦੇਣ ਦੀ, ਜਾਂ ਮਾਤਾ ਜੀ ਦੇ ਪਹਿਲੇ ਦਿਨ ਖ਼ਾਲੀ ਮੁੜਨ ਦੀ ਗੱਲ ਨਹੀਂ ਲਿਖਦਾ।)

ਸਾਖੀ ਪੂਰਨ ਹੋਈ।੧੩੯।

---

ਸਾਖੀ ੧੯

# ਸਾਖੀ ਹਰਿਗੋਬਿੰਦ ਜੀ ਦੇ ਅਵਤਾਰ ਧਾਰਨ ਦੀ

ਸਾਹਿਬਜ਼ਾਦਾ ਹਰਿਗੋਬਿੰਦ ਗੋਇੰਦਵਾਲ ਪਰਗਟ ਹੋਏ। ਪੰਜਵੇਂ ਪਾਤਸ਼ਾਹ ਨੇ ਸਬਦ ਉਚਾਰਿਆ,

"ਸਤਿਗੁਰ ਸਾਚੈ ਦੀਆ ਭੇਜਿ।...।" (ਆਸਾ ਮ: ੫, ਪੰਨਾ ੩੯੬)

"ਹਰਿਗੋਬਿੰਦ ਸਾਹਿਬ ਜੀ ਨੇ ਬਾਰਾਂ ਸਾਲ ਦੀ ਉਮਰ ਵਿਚ ਹਰਤਰਾਂ ਦੀ ਵਿੱਦਿਆ ਪ੍ਰਾਪਤ ਕਰ ਲਈ। (ਅੱਗੇ ਹਜ਼ੂਰ ਦੀ ਉਸਤਤ ਹੈ।)

ਡੱਲੇ ਨੱਗਰ ਵਿਚ ਹਰਿਗੋਬਿਦ ਸਾਹਿਬ ਦਾ ਵਿਆਹ ਹੋਇਆ, ਪਰਮ ਹੰਸ ਪਾਰੋ ਦੇ ਭਰਾ ਦੀ ਕੰਨਿਆ ਨਾਨਕੀ ਜੀ ਨਾਲ।

ਇਕ ਦਿਨ ਹਰਿਗੋਬਿੰਦ ਜੀ ਸ਼ਕਾਰ ਖੇਡ ਕੇ ਆਏ। ਹਜ਼ੂਰ ਨੇ ਪੰਜਵੇ ਪਾਤਸ਼ਾਹ ਦੇ ਚਰਨ ਛੁਹ ਕੇ ਕਿਹਾ, "ਗੁਰਦੇਵ, ਜਹਾਂਗੀਰ ਨਾਲ ਸਾਡੀ ਨਹੀਂ ਬਣਨੀ। ਮੈਨੂੰ ਅਭੈਪਦ ਬਖ਼ਸ਼ੋ।"

ਪੰਜਵੇ ਪਾਤਸ਼ਾਹ ਨੇ ਵਰ ਦਿਤਾ,

"ਤੁਮ ਪਰ ਕਾਹੂ ਕੀ ਜਯ ਨਾਹੀ। ਨਿਰਭੌ ਸਦਾ ਰਹੋ ਮਨ ਮਾਹੀ।੨੮।"

ਸਾਖੀ ਪੂਰਨ ਹੋਈ।੧੪੦।

---

ਸਾਖੀ ੨੦

# ਸਾਖੀ ਨਿਤ-ਕਰਮ ਦੀ

ਪਹਿਰ ਦੇ ਤੜਕੇ ਗੁਰੂ ਜੀ ਇਸ਼ਨਾਨ ਕਰਕੇ ਸਿਮਰਨ ਕਰਦੇ। ਸਵੇਰੇ ਕੀਰਤਨ ਹੁੰਦਾ, ਤੇ ਗੁਰੂ ਜੀ ਸੰਗਤਾਂ ਨੂੰ ਉਪਦੇਸ਼ ਕਰਦੇ। ਫਿਰ ਲੰਗਰ ਵਰਤਦਾ, ਫਿਰ ਪੰਡਤ ਕਥਾ ਕਰਦੇ।

"ਤਬ ਪਾਇ ਪ੍ਰਸਾਦਿ ਸੈਨ ਗੁਰ ਕਰੈਂ।
ਜਬ ਜਾਗੇ, ਪੰਡਤ ਕਥਾ ਉਚਰੈਂ।੮।"

(ਕਿਸ ਗ੍ਰੰਥ ਦੀ ਕਥਾ? ਇਹ ਨਹੀਂ ਲਿਖਿਆ।)

ਫਿਰ ਕਥਾ ਕੀਰਤਨ ਹੁੰਦਾ, ਤੇ ਪਹਿਰ ਰਾਤ ਗਈ ਗੁਰੂ ਜੀ ਬਿਰਾਜਦੇ।

ਸਾਖੀ ਪੂਰਨ ਹੋਈ।੧੪੧।

---

ਸਾਖੀ ੨੧

# ਸਾਖੀ ਇਕ ਵੇਦ ਪਾਠੀ ਦੀ

ਇਕ ਨਾਰਦ ਦਾ ਭਗਤ ਬੈਸਨੋ ਦਰਸ਼ਨ ਕਰਨ ਆਇਆ। ਉਸਨੇ ਪ੍ਰਸ਼ਨ ਕੀਤਾ,

"ਜਗਤ ਬਡਾ ਤੁਮਰਾ ਬਿਸਥਾਰ।
ਕਿਤ ਬਿਧ ਸਭ ਉਤਰੇ ਭਵ ਪਾਰ।:।"

ਗੁਰੂ ਜੀ ਨੇ ਫ਼ੁਰਮਾਇਆ, "ਸਾਡਾ ਇਕ ਸਿੱਖ ਸਭ ਦਾ ਪਾਰ ਉਤਾਰਾ ਕਰ ਦੇਵੇਗਾ।"

ਭਗਤ ਨੂੰ ਨਿਸਚਾ ਨਾ ਆਇਆ, ਤਾਂ ਹਜ਼ੂਰ ਨੇ ਪੰਜ ਸਿੱਖ ਕਹੇ। ਭਗਤ ਫਿਰ ਵੀ ਨਾ ਮੰਨਿਆਂ, ਤਾਂ ਗੁਰਦੇਵ ਬੋਲੇ।

"ਮੈਂ ਸਬਹਨ ਕੋ ਕਰੋ ਉਧਾਰਾ।
ਜਿਨ ਮਮ ਬਚਨ ਹਿਰਦੇ ਮੋ ਧਾਰਾ।੫।"

ਪੂਜਾ ਦਾ ਸਮਾਂ ਆਇਆ। ਭਗਤ ਨੇ ਚੌਕਾ ਪਾ ਕੇ, ਸਾਲਗਰਾਮ ਦੇ ਸਾਮ੍ਹਣੇ ਘੁੰਗਰੂ ਬੰਨ੍ਹ ਕੇ ਨਾਚ ਕੀਤਾ। ਪਰ ਸੂਰਤ ਨਾ ਜੁੜੀ। ਗੁਰੂ ਜੀ ਨੇ ਕਿਹਾ,

"ਭਗਤ ਨਾਰਦੀ ਤੁਮ ਕਰੀ, ਤੀਰਥ ਬਰਤ ਸਭ ਕੀਨ।
ਅੰਤਰਿ ਗਤਿ ਜਾਗਿਓ ਨਹੀਂ, ਬਿਨ ਗੁਰ ਸਭ ਬਿਧ ਹੀਨ।੧੧।"

ਹਜ਼ੂਰ ਨੇ ਸਬਦ ਉਚਾਰਿਆ,

"ਕਰ ਕਰਿ ਤਾਲ, ਪਖਾਵਜੁ ਨੈਨਹੁ, ਮਾਥੈ ਵਜਹਿ ਰਬਾਬਾ।...।"

(ਰਾਮਕਲੀ ਮ: ੫, ਪੰਨਾ ੮੮੪)

ਸਬਦ ਸੁਣ ਕੇ ਭਗਤ ਦਾ ਭਰਮ ਦੂਰ ਹੋਇਆ। ਉਸਦੇ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਜੀ ਨੇ ਫਿਰ ਇਹ ਸਬਦ ਉਚਾਰਿਆ,

"ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ।......।"

(ਰਾਮਕਲੀ ਮ: ੫, ਪੰਨਾ ੮੮੫)

ਆਚਾਰੀ ਦਾ ਭਰਮ ਮਿਟ ਗਿਆ, ਤੇ ਉਹ ਗੁਰੂ ਜੀ ਨੂੰ ਨਮਸਕਾਰ ਕਰਕੇ ਚਲਾ ਗਿਆ।

ਸਾਖੀ ਪੂਰਨ ਹੋਈ।੧੪੨।

—

ਸਾਖੀ ੨੨

# ਸਾਖੀ ਜੋਤੀ ਜੋਤ ਸਮਾਵਣ ਦੀ

ਗੁਰੂ ਜੀ ਉਸ ਸਮੇਂ ਤਰਨ ਤਾਰਨ ਸਨ, ਜਾਂ ਬਾਗ਼ੀ ਸ਼ਾਹਜ਼ਾਦਾ ਹਾਜ਼ਰ ਹੋਇਆ,

"ਸੋ ਬਡਾ ਦੁਖੀ ਤਾ ਪਰ ਭਈ ਆਫਤ।
ਦੇਖ ਦਿਆਲ ਗੁਰ ਕਰੀ ਜਿਆਫਤ।੩।"

('ਜ਼ਿਆਫ਼ਤ' ਸ਼ਬਦ ਤੁਕਾਂਤ ਮੇਲਣ ਵਾਸਤੇ ਹੀ ਹੈ । ਗੁਰੂ ਕਾ ਲੰਗਰ ਹਰ ਪ੍ਰਾਣੀ ਵਾਸਤੇ ਸੀ । ਸੋ ਸ਼ਾਹਜ਼ਾਦੇ ਤੇ ਉਸਦੇ ਸਾਥੀਆਂ ਵੀ ਲੰਗਰ ਵਿਚੋਂ ਪ੍ਰਸਾਦ ਛਕਿਆ । ਗੁਰੂ ਜੀ ਨੇ ਉਸਦੀ ਉਚੇਚੀ 'ਜ਼ਿਆਫ਼ਤ' ਨਹੀਂ ਸੀ ਕੀਤੀ ।)

"ਤਾ ਕੋ ਖਾਨ ਪਾਨ ਸਭ ਦੀਆ ।
ਨਿਸ ਕਰ ਗੁਜਰਾਨ ਕੂਚ ਤਿਨ ਕੀਆ ।
ਇਕ ਦੁਸਟ ਖਤ੍ਰੀ ਚੰਦੂ ਸਾਹੀ ।
ਤਿਨ ਬਾਦਸਾਹ ਪੈ ਚੁਗਲੀ ਲਾਈ ।੪।
ਵਹੁ ਜਹਾਂਗੀਰ ਕਾ ਚਾਕਰ ਰਹਾ ।
ਬਾਦਸਾਹ ਸੋ ਐਸੇ ਕਹਾ ।
ਗੁਰੂ ਅਰਜਨ ਜਗ ਗੁਰੂ ਕਹਾਵੈ ।
ਬਹੁਤ ਖਜ਼ਾਨਾ ਤਿਨ ਕੇ ਆਵੈ ।੫।
ਸਾਹਜਾਦੇ ਜੀ ਭਾਗ ਕਰ ਗਏ ਗੁਰੂ ਅਰਜਨ ਪਾਸ ।
ਕਛੁ ਮਦਦ ਖਜਾਨੇ ਕੀ ਕਰੀ, ਕੀਨੀ ਬਹੁਤ ਸੁਪਾਸ ।੬।"

ਬਾਦਸ਼ਾਹ ਨੇ ਗੁਰੂ ਜੀ ਨੂੰ ਦੋ ਲੱਖ ਜੁਰਮਾਨਾ ਕਰ ਦਿਤਾ । ਫਿਰ ਗੁਰੂ ਜੀ ਵੱਲ ਅਹਿਦੀਏ ਭੇਜੇ । ਗੁਰੂ ਜੀ ਲਾਹੌਰ ਜਾ ਪਹੁੰਚੇ । ਅਹਿਦੀਏ ਨੇ ਬਾਦਸ਼ਾਹ ਨੂੰ ਗੁਰੂ ਜੀ ਦੇ ਆਉਣ ਦੀ ਖ਼ਬਰ ਦਿਤੀ । ਬਾਦਸ਼ਾਹ ਚੁੱਪ ਕਰ ਰਿਹਾ ।

"ਸੁਨ ਬਾਦਸ਼ਾਹ ਚੁਪ ਹੋ ਰਹਾ ।
ਭਲੀ ਬੁਰੀ ਕਛੁ ਸੁਨਾ ਨ ਕਹਾ ।੧੦।"

ਗੁਰੂ ਜੀ ਨੇ ਅੰਤ ਸਮਾਂ ਜਾਣ ਕੇ, ਬਾਬਾ ਮੋਹਰੀ ਜੀ ਦੇ ਪੁੱਤਰ ਅਰਥ ਮੱਲ ਨੂੰ ਬੁਲਾ ਲਿਆ । ਅਰਥ ਮੱਲ ਜੀ ਸੰਗਤ ਸਮੇਤ ਗਏ । ਅਰਥ ਮੱਲ ਨੇ ਕਿਹਾ, "ਮੈਂ ਵੀ ਤੁਹਾਡੇ ਨਾਲ ਹੀ ਸਰੀਰ ਤਜ ਦਿਆਂਗਾ ।"

ਗੁਰੂ ਜੀ ਨੇ ਹੁਕਮ ਕੀਤਾ, "ਘਰ ਜਾ ਕੇ ਨਾਮ ਜਪੋ, ਤੇ ਚਾਲੀ ਦਿਨ ਪਿਛੋਂ ਸਰੀਰ ਤਿਆਗਣਾ ।"

ਚੰਦੂ ਨੇ ਬਾਦਸ਼ਾਹ ਕੋਲ ਫਿਰ ਚੁਗਲੀ ਕੀਤੀ, ਕਿ ਗੁਰੂ ਅਰਜਨ ਦੇਵ ਜੀ ਲਾਹੌਰ ਆਏ ਹੋਏ ਹਨ, ਪਰ ਹਜ਼ੂਰ ਨਾਲ ਮੁਲਾਕਾਤ ਨਹੀਂ ਕੀਤੀ ।

"ਸੁਨ ਚੰਦੂ ਸੋ ਬੋਲੇ ਬਾਦਸ਼ਾਹ ।
ਹੈਂ ਫਕਰ ਰਬ ਕੇ ਬੇਪਰਵਾਹ ।
ਨਾਹਕ ਤਕਲੀਫ ਇਨ ਸੋ ਨਹੀਂ ਕੀਜੈ ।
ਫਕਰ ਦੁਖਾਇ ਕਵਨ ਫਲ ਲੀਜੈ ।੨੪।"

ਚੰਦੂ ਨੇ ਬਾਦਸ਼ਾਹ ਨੂੰ ਲਾਲਚ ਦਿਤਾ,

"ਜੋ ਸਪੁਰਦ ਹਮਰੀ ਕਰ ਦੀਜੈ ।
ਦੁਇ ਲਾਖ ਰਪਯਾ ਹਮ ਸੋ ਲੀਜੈ ।੨੫।
ਜਬ ਬਾਦਸ਼ਾਹ ਲੋਭ ਮਨ ਕਰੇ ।

ਧਰਮ ਅਦਾਲਤ ਸਭ ਪਰਹਰੇ ।
ਤਬ ਲਿਖਾਇ ਚੰਦੂ ਸੋ ਲੀਨਾ ।
ਸੁਪੁਰਦ ਮਾਮਲਾ ਤਾ ਕੋ ਕੀਨਾ ।੨੬।"

ਗੁਰੂ ਜੀ ਦੀ ਮਿਨਤ ਕਰਕੇ ਚੰਦੂ ਹਜ਼ੂਰ ਨੂੰ ਘਰ ਲੈ ਗਿਆ। ਉਥੇ ਜਾ ਕੇ ਬੇਨਤੀ ਕੀਤੀ,

"ਬਰ-ਪਰਾਪਤ ਮਮ ਬੇਟੀ ਆਹਿ ।
ਗੁਰ ਹਰਿਗੋਬਿੰਦ ਸੋ ਕੀਜ ਬਿਆਹਿ ।
ਅਰੁ ਬਾਦਸ਼ਾਹ ਜੋ ਪੈਸਾ ਮਾਗੈ ।
ਕਛੁ ਸਾਹਿਬ ਕਾ ਯਾ ਮੋ ਨਹੀ ਖਾਗੈ ।੨।
ਮੈਂ ਅਪਨਾ ਜਿਮਾ ਕਰ ਲੇਵੋ ।
ਜੈਸੇ ਬਨੇ, ਤੈਸੇ ਮੈ ਦੇਵੋ ।... ੦।"

ਗੁਰੂ ਜੀ ਨੇ ਇਹ ਤਜਵੀਜ਼ ਨਾ ਮੰਨੀ। ਚੰਦੂ ਨਾਰਾਜ਼ ਹੋ ਕੇ ਉਠ ਗਿਆ।

ਗੁਰੂ ਜੀ ਨੇ ਅਰਥ ਮੱਲ ਨੂੰ ਬੁਲਾ ਕੇ ਕਿਹਾ, "ਹੁਣ ਅਸੀਂ ਸਰੀਰ ਤਜਣਾ ਹੈ। ਤੁਸੀਂ ਵਾਪਸ ਗੋਇੰਦਵਾਲ ਜਾਵੋ ।

"ਤਬ ਸਤਿਗੁਰ ਦਿਆਲ ਪਰਮ ਪਰਬੀਨਾ ।
ਤੇਲ ਮੰਗਾਇ ਮਰਦਨ ਤਨ ਕੀਨਾ ।
ਤਪਤ ਨੀਰ ਸੋ ਕੀਆ ਸਨਾਨ ।
ਭੂਮ ਆਸਨ ਕੀਨਾ ਕੇਵਲ ਗਿਆਨ ।੩੯।
ਪੁਨ ਬਸਤ੍ਰ ਓਢ ਸੁੰਦਰ ਤਨ ਲੀਆ ।
ਪਰਮ ਧਾਮ ਕੋ ਪਿਆਨਾ ਕੀਆ ।...੪੦।"

"ਸੁਨ ਬਾਦਸ਼ਾਹ ਗੁਰ ਚਲ ਇਹ, ਕੀਨਾ ਅਤ ਅਫਸੋਸ ।
ਬਡਾ ਕਹਰੁ ਚੰਦੂ ਕੀਆ, ਤਨ ਤਜਾ ਫਕਰ ਕਰ ਰੋਸ ।੪੨।"

ਸਿੱਖਾਂ ਨੇ ਰਾਵੀ ਕੰਢੇ ਦੇਹ ਦਾ ਸਸਕਾਰ ਕਰ ਦਿਤਾ ।

(ਲੇਖਕ ਦੀ ਇਹ ਲਿਖਤ ਬਾਕੀ ਇਤਿਹਾਸਕਾਰਾਂ ਨਾਲ ਨਹੀਂ ਮਿਲਦੀ। ਲੜਕੀ ਦਾ ਪਹਿਲਾਂ ਸਾਕ ਹੋਇਆ ਨਹੀਂ ਮੰਨਿਆਂ। ਫਿਰ ਜੋ ਗੁਰਦੇਵ ਨੂੰ ਅਸਹਿ ਕਸ਼ਟ ਦਿਤੇ ਗਏ ਹਨ, ਉਹਨਾਂ ਦਾ ਕੋਈ ਜ਼ਿਕਰ ਨਹੀਂ। ਗੁਰੂ ਜੀ ਆਪਣੀ ਇਛਿਆ ਨਾਲ ਹੀ ਸਰੀਰ ਤਿਆਗ ਗਏ। ਫਿਰ ਲੇਖਕ ਗੁਰੂ ਜੀ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਬਾਦਸ਼ਾਹ ਨੂੰ ਅਫ਼ਸੋਸ ਪਰਗਟ ਕਰਦਾ ਵਿਖਾਉਂਦਾ ਹੈ। ਪਰ 'ਤੁਜ਼ਕਿ ਜਹਾਂਗੀਰੀ' ਵਿਚ ਜਹਾਂਗੀਰ ਆਪ ਮੰਨਦਾ ਹੈ, ਕਿ ਮੈਂ ਗੁਰੂ ਜੀ ਦੇ ਕਤਲ ਦਾ ਹੁਕਮ ਦਿਤਾ। ਪਤਾ ਨਹੀਂ, ਸਰੂਪ ਦਾਸ ਨੇ ਇਸ ਸਚਾਈ ਉਤੇ ਪਰਦਾ ਪਾਉਣ ਦਾ ਕਿਉਂ ਯਤਨ ਕੀਤਾ ਹੈ।)

"ਸੋਢੀ ਕੁਲ, ਰਾਮਦਾਸ ਪਿਤ, ਬੀਬੀ ਭਾਨੀ ਮਾਤ ।
ਗੰਗਾ ਪਤਿ ਅਰਜਨ ਗੁਰੂ, ਹਰਿਗੋਬਿੰਦ ਗੁਰ ਤਾਤ ।੪੫।"

"ਸੰਮਤ ੧੬੬੬, ਜੇਠ ਸੁਦੀ ੪, ਵਾਰ ਸੁਕ੍ਰ, ਸ੍ਰੀ ਗੁਰੂ ਅਰਜਨ ਦੇਵ ਜੀ ਸਮਾਣ ਲਾਹੌਰ ਮੇ।"

"੨੪ ਵਰ੍ਹੇ, ੭ ਮਾਸ, ੧ ਦਿਨ ਗੁਰਿਆਈ ਵਿਚ ਸਰੀਰ ਰਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂਆਂ ਸਿਰ ਗੁਰੂ।"

ਸਾਖੀ ਪੂਰਨ ਹੋਈ।੧੪੩।

---

# ਸਾਖੀਆਂ ਪਾਤਸ਼ਾਹੀ ੬

ਸਾਖੀ ੧

## ਸਾਖੀ ਛੇਵੀਂ ਪਾਤਸ਼ਾਹੀ ਦੀ ਮਹਿਮਾ ਦੀ

ਗੁਰੂ ਜੀ ਦੀ ਉਸਤਤ ਹੈ।

"ਭਗਤਿ ਸਿੰਘਾਸਨ ਪਰ ਬਹੈ ਰਾਜ ਭੇਖ ਤਨ ਧਾਰ।
ਬੀਰ ਧੀਰ ਚਿਤ ਅਮਿਤ ਬਲ, ਗਿਆਨ ਰੂਪ ਸੁਖ ਸਾਰ।੩।"

ਸਾਖੀ ਪੂਰਨ ਹੋਈ।੧੪੪।

---

ਸਾਖੀ ੨

## ਸਾਖੀ ਚੰਦੂ ਦੇ ਅੰਤ ਦੀ

ਪੰਜਵੇਂ ਪਾਤਸ਼ਾਹ ਦੇ ਸ਼ਹੀਦ ਹੋਣ ਦੀ ਖ਼ਬਰ ਛੇਵੇਂ ਪਾਤਸ਼ਾਹ ਨੂੰ ਗੋਇੰਦਵਾਲ ਮਿਲੀ। ਛੇਵੇਂ ਪਾਤਸ਼ਾਹ ਲਾਹੌਰ ਨੂੰ ਤਿਆਰ ਹੋ ਪਏ।

"ਅਤ ਸਕੋਪ ਗੁਰ ਚਲੇ ਲਹੌਰ।
ਪਿਤਾ ਬੈਰ ਲੇਵੋ ਤਿਹ ਠੌਰ।
ਬਾਦਸਾਹ ਸੋ ਕਰ ਮੁਲਾਕਾਤ।
ਕੋਪ ਭਰੇ ਬੋਲੇ ਗੁਰ ਬਾਤ।੫।
ਫਰੀਆਦ ਮੇਰੀ ਹੈ ਰਬ ਪਹਿ, ਮੈਂ ਤੁਮਰੋ ਦਾਮਨਗੀਰ।
ਤੁਮ ਅਦਲ ਤਿਆਗ ਪੈਸੇ ਨਿਮਿਤ, ਮਾਰਾ ਅਵਲ ਫ਼ਕੀਰ।੬।
ਬੇ-ਮੂਜਬ ਹਕ-ਪ੍ਰਸਤ ਦੁਖ ਦੀਆ।
ਕਹੋ, ਕਉਨ ਧਨ ਤਾ ਤੇ ਲੀਆ।
ਮੋਰ ਪਿਤਾ ਕੋ ਤੁਮ ਬਿਖ ਦੀਨਾ।
ਕੌਨ ਗੁਨਾਹੁ ਤੁਮਾਰਾ ਕੀਨਾ।੭।
ਸ਼ਹਿਜਾਦਾ ਜਾਨ ਕਰ, ਤਿਸ ਜਿਆਫਤ।
ਕਰਤ ਭਾ ਲਾਈ ਹੂਈ ਆਫਤ।

ਚੁਗਲ ਕਾ ਕਹਾ ਮਾਨ ਤੁਮ ਲੀਨਾ ।
ਤਿਆਗ ਅਦਲ ਅਨੀਤ ਬਹੁ ਕੀਨਾ ।੮।
ਸੁਨ ਜਹਾਂਗੀਰ ਸਿਰ ਨੀਚੇ ਕੀਨਾ ।
ਭਈ ਬਿਅਦਲੀ ਮਨ ਮੋ ਚੀਨਾ ।
ਤਬ ਜਹਾਂਗੀਰ ਨੇ ਦੀਆ ਜਬਾਬ ।
ਮੈਂ ਬਿਖ ਨਹੀਂ ਦੀਨਾ ਤੁਮਰੇ ਬਾਪ ।੯।
ਬੂਰਾ ਭਲਾ ਚੰਦੂ ਜੋ ਕਰਾ ।
ਤਾ ਕੋ ਮੈਂ ਨਜਰ ਬੰਦ ਕਰ ਧਰਾ ।
ਤਲਕੇ ਕੀ ਬਾਕੀ ਜੋ ਆਹੀ ।
ਮੈਂ ਕਰੀ ਤਲਬ, ਕਛੁ ਅਵਰ ਨ ਚਾਹੀ ।੧੦।
ਸੋ ਪਿਤਾ ਬੈਰ ਚੰਦੂ ਸੋ ਲੀਜੈ ।
ਦਾਮਨ ਹਮਰਾ ਪਾਕ ਕਰੀਜੈ ।
ਅਵਰ ਬਿਆਦਲ ਹਮ ਕਛੁ ਨ ਕੀਨਾ ।
ਬਾਕੀ ਸਪੁਰਦ ਚੰਦੂ ਕੋ ਕੀਨਾ ।੧੧।
ਕਹਾ ਸਤਿਗੁਰ ਜਹਾਗੀਰ ਕੋ, ਬਾਕੀ ਕਿਸਤ ਕਰ ਲੇਹੁ ।
ਸਭ ਘਰ ਦਰ ਅਰੁ ਕੁਟੰਬ ਸਨ ਚੰਦੂ ਹਮ ਕੋ ਦੇਹੁ ।੧੨।"

('ਬਾਕੀ ਕਿਸਤ ਕਰ ਲੇਹੁ' । ਕਿਸ ਚੀਜ਼ ਦੀ ਕਿਸਤ ? ਲੇਖਕ ਗੱਲ ਸਾਫ਼ ਨਹੀਂ ਕਰਦਾ ।)

"ਬਾਦਸਾਹ ਮਨਜੂਰ ਕਰ ਲੀਨਾ ।
ਚੰਦੂ ਬਾਂਧ ਸਤਗੁਰ ਕੋ ਦੀਨਾ ।
ਕੁਟੰਬ ਸਮੇਤ ਕੋਲੂ ਪੀੜਾਏ ।
ਘਰ ਮੰਦਰ ਢਾਹ ਨਦੀ ਮੋ ਪਾਏ ।੧੩।
ਤਾ ਕੇ ਘਰ ਪਰ ਬਨੀ ਮਸੀਤ ।
ਪਾਇਆ ਫਲ ਜਿਨ ਕਰੀ ਅਨੀਤ ।
ਰਹੀਲਾ ਕਸਬਾ ਤਾ ਕਾ ਆਹਾ ।
ਸਤਗੁਰ ਆਗਿਆ ਸੋ ਸਭ ਢਾਹਾ ।੧੪।
ਗੁਰ ਬਚਨ ਕਰਾ, ਜੋ ਕਹੇ ਰਹੀਲਾ ।
ਤਾ ਕੇ ਤਨ ਦੁਖ ਲਾਗੇ ਹੀਲਾ ।
ਢਾਹ ਤਹਾ ਪੁਨ ਨਗਰ ਬਸਾਇਆ ।
ਸ੍ਰੀ ਹਰਿਗੋਬਿੰਦ ਪੁਰ ਨਾਮ ਰਖਾਇਆ ।੧੫।...
ਚੰਦੂ ਪਤਤਿ ਕੋ ਨਾਸ ਕਰ ਗੁਬਿੰਦਵਾਲ ਪੁਨ ਆਇ ।
ਕਛੁਕ ਟਕਾ ਬਾਦਸਾਹ ਕੋ ਸਤਿਗੁਰ ਦੀਆ ਪਠਾਇ ।੧੭।"

(ਕੁਛ ਰਕਮ ਬਾਦਸ਼ਾਹ ਨੂੰ ਕਿਸ ਕਰਕੇ ਭੇਜੀ ? ਜੁਰਮਾਨੇ ਵਜੋਂ, ਜਾਂ ਮਿਲੀ ਹੋਈ

ਜਾਗੀਰ ਦੇ ਲਗਾਨ ਵਜੋਂ ?)

ਫਿਰ ਛੇਵੇਂ ਗੁਰੂ ਜੀ ਇਹ ਸੋਚ ਕੇ, ਕਿ ਗੋਇੰਦਵਾਲ ਜੁੱਧ ਕੀਤੇ, ਤਾਂ ਗੁਰੂ ਅੰਸ ਨੂੰ ਕਸ਼ਟ ਹੋਵੇਗਾ, ਹਜ਼ੂਰ ਅੰਮ੍ਰਿਤਸਰ ਚਲੇ ਗਏ ।

ਸਾਖੀ ਪੂਰਨ ਹੋਈ ।੧੪੫।

——

ਸਾਖੀ ੩

ਬਾਦਸ਼ਾਹ ਨੇ ਸਾਰੇ ਮੁਲਕ ਵਿਚੋਂ ਲਗਾਨ ਦੀ ਬਾਕੀ ਉਗਰਾਹੁਣ ਦਾ ਹੁਕਮ ਦਿਤਾ । ਬਾਕੀ-ਨਵੀਸਾਂ ਗੁਰੂ ਜੀ ਦੇ ਨਾਮ ਵੀ ਬਾਕੀ ਲਿਖ ਦਿਤੀ ।

"ਤਿਨੈਂ ਵਾਸਲ-ਬਾਕੀ ਸਭ ਕੀਨਾ ।
ਸਤਗੁਰ ਨਾਮ ਬਾਕੀ ਲਿਖ ਦੀਨਾ ।
ਸੁਨ ਬਾਦਸਾਹ ਲਿਖ ਮਾਂਗ ਪਠਾਏ ।
ਤਬ ਸਤਗੁਰ ਲਹੌਰ ਪੁਨ ਆਏ ।੪।"

ਬਾਦਸ਼ਾਹ ਨੇ ਬਕਾਇਆ ਮੰਗਿਆ । ਗੁਰੂ ਜੀ ਨੇ ਕਿਹਾ, ਸਾਡੇ ਪਾਸ ਧਨ ਕਿੱਥੇ । ਬਾਦਸ਼ਾਹ ਨੇ ਗੁਰੂ ਜੀ ਨੂੰ ਹਿਰਾਸਤ ਵਿਚ ਰੱਖਣ ਦਾ ਹੁਕਮ ਦਿਤਾ ।

ਬਾਦਸ਼ਾਹ ਦਿੱਲੀ ਗਿਆ, ਤਾਂ ਗੁਰੂ ਜੀ ਨੂੰ ਵੀ ਨਾਲ ਲੈ ਗਿਆ । ਓਥੋਂ ਅੱਗੇ ਬਾਦਸ਼ਾਹ ਆਗਰੇ ਗਿਆ, ਤਾਂ ਗੁਰੂ ਜੀ ਨੂੰ ਵੀ ਆਗਰੇ ਲੈ ਗਿਆ । ਗੁਰੂ ਜੀ ਉਪਰ ਹਰ ਵੇਲੇ ਪਹਿਰਾ ਰਹਿੰਦਾ ।

ਫਿਰ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿਤਾ । ਸੰਗਤਾਂ ਬਹੁਤ ਦੁਖੀ ਹੋਈਆਂ ।

ਸੰਗਤਾਂ ਦੇ ਵਾਰ ਵਾਰ ਬੇਨਤੀ ਕਰਨ ਉਤੇ ਗੁਰੂ ਜੀ ਨੇ ਇਹ ਕੌਤਕ ਕੀਤਾ ।

"ਨਿਸ ਬਾਦਸ਼ਾਹ ਮਹਲ ਮੋ ਗਏ ।
ਖਾਬਗਾਹ ਮੋ ਸੋਵਤ ਭਏ ।੩।
ਪਲੰਘ ਸਮੇਤ ਕਰ ਉਲਟ ਪਛਾਰਾ ।
ਡੂਬੇ ਹੌਜ ਮੋ ਸੁਰਤ ਸਮਾਰਾ ।
ਲਗੀ ਜਰਬ ਖੌਫ ਬਹੁ ਖਾਇਆ ।
ਤਸਬੀ ਫੇਰਤ ਨਿਸ ਬੀਤਾਇਆ ।੩੪।"

ਸਵੇਰੇ ਬਾਦਸ਼ਾਹ ਨੇ ਵਜ਼ੀਰ ਤੋਂ ਪੁਛਿਆ, ਤਾਂ ਉਹਨੇ ਗੁਰੂ ਜੀ ਨੂੰ ਰਿਹਾ ਕਰਨ ਦੀ ਰਾਏ ਦਿਤੀ । ਬਾਦਸ਼ਾਹ ਨੇ ਗੁਰੂ ਜੀ ਦੀ ਰਿਹਾਈ ਦਾ ਹੁਕਮ ਭੇਜ ਦਿਤਾ । ਤਾਂ ਕੈਦੀ ਰਾਜੇ ਗੁਰਦੇਵ ਦੀ ਚਰਨੀ ਆ ਡਿੱਗੇ । ਗੁਰੂ ਜੀ ਨੇ ਬਾਦਸ਼ਾਹ ਨੂੰ ਜੁਵਾਬ ਦਿਤਾ, ਕਿ ਸਾਰੇ ਕੈਦੀ ਰਿਹਾ ਕੀਤੇ ਜਾਣ, ਤਾਂ ਅਸੀਂ ਬਾਹਰ ਜਾਵਾਂਗੇ ।

ਬਾਦਸ਼ਾਹ ਨੇ ਸ਼ਰਤ ਲਿਖ ਭੇਜੀ ।

"ਜੋ ਦਾਮਨ ਪਕੜ ਗੁਰ ਬਾਹਰ ਆਵੈ ।
ਸੋ ਭਏ ਖਲਾਸ ਅਪਨੇ ਘਰ ਜਾਵੈ ।...੪੬।"

ਤਾਂ ਗੁਰੂ ਜੀ ਨੇ ਹੁਕਮ ਦਿੜ੍ਹਾ,

"ਜਾਮਾ ਕਰੋ ਤਯਾਰ ਅਬ ਏਕ ਸੌ ਇਕ ਹੋਇ ਪਾਟ ।
ਨਿਕਸੇ ਸਭ ਦਾਮਨ ਪਕੜ, ਕੀਆ ਬੰਦ-ਛੁਟਾਵਨ ਘਾਟ ।੪੭।"

ਇਕ ਸੌ ਇਕ ਰਾਜੇ ਨੇ ਦਾਮਨ ਪਕੜ ਲਿਆ, ਪਰ ਦੋ ਬਾਕੀ ਬਚ ਗਏ ।

"ਕੋਊ ਦੋਇ ਰਾਜੇ ਬਾਕੀ ਰਹਿ ਗਏ ।
ਗੁਰ-ਦਾਮਨ ਪਕੜਨ ਠੌਰ ਨ ਪਏ ।
ਤਬ ਬਚਨ ਭਇਆ, ਦੁਇ ਬੰਦ ਸਿਵਾਵੋ ।
ਗਿਰੇਵਾਨ ਇਨ ਕੋ ਪਕੜਾਵੋ ।੪੯।"

ਇਸ ਤਰਾਂ ਸਾਰੇ ਰਾਜੇ ਕੈਦ ਚੋਂ ਮੁਕਤ ਹੋ ਗਏ ।

(ਆਮ ਪ੍ਰਸਿੱਧ ਬਵੰਜਾ ਰਾਜੇ ਹੈ । ਪਰ ਸਰੂਪ ਦਾਸ ਦੀ ਲਿਖਤ ਅਨੁਸਾਰ ਗਿਣਤੀ ੧੦੩ ਹੋ ਗਈ ।)

ਸਾਖੀ ਪੂਰਨ ਹੋਈ ।੧੪੬।

---

ਸਾਖੀ ੪

# ਸਾਖੀ ਗੁਰੂ ਜੀ 'ਨਾਨਕ ਮਤੇ' ਗਏ

"ਭਈ ਖ਼ਬਰ ਬਾਦਸ਼ਾਹ ਕੋ, ਗੁਰੂ ਆਏ ਬਾਗ਼ ਮੰਝਾਰ ।
ਸਤਿਗੁਰ ਸੋ ਮਿਲਨਾ ਕੀਆ, ਅਤ ਭਇਆ ਆਦਰ ਧਾਰ ।੧।"

ਬਾਦਸ਼ਾਹ ਨੇ ਕ੍ਰਿਹਾ,

"ਸਾਚੇ ਪਾਤਸ਼ਾਹ ਨ ਕਹਾਵੋ ।
ਅਹਲ-ਸ਼ਰਾ ਸੋ ਮੋਹ ਛੁਡਾਵੋ ।੪।
ਤਬ ਸਤਗੁਰ ਜੀ ਬੋਲੇ ਮੁਖ ਬਾਤ ।
ਹਮ ਕਾਹੂ ਕੋ ਕਛੁ ਕਹਨ ਨ ਜਾਤ ।
ਅਪਨੇ ਆਪ ਲੋਕ ਸਭ ਕਹੇਂ ।
ਕਰ ਦੀਜੈ ਮਨਾ, ਕੋਇ ਜੋ ਰਹੇਂ ।੫।"

ਬਾਦਸ਼ਾਹ ਨੇ ਮੁਨਾਦੀ ਕਰਾ ਦਿਤੀ, ਕਿ ਕੋਈ ਗੁਰੂ ਜੀ ਨੂੰ 'ਸੱਚਾ ਪਾਤਸ਼ਾਹ' ਨਾ ਕਹੇ ।

ਇਕ ਦਿਨ ਗੁਰੂ ਜੀ ਤੇ ਜਹਾਂਗੀਰ ਸ਼ਕਾਰ ਗਏ । ਸਖਤ ਗਰਮੀ ਸਮੇਂ ਗੁਰੂ ਜੀ ਇਕ ਬਿਰਛ ਥੱਲੇ ਬਿਸਰਾਮ ਕਰਨ ਲੱਗੇ, ਤੇ (ਥੋੜੀ ਦੂਰ) ਬਾਦਸ਼ਾਹ ਦੂਸਰੇ ਬਿਰਛ ਥੱਲੇ ।

"ਇਕ ਛੀਲੰਤ ਘਾਸ ਤਹਾ ਘਸਿਆਰਾ ।

ਤਿਨ ਜਹਾਂਗੀਰ ਕੋ ਦੇਖ ਬਿਚਾਰਾ।
ਯਹ ਮੇਰਾ ਗੁਰ ਸਿਕਰ ਬਨ ਆਇਆ।
ਧੰਨ ਭਾਗ ਮੈਂ ਦਰਸਨ ਪਾਇਆ।੧੦।
ਤਿਨ ਏਕ ਟਕਾ ਅਰਦਾਸ ਧਰ, ਮਾਥਾ ਟੇਕਾ ਜਾਇ।
ਹੇ ਸਤਗੁਰ ਸਚੇ ਪਾਤਸ਼ਾਹ, ਮੋਹਿ ਹੋਨਾ ਅੰਤ ਸਹਾਇ।੧੧।"

ਬਾਦਸ਼ਾਹ ਦੇ ਮਨ 'ਤੇ ਇਸਦਾ ਬਹੁਤ ਅਸਰ ਹੋਇਆ। ਉਸਨੇ ਕਿਹਾ,

"ਵਹੁ ਬੈਠਾ ਤੇਰਾ ਗੁਰੂ ਦਿਖਾਇ।
ਜਾ ਕੋ ਕਹੇਂ ਸੱਚਾ ਪਾਤਸਾਹੁ।੧੪।
ਬੰਦੇ ਕੋ ਯਹ ਕਹਨ ਗੁਨਾਹੁ।
ਮੈਂ ਨਾਹੀ ਸਚਾ ਪਾਤਸਾਹੁ।
ਤਬ ਵਹ ਸਿਖ ਸਤਿਗੁਰ ਪਹਿ ਗੈਯਾ।
ਧਰ ਅਰਦਾਸ ਚਰਨਨ ਪਰ ਪੈਯਾ।੧੫।"

ਸ਼ਰਈ ਮੁਸਲਮਾਨਾਂ ਨੇ ਫਿਰ ਇਤਰਾਜ਼ ਕੀਤਾ। ਬਾਦਸ਼ਾਹ ਨੇ ਕਿਹਾ, "ਗੁਰੂ ਜੀ ਨੂੰ ਅੱਲਾਹ ਨੇ ਵਡਿਆਈ ਬਖ਼ਸ਼ੀ ਹੈ। ਸੋ ਅਸੀਂ ਦਖ਼ਲ ਨਹੀਂ ਦੇ ਸਕਦੇ।"

ਗੁਰੂ ਜੀ ਫਿਰ 'ਨਾਨਕ ਮਤੇ' ਜਾ ਪਹੁੰਚੇ। ਗੁਰੂ ਜੀ ਨੂੰ ਵੇਖ ਕੇ ਜੋਗੀ ਨੱਸ ਗਏ। ਫਿਰ ਗੁਰੂ ਜੀ ਅੰਮ੍ਰਿਤਸਰ ਪਰਤ ਆਏ।

ਸਾਖੀ ਪੂਰਨ ਹੋਈ।੧੪੭।

---

ਸਾਖੀ ੫

# ਸਾਖੀ ਗੁਰੂ ਜੀ ਦੀ ਰਹਿਣੀ ਦੀ

ਅੰਮ੍ਰਿਤਸਰ ਵਿਚ ਗੁਰੂ ਜੀ ਦੇ ਪੰਜੇ ਸਾਹਿਬਜ਼ਾਦੇ ਮਹਾਰਾਜ ਨਾਲ ਅਨੰਦ ਮਾਣਦੇ। ਬਾਬਾ ਗੁਰਦਿਤਾ ਜੀ, ਤੇਗ ਬਹਾਦਰ ਜੀ, ਅਨੀਰਾਏ ਜੀ, ਅਟਲ ਰਾਏ ਜੀ, ਤੇ ਸੂਰਤ ਸਿੰਘ ਜੀ।

ਅੱਗੇ ਗੁਰੂ ਜੀ ਦੀ ਨਿੱਤ-ਰਹਿਣੀ ਦਾ ਜ਼ਿਕਰ ਹੈ। ਹਜ਼ੂਰ ਦੇ ਸ਼ਸਤਰਾਂ ਜ਼ੇਵਰਾਂ ਦੀ ਸੋਭਾ ਹੈ। ਗੁਰੂ ਜੀ ਦੇ ਘੋੜੇ ਦਾ ਨਾਮ 'ਸੁਹੇਲਾ' ਹੈ।

ਸਾਖੀ ਪੂਰਨ ਹੋਈ।੧੪੮।

---

ਸਾਖੀ ੬

# ਸਾਖੀ ਬਾਦਸ਼ਾਹ ਨਾਲ ਕਸ਼ਮੀਰ ਜਾਣ ਦੀ

"ਜਬ ਬਾਦਸ਼ਾਹ ਲਹੌਰ ਮੋ ਆਇਆ।
ਸਤਿਗੁਰ ਦੋਖੀ ਚੁਗਲੀ ਕੋ ਧਾਇਆ।

ਜਾਇ ਸਕਲ ਫ਼ਰਿਆਦੀ ਭਏ ।
ਗੁਰੂ ਹਰਿਗੋਬਿੰਦ ਹਮ ਬਸਨ ਨ ਦਏ ।੪।
ਲੇ ਸੈਨਾ ਚੜ੍ਹਿ ਸਿਕਾਰ ਨਿਤ ਧਾਵੈ ।
ਪਾਇਮਾਲ ਖੇਤੀ ਹੋਇ ਜਾਵੈ ।
ਬਾਂਧੇ ਮਾਰੇ ਜਾ ਕੋ ਚਾਹੇ ।
ਕਿਤ ਬਿਧ ਹਮ ਘਰ ਬਸੇ ਨਿਬਾਹੇ ।੫।"

ਸੁਣ ਕੇ ਬਾਦਸ਼ਾਹ ਨਾਰਾਜ਼ ਹੋਇਆ । ਉਹਨੇ ਅਹਿਦੀਏ ਭੇਜ ਕੇ ਗੁਰੂ ਜੀ ਨੂੰ ਲਾਹੌਰ ਬੁਲਾ ਲਿਆ । ਬਾਦਸ਼ਾਹ ਕਸ਼ਮੀਰ ਨੂੰ ਤਿਆਰ ਹੋਇਆ ।

ਪੂਛਾ ਬਾਦਸ਼ਾਹ ਵਜ਼ੀਰ ਬੁਲਾਇ ।
ਗੁਰੂ ਹਰਿਗੋਬਿੰਦ ਕਾ ਕਹੋ ਉਪਾਇ ।੧੨।
ਯਹ ਪੀਛੈ ਕਰੈ ਮੁਲਕ ਮੈ ਦੁੰਦ ।
ਹੁਕਮ ਅਦਾਲਤ ਹੋਵੈ ਬੰਦ ।
ਤਬ ਸਭਹਨ ਅਰਜ ਕਰੀ ਕਰ ਜੋਰ ।
ਬਿਨਾ ਇਹ ਮਸਲਤ ਬਨੇ ਨ ਹੋਰ ।੧੩।
ਨਜਰਬੰਦ ਚੌਕੀ ਕਰ ਦੀਜੈ ।
ਹਜਰਤ ਲਸਕਰ ਸੰਗ ਰਖੀਜੈ ।
ਸੁਨ ਬਾਦਸ਼ਾਹ ਪਸੰਦ ਯਹ ਕੀਆ ।
ਚੌਕੀ ਤਈਨਾਥ ਕਰ ਦੀਆ ।੧੪।"

ਕਸ਼ਮੀਰ ਵਿਚ ਸੇਵਾ ਦਾਸ ਬ੍ਰਹਿਮਨ ਗੁਰੂ ਕਾ ਸਿੱਖ ਸੀ । ਉਸਦੀ ਮਾਤਾ ਨੇ ਹੱਥੀਂ ਸੂਤ ਕੱਤ ਕੇ ਬਸਤਰ ਬਣਾਏ । ਉਹ ਹਰ ਵੇਲੇ ਗੁਰੂ ਜੀ ਨੂੰ ਯਾਦ ਕਰਦੇ ਰਹਿੰਦੇ ।

"ਸੰਗ ਲਸਕਰ ਪ੍ਰਭ ਭਏ ਤਯਾਰ ।
ਮਗ ਚਲਤੇ ਖੇਲ ਸਿਕਾਰ ਬਿਹਾਰ ।
ਲੋਕ ਚੌਕੀ ਰਹੇ ਸਤਿਗੁਰ ਸੰਗ ।
ਪ੍ਰਭ ਆਗਿਆ ਕੋਉ ਕਰੇ ਨ ਭੰਗ ।੨੦।"

ਗੁਰਦੇਵ ਨੂੰ ਰਸਤੇ ਵਿਚ ਮਖਣ ਲੁਬਾਣਾ ਸਿਖ ਮਿਲਿਆ । ਫਿਰ ਭਾਈ ਕੱਟੂ ਮਿਲਿਆ । ਗੁਰੂ ਜੀ ਨੇ ਉਸਨੂੰ 'ਕੱਟੂ ਸ਼ਾਹ' ਕਹਿ ਕੇ ਸਿੱਧ ਅਵਸਥਾ ਬਖ਼ਸ਼ੀ ।

ਕਸ਼ਮੀਰ ਵਿਚ ਗੁਰੂ ਜੀ ਕਾਠੀ ਦਰਵਾਜ਼ੇ ਉਸ ਮਾਈ ਦੇ ਘਰ ਪੁੱਜੇ, ਤੇ ਹਜ਼ੂਰ ਵਾਸਤੇ ਸਜਾਏ ਸਿੰਘਾਸਣ ਉਤੇ ਬੈਠੇ । ਮਾਈ ਨੇ ਗੁਰੂ ਜੀ ਨੂੰ ਬਸਤਰ ਪਹਿਨਾਏ ਤੇ ਚਰਨਾਮ੍ਰਿਤ ਲੀਤਾ ।

ਪਹਾੜੀ ਸਿੱਖ ਦਰਸ਼ਨ ਵਾਸਤੇ ਆਏ, ਤੇ ਨਾਲ ਸ਼ਹਿਦ ਲਿਆਏ । ਰਾਹ ਵਿਚ ਉਹ ਸਿੱਖ ਕੱਟੂ ਸ਼ਾਹ ਦੇ ਘਰ ਰਹੇ ।

"ਸਭਹਨ ਕਹਾ ਕੱਟੂ ਸਮਝਾਏ ।
ਇਹ ਸੁੰਦਰ ਮਧ ਸਤਿਗੁਰ ਕੋ ਲਿਆਏ ।

ਤਬ ਕੱਟੂ ਸ਼ਾਹ ਤਿਨ ਬਚਨ ਉਚਾਰੇ ।
ਮਧੂ ਮੁਝੇ ਖੁਲਾਵੋ, ਗੁਰ ਸਿਖ ਪਿਆਰੇ ।੩੮।"

ਸਿੱਖਾਂ ਨੇ ਕੱਟੂ ਨੂੰ ਸ਼ਹਿਦ ਨਾ ਦਿਤਾ । ਗੁਰੂ ਜੀ ਦੇ ਹਜ਼ੂਰ ਪਹੁੰਚ ਕੇ ਸਿੱਖਾਂ ਨੇ ਸ਼ਹਿਦ ਭੇਟਾ ਕੀਤਾ । ਉਹ ਬਰਤਨ ਵਿਚ ਪਲਟਿਆ, ਤਾਂ ਵਿਚ ਕਿਰਮ ਚੱਲ ਰਹੇ ਸਨ । ਗੁਰੂ ਜੀ ਨੇ ਫ਼ੁਰਮਾਇਆ, "ਅਸਾਂ ਕੱਟੂ ਦੇ ਮੂੰਹੋਂ ਸ਼ਹਿਦ ਮੰਗਿਆ ਸੀ । ਤੁਸਾਂ ਦਿਤਾ ਨਹੀਂ ਸੀ, ਇਸ ਵਾਸਤੇ ਇਸ ਵਿਚ ਕਿਰਮ ਚੱਲ ਗਏ ਹਨ । ਹੁਣ ਵਾਪਸ ਕੱਟੂ ਪਾਸ ਜਾਉ ।"

ਸਿੱਖ ਵਾਪਸ ਕੱਟੂ ਪਾਸ ਆਏ । ਸ਼ਹਿਦ ਵੇਖਿਆ, ਤਾਂ ਬਹੁਤ ਸੁੰਦਰ ਸੀ । ਕੱਟੂ ਖਾ ਕੇ ਖ਼ੁਸ਼ ਹੋਇਆ ।

ਸਿੱਖ ਗੁਰੂ ਜੀ ਪਾਸ ਆਏ, ਤਾਂ ਗੁਰੂ ਜੀ ਨੇ ਸ਼ਹਿਦ ਛਕਿਆ ।

ਗੁਰੂ ਜੀ ਜਹਾਂਗੀਰ ਨਾਲ ਹੀ ਵਾਪਸ ਆ ਗਏ ।

ਸਾਖੀ ਪੂਰਨ ਹੋਈ ।੧੪੯।

— —

ਸਾਖੀ ੭.

# ਸਾਖੀ ਮੀਆਂ ਮੀਰ ਦੀ

ਜਹਾਂਗੀਰ, ਮੀਆਂ ਮੀਰ ਦਾ ਮੁਰੀਦ ਸੀ ।

ਇਕ ਦਿਨ ਸਵੇਰੇ ਹੀ ਗੁਰੂ ਜੀ ਮੀਆਂ ਮੀਰ ਦੇ ਘਰ ਗਏ । ਮੀਆਂ ਮੀਰ ਨੇ ਗੁਰੂ ਜੀ ਨੂੰ ਬੜੇ ਆਦਰ ਨਾਲ ਆਪਣੇ ਆਸ਼ਣ ਉਤੇ ਬਿਠਾਇਆ ।

(ਦੋਹਾਂ ਦੇ ਮਿਲਾਪ ਬਾਰੇ ਕਵੀ ਬੜੀਆਂ ਸੁੰਦਰ ਸਤਰਾਂ ਲਿਖਦਾ ਹੈ ।)

"ਸੰਤ ਸਮਾਗਮ ਤਾ ਕੋ ਕਹੀਐ ।
ਦੂਜਾ ਭਾਉ ਜਹਾਂ ਨਹੀਂ ਪਈਐ ।੯।"

ਵਿਦਾਇਗੀ ਸਮੇਂ ਮੀਆਂ ਮੀਰ ਜੀ ਗੁਰੂ ਜੀ ਨੂੰ ਬਾਹਰ ਤਕ ਤੋਰਨ ਆਏ ।

ਇਹ ਖ਼ਬਰ ਸੁਣ ਕੇ ਜਹਾਂਗੀਰ ਬਹੁਤ ਹੈਰਾਨ ਹੋਇਆ । ਉਹਨੇ ਸ਼ਾਹਜ਼ਾਦੇ ਨੂੰ ਮੀਆਂ ਮੀਰ ਪਾਸ ਭੇਜਿਆ । ਸਵਾਲ ਇਹ ਸੀ, ਕਿ ਮੀਆਂ ਮੀਰ ਨੇ ਸ਼ਰ੍ਹਾ ਦੇ ਉਲਟ ਗੁਰੂ ਜੀ ਦਾ ਸਤਕਾਰ ਕਿਉਂ ਕੀਤਾ ਹੈ । ਮੀਆਂ ਮੀਰ ਨੇ ਜਵਾਬ ਦਿਤਾ,"ਜਿਸਨੂੰ ਅੱਲਾਹ ਮਾਣ ਬਖ਼ਸ਼ੇ, ਉਸਦਾ ਮਾਣ ਕਰਨਾ ਲਾਜ਼ਮੀ ਹੈ । ਜਾ ਕੇ ਬਾਦਸ਼ਾਹ ਨੂੰ ਕਹੋ,

"ਵਲੀ ਕੋ ਵਲੀ ਜਾਨ ਲੇਵੈ ਸ਼ਤਾਬ ।
ਮਜਮਤ ਕਰੇ ਅਹਲ ਦੁਨੀਆ ਖ਼ਰਾਬ ।੨੪।
ਯਹੀ ਬਾਤ ਜਾ ਕਰ ਕਹੋ ਬਾਪ ਸੋ ।
ਜੋ ਮੌਲਾ ਕੀਏ ਹੈਂ ਬੜੇ ਆਪ ਸੋ ।
ਤਿਨੋ ਸੋ ਜੁ ਹੁੱਜਤ ਹਕਾਮਤ ਕਰੇਂ ।
ਖਰਾਬੀ ਈਹਾਂ, ਅੰਤ ਦੋਜਕ ਪਰੇਂ ।੨੫।"

ਮੀਆਂ ਮੀਰ ਦਾ ਇਹ ਉਤਰ ਸੁਣ ਕੇ ਜਹਾਂਗੀਰ ਨੇ ਗੁਰੂ ਜੀ ਤੋਂ ਚੌਕੀ ਉਠਾ ਲਈ, ਤੇ ਕਿਹਾ, "ਆਪ ਜਿਥੇ ਚਾਹੋ, ਜਾ ਸ਼ਕਦੇ ਹੋ।"

ਗੁਰੂ ਜੀ ਅੰਮ੍ਰਿਤਸਰ ਆ ਗੁਏ।

ਸਾਖੀ ਪੂਰਨ ਹੋਈ ।੧੫੦।

---

ਸਾਖੀ ੮.

## ਸਾਖੀ ਗੁਰੂ ਜੀ ਲਾਹੌਰ ਤੋਂ ਅੰਮ੍ਰਿਤਸਰ ਆਏ

ਸੁਹੇਲੇ ਘੋੜੇ 'ਤੇ ਅਸਵਾਰ ਮਹਾਰਾਜ ਕਿਲੇ ਦੇ ਦਰਵਾਜ਼ੇ ਕੋਲ ਪੁੱਜੇ, ਤਾਂ ਵਾਂਸ ਉਤੇ ਮਛਲੀ ਟੰਗੀ ਵੇਖੀ। ਲੋਕਾਂ ਦੱਸਿਆ, ਕਿ ਸ਼ਾਹਜ਼ਾਦਾ ਇਸ 'ਤੇ ਨਸ਼ਾਨਾ ਮਾਰਦਾ ਹੈ।

ਗੁਰੂ ਜੀ ਨੇ ਤੀਰ ਮਾਰ ਕੇ ਮਛਲੀ ਗਿਰਾ ਦਿਤੀ, ਤੇ ਦੂਸਰਾ ਤੀਰ ਕਿਲੇ ਦੇ ਤਖ਼ਤਿਆਂ 'ਤੇ ਮਾਰ ਕੇ ਤਖ਼ਤੇ ਤੋਂ ਪਾਰ ਕਰ ਦਿਤਾ।

ਰਸਤੇ ਵਿਚ ਜੱਲ੍ਹਨ ਭਗਤ ਮਿਲਿਆ ਤੇ ਉਹ ਗੁਰੂ ਜੀ ਨੂੰ ਘਰ ਲੈ ਗਿਆ, ਤੇ ਬੜੀ ਸੇਵਾ ਕੀਤੀ। ਫਿਰ ਗੁਰੂ ਜੀ ਅੰਮ੍ਰਿਤਸਰ ਜਾ ਪੁਜੇ।

ਸਾਖੀ ਪੂਰਨ ਹੋਈ ।੧੫੧।

---

ਸਾਖੀ ੯.

## ਸਾਖੀ ਜਹਾਂਗੀਰ ਨਾਲ ਜੁੱਧ ਦੀ

ਮਛਲੀ ਦੇ ਫੁੰਡਣ ਦੀ ਖ਼ਬਰ ਸੁਣ ਕੇ ਜਹਾਂਗੀਰ ਬੜਾ ਕਰੋਧ ਵਿਚ ਆਇਆ।

"ਸੁਨ ਜਹਾਂਗੀਰ ਗੁੱਸਾ ਬਹੁ ਕਰਾ।
ਬਿਨਾ ਆਗ ਮਾਨੋ ਤਨ ਜਰਾ।
ਹਫ਼ਤ ਚੌਕੀ ਕੇ ਲੋਕ ਸਭ ਜਾਂਹਿ।
ਕਰ ਦਸਤਗੀਰ ਉਨ ਕੋ ਲੇ ਆਹਿ।੩।"

ਫ਼ੌਜ ਨੇ ਜਾ ਕੇ ਅੰਮ੍ਰਿਤਸਰ ਘੇਰ ਲਿਆ। ਬਾਬਾ ਗੁਰਦਿਤਾ ਜੀ ਨੇ ਫ਼ੌਜ ਦਾ ਖ਼ੂਬ ਟਾਕਰਾ ਕੀਤਾ। ਸਤਿਗੁਰ ਬੜੇ ਪਰਸੰਨ ਹੋਏ।

ਵੈਰੀ ਨੇ ਘੇਰਾ ਪਾ ਲਿਆ। ਗੁਰੂ ਜੀ ਨੇ ਤੀਰਥ ਅਸਥਾਨ ਉਤੇ ਜੁੱਧ ਨੂੰ ਚੰਗਾ ਨਾ ਸਮਝਿਆ। ਇਸ ਵਾਸਤੇ ਹਜ਼ੂਰ ਸਣੇ ਪਰਵਾਰ ਤੇ ਫ਼ੌਜ ਰਾਤੋ ਰਾਤ ਕਰਤਾਰ ਪੁਰ ਚਲੇ ਗਏ। ਗੁਰੂ ਜੀ ਦੇ ਨਾਲ ਸਭੋ ਚਾਰ ਸ ਸਿੱਖ ਸਨ।

"ਚਾਰ ਸੋ ਸਿੱਖ ਸਤਿਗੁਰ ਕੇ ਪਾਸ।
ਮਹਾਂਬੀਰ ਜੁੱਧ ਕੀ ਰਾਸ।੧੫।"

ਪਿਛੋਂ ਵੈਰੀ ਨੇ ਸ਼ਹਿਰ ਲੁੱਟ ਲਿਆ।

"ਪ੍ਰਾਤਹਕਾਲ ਭਇਆ ਜਬੀ, ਖਾਲੀ ਜਾਨਾ ਕੋਟ।
ਲੂਟ ਕਰਨ ਲਾਗੇ ਸਭੀ, ਬਾਂਧ ਬਾਂਧ ਸਭ ਪੋਟ।੧੯।"

ਇਹ ਸਾਰੀ ਖ਼ਬਰ ਸੁਣ ਕੇ ਬਾਦਸ਼ਾਹ ਨੇ ਤਕੜੀ ਫ਼ੌਜ ਕਰਤਾਰ ਪੁਰ ਚੜ੍ਹਾ ਭੇਜੀ।

ਕਰਤਾਰ ਪੁਰ ਘਮਸਾਣ ਦਾ ਜੁੱਧ। ਗੁਰੂ ਜੀ ਆਪ ਮੈਦਾਨ ਵਿਚ ਆ ਗਏ। ਬਾਬਾ ਗੁਰਦਿਤਾ ਜੀ ਵੀ ਬੜੀ ਬਹਾਦਰੀ ਨਾਲ ਲੜੇ। ਰਾਤ ਨੂੰ ਜੁੱਧ ਬੰਦ ਹੋ ਗਿਆ।

ਪਹਿਲੇ ਦਿਨ ਬਹੁਤ ਫ਼ੌਜ ਮਾਰੀ ਗਈ, ਤਾਂ ਅਗਲੇ ਦਿਨ ਬਾਦਸ਼ਾਹ ਨੇ ਹੋਰ ਫ਼ੌਜ ਚੜ੍ਹਾ ਭੇਜੀ। ਉਹ ਫ਼ੌਜ ਵੀ ਮਾਰੀ ਗਈ। ਸੁਣ ਕੇ ਬਾਦਸ਼ਾਹ ਬੜਾ ਪਰੇਸ਼ਾਨ ਹੋਇਆ।

(ਜਹਾਂਗੀਰ ਨਾਲ ਨਹੀਂ, ਗਰਦੇਵ ਦੀਆਂ ਲੜਾਈਆਂ ਸਾਹ ਜਹਾਨ ਦੇ ਸਮੇਂ ਹੋਈਆਂ ਹਨ। ਲੇਖਕ ਨੂੰ ਭੁਲੇਖਾ ਲਗਾ ਹੈ।)

ਸਾਖੀ ਪੂਰਨ ਹੋਈ।੧੫੨।

---

ਸਾਖੀ ੧੦.

# ਸਾਖੀ ਪੈਂਦੇ ਖ਼ਾਨ ਨਾਲ ਜੁੱਧ ਦੀ

ਪੈਂਦੇ ਖ਼ਾਨ ਬਾਰੇ ਲਿਖਿਆ ਹੈ,

"ਵੈ ਬਹੁਤ ਰੋਜ ਸਤਗੁਰ ਸੰਗ ਰਹਾ।
ਜਿਨ ਜੁੱਧ ਕਲਾ ਸਤਗੁਰ ਸੋ ਗਹਾ।
ਸਤਗੁਰ ਤਾ ਸੋ ਕਰੇ ਪਿਆਰ।
ਸਦਾ ਸੰਗ ਚੜਿ ਜਾਇ ਸਿਕਾਰ।...੪।
ਪੁਨ ਬਾਦਸਾਹ ਕੇ ਚਾਕਰ ਭਇਆ।
ਬਡਾ ਰਿਸਾਲਾ ਤਹ ਮਨਸਬ ਪਇਆ।
ਤਾ ਕੋ ਕਾਲ ਪ੍ਰੇਰਨਾ ਕੀਨਾ।
ਬੀੜਾ ਸਮਸੇਰ ਉਠਾਇ ਤਿਨ ਲੀਨਾ।੫।"

ਬਾਦਸ਼ਾਹ ਤੋਂ ਖ਼ਿਲਅਤ ਪਾ ਕੇ ਪੈਂਦੇ ਖ਼ਾਨ ਫ਼ੌਜ ਲੈ ਕੇ ਕਰਤਾਰ ਪੁਰ ਆ ਉਤਰਿਆ।

ਬਾਬਾ ਗੁਰਦਿਤਾ ਉਸਦੇ ਟਾਕਰੇ 'ਤੇ ਚੜ੍ਹਿਆ। ਪਰ ਗੁਰੂ ਜੀ ਆਪ ਪੈਂਦੇ ਖ਼ਾਂ ਦੇ ਸਾਮ੍ਹਣੇ ਆ ਗਏ। ਹਜ਼ੂਰ ਸੁਹੇਲੇ ਉਤੇ ਅਸਵਾਰ ਸਨ। ਪਹਿਲਾਂ ਪੈਂਦੇ ਖ਼ਾਨ ਨੇ ਗੁਰੂ ਜੀ ਉਤੇ ਤੀਰ, ਬੰਦੂਕ, ਨੇਜ਼ਾ ਤੇ ਤਲਵਾਰ ਦੇ ਵਾਰ ਕੀਤੇ। ਸਭ ਖ਼ਾਲੀ ਗਏ।

"ਤਬ ਦਿਆਲ ਭਾਖਿਓ ਤਾਹ।
ਲਿਓ ਵਾਰ ਹਮਰੋ ਆਹ।
ਕਢ ਖੜਗ ਤਿਸ ਸਿਰ ਮਾਰ।
ਦੁਇ ਤੇ ਭਏ ਤਨ ਚਾਰ।੨੦।"

(ਅੱਗੇ ਕਾਵਿਕ ਕਲਪਨਾ ਹੈ।)

"ਪਾਇੰਦਾ ਦੁਇ ਟੁਕੜੇ ਜਬ ਭਯਾ।
ਦੇਖ ਦਿਆਲ ਮਨ ਉਪਜੀ ਦਇਆ।
ਉਤਰ ਤੁਰੰਗ ਸੇ ਤਿਸ ਪਹਿ ਆਇ।
ਦੁਇ ਟੁਕੜੇ ਜੋੜ ਕਰ ਲੀਆ ਬੰਧਾਇ।੨੨।
ਤਬ ਸ੍ਰੀਮੁਖ ਸਤਿਗੁਰ ਤਿਸ ਕਹਾ।
ਤੂ ਤੋ ਮਿਤ੍ਰ ਹਮਾਰਾ ਅਹਾ।
ਪੜ ਕਲਮਾ ਮੁਖ ਨਬੀ ਰਸੂਲ।
ਇਸ ਵੇਲੇ ਮਤ ਜਾਵੋ ਭੂਲ।੨੩।
ਕਰੀ ਬਾਤ ਪਾਇੰਦੇ ਪ੍ਰੇਮ-ਰਸ ਪਾਗੀ।
ਤੁਮਰੀ ਤਰਵਾਰ ਕਲਮਾ ਹੋਇ ਲਾਗੀ।
ਪਾਇੰਦੇ ਖਾਨ ਭਇਆ ਯਹ ਹਾਲ।
ਮੁਸਕਾਨੇ ਮੁਖ ਸਤਗੁਰ ਦਿਆਲ।੨੪।"

ਬਾਕੀ ਫ਼ੌਜ ਕੂਚ ਕਰ ਗਈ। ਜਹਾਂਗੀਰ ਸੁਣ ਕੇ ਬਹੁਤ ਪਰੇਸ਼ਾਨ ਹੋਇਆ।

ਗੁਰੂ ਜੀ ਸਣੇ ਪਰਵਾਰ ਕੀਰਤਪੁਰ ਜਾ ਵੱਸੇ।

(ਗੁਰ ਬਿਲਾਸ ਪਾਤਸ਼ਾਹੀ ਛੇ ਵਿਚ ਇਹਨਾਂ ਜੁੱਧਾਂ ਦਾ ਵਰਨਣ ਹੋਰ ਢੰਗ ਨਾਲ ਹੈ।)

ਸਾਖੀ ਪੂਰਨ ਹੋਈ।੧੫੩।

---

ਸਾਖੀ ੧੧.

# ਸਾਖੀ ਘੋੜੇ ਲਿਆਉਣ ਦੀ

ਪਰਦੇਸ ਤੋਂ ਸਿੱਖ ਗੁਰੂ ਜੀ ਵਾਸਤੇ ਇਕ ਅਰਾਕੀ ਘੋੜਾ ਲਿਆਇ। ਅਟਕ ਦੇ ਕਿਲੇਦਾਰ ਨੇ ਸਿੱਖਾਂ ਨੂੰ ਰੋਕ ਲਿਆ, ਤੇ ਘੋੜੇ ਬਾਰੇ ਬਾਦਸ਼ਾਹ ਤੋਂ ਪੁਛਿਆ। ਬਾਦਸ਼ਾਹ ਨੇ ਹੁਕਮ ਲਿਖਿਆ, ਕਿ ਘੋੜਾ ਖੁਹ ਤੇ ਫ਼ੌਰਨ ਭੇਜ ਦਿਹੋ। ਕਿਲੇਦਾਰ ਨੇ ਘੋੜਾ ਬਾਦਸ਼ਾਹ ਕੋਲ ਭੇਜ ਦਿਤਾ।

ਸਿੱਖਾਂ ਨੇ ਆ ਕੇ ਗੁਰੂ ਜੀ ਪਾਸ ਬੇਨਤੀ ਕੀਤੀ। ਹਜ਼ੂਰ ਨੇ ਸਿੱਖਾਂ ਨੂੰ ਧੀਰਜ ਦੇਂਦਿਆਂ ਕਿਹਾ, "ਘੋੜਾ ਆ ਜਾਇਗਾ, ਚਿੰਤਾ ਨਾ ਕਰੋ।"

ਗੁਰੂ ਜੀ ਨੇ ਮੇਵੜਾ ਭੇਜ ਕੇ ਬਿਧੀਏ ਛੀਨੇ ਨੂੰ ਬੁਲਾ ਲਿਆ।

"ਸੁਨ ਬਿਧੀਆ, ਤੁਮ ਜੋ ਚੋਰੀ ਕਰੋ।
ਨਿਜ ਉਦਰ ਨਮਿਤ ਪਾਪ ਸਿਰ ਧਰੋ।
ਮਮ ਕਾਰਜ ਚੋਰੀ ਅਬ ਕਰੀਏ।
ਮਿਟੇ ਪਾਪ, ਭਵ ਸਾਗਰ ਤਰੀਏ।੧੮।"

ਬਿਧੀਆ ਨਮਸਕਾਰ ਕਰ ਕੇ ਤੁਰ ਪਿਆ।

"ਆਇ ਘਰ ਬਸਤ੍ਰ ਸਸਤ੍ਰ ਤਨ ਲਾਏ ।
ਚਾਬੁਕ-ਸਵਾਰ ਕੋ ਰੂਪ ਬਨਾਏ ।
ਆਇ ਲਾਹੌਰ ਅਸਤਬਲ ਮੋ ਗਇਆ ।
ਦਾਰੋਗੇ ਸੋ ਭੇਟਤ ਭਇਆ ।੧੪।
ਤਬ ਨਿਜ ਬਿੱਦਿਆ ਕੀ ਬਾਤ ਸੁਨਾਈ ।
ਅਪਤਰ ਘੋੜਾ ਦੇਹੁ ਬਨਾਈ ।...੧੫।"

ਦਾਰੋਗੇ ਨੇ ਬਾਦਸ਼ਾਹ ਦੀ ਆਗਿਆ ਨਾਲ ਬਿਧੀਏ ਨੂੰ ਨੌਕਰ ਰੱਖ ਲਿਆ। ਬਿਧੀਏ ਨੇ ਘੋੜਾ ਸਿਧਾ ਲਿਆ ।

"ਘੋੜਾ ਫੇਰਾ ਸੁੰਦਰ ਚਾਲ ।
ਭਏ ਬਾਦਸ਼ਾਹ ਤਿਸ ਦੇਖ ਨਿਹਾਲ ।੧੯।"

ਬਿਧੀਏ ਨੇ ਕਿਹਾ, ਹੁਣ ਘੋੜੇ ਨੂੰ ਬਾਹਰ ਫੇਰਨਾ ਚਾਹੀਦਾ ਹੈ, ਤਾਂ ਅਸਵਾਰੀ ਯੋਗ ਬਣੇਗਾ ।

ਆਗਿਆ ਮਿਲ ਗਈ । ਬਿਧੀਏ ਨੇ ਬਜ਼ਾਰ ਵਿਚ ਘੋੜਾ ਫੇਰਿਆ, ਨਾਲ ਸਰਕਾਰੀ ਆਦਮੀ ਸਨ । ਸਮਾਂ ਵਿਚਾਰ ਕੇ ਉਹਨੇ ਘੋੜੇ ਨੂੰ ਚਾਬਕ ਮਾਰਿਆ, ਤੇ ਸਭ ਦੇ ਵੇਖਦੇ ਵੇਖਦੇ ਘੋੜਾ ਭਜਾ ਲੈ ਗਿਆ । ਚਾਰ ਪਹਿਰ ਵਿਚ ਉਹ ਗੁਰੂ ਜੀ ਪਾਸ ਜਾ ਪੁਜਾ ।

ਸਾਖੀ ਪੂਰਨ ਹੋਈ ।੧੫੪।

---

ਸਾਖੀ ੧੨

# ਸਾਖੀ ਭਾਈ ਗੁਰਦਾਸ ਜੀ ਨੂੰ ਵਾਪਸ ਬੁਲਾਇਆ

ਸੰਗਤਾਂ ਨੇ ਇਕ ਦਿਨ ਭਾਈ ਗੁਰਦਾਸ ਨੂੰ ਯਾਦ ਕੀਤਾ । ਗੁਰੂ ਜੀ ਨੇ ਉਸ ਰਾਜੇ ਦੇ ਨਾਮ ਹੁਕਮਨਾਮਾ ਲਿਖ ਭੇਜਿਆ, ਕਿ ਗੁਰਦਾਸ ਨਾਮ ਦਾ ਗੁਰੂ ਕਾ ਚੋਰ ਏਥੇ ਹੈ, ਉਸਨੂੰ ਪਕੜ ਭੇਜੋ ।

ਰਾਜੇ ਨੇ ਢੰਡੋਰਾ ਕਰਾਇਆ ।

"ਬਾਹਰ ਨਗਰ ਇਕ ਠੌਰ ਅਨੂਪ ।
ਤਹਾ ਰਹੇ ਗੁਰਦਾਸ ਸੰਨਿਆਸੀ ਰੂਪ ।੧੦।...
ਰਾਜਾ ਤਾ ਕਾ ਸਿਖੁ ਕਹਾਵੈ ।
ਸਭ ਨਗ੍ਰ ਲੋਗ ਦਰਸਨ ਕੋ ਆਵੈ ।
ਜੋ ਕਛੁ ਬਰ ਕਾਹੂ ਕੋ ਕਰੇ ।
ਤੁਰੰਤ ਕਾਜ ਤਾਹੂ ਕੋ ਸਰੇ ।੧੨।"

ਲੋਕਾਂ ਨੇ ਭਾਈ ਗੁਰਦਾਸ ਨੂੰ ਢੰਡੋਰੇ ਬਾਰੇ ਜਾ ਦੱਸਿਆ ।

"ਭਾਈ ਗੁਰਦਾਸ ਇਹ ਬਾਤ ਸੁਨ ਪਹੁੰਚੇ ਤਾਂ ਪਹਿ ਜਾਇ ।
ਮੇਵੜੇ ਕੀ ਪੈਰੀ ਪੜੇ, ਚਰਨ ਧੂੜ ਮੁਖ ਲਾਇ ।੧੯।"

ਭਾਈ ਗੁਰਦਾਸ ਨੇ ਕਿਹਾ, "ਮੈਂ ਹੀ ਗੁਰੂ ਕਾ ਚੋਰ ਹਾਂ।"

ਸੁਣ ਕੇ ਰਾਜਾ ਬੜਾ ਹੈਰਾਨ ਹੋਇਆ। ਭਾਈ ਗੁਰਦਾਸ ਨੇ ਸਾਰੀ ਸਾਖੀ ਕਹਿ ਸੁਣਾਈ। ਸੱਤ ਸੌ ਪ੍ਰੇਮੀ ਨਾਲ ਲੈ ਕੇ ਭਾਈ ਜੀ ਗੁਰੂ ਜੀ ਦੇ ਹਜ਼ੂਰ ਜਾ ਪਹੁੰਚੇ।

"ਗਏ ਏਕ, ਸੰਗ ਸਾਤ ਸੌ ਲਿਆਏ।
ਕਰ ਉਪਕਾਰ ਤਿਨ ਭਗਤ ਦ੍ਰਿੜ੍ਹਾਏ।...੨੭।"

ਗੁਰੂ ਜੀ ਨੇ ਭਾਈ ਗੁਰਦਾਸ ਤੋਂ ਪਹਿਲੀ ਪਉੜੀ ਬਾਰੇ ਪੁਛਿਆ,
(ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ।)
ਉਤਰ ਵਿਚ ਭਾਈ ਜੀ ਨੇ ਪਉੜੀ ਉਚਾਰੀ।

"ਜੇ ਮਾਂ ਪੁਤ੍ਰੈ ਵਿੱਸ ਦੇ ਤਿਸ ਤੇ ਕਉਣ ਪਿਆਰਾ।
ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿੱਖ ਵਿਚਾਰਾ।੩੨।"

ਗੁਰਦਾਸ ਜੀ ਨੇ ਗੁਰਦੇਵ ਦੀ ਉਸਤਤ ਵਿਚ ਕੁਛ ਕਬਿੱਤ ਸਵੱਯੇ ਕਹੇ। ਗੁਰੂ ਜੀ ਨੇ ਪਰਸੰਨ ਹੋ ਕੇ ਚਰਨੀ ਲਾ ਲਿਆ।

ਸਾਖੀ ਪੂਰਨ ਹੋਈ।੧੫੫।

---

ਸਾਖੀ ੧੩

# ਸਾਖੀ ਨਾਨਕ ਮਤੇ ਅਲਮਸਤ ਪਾਸ ਗਏ

ਸਿੱਖਾਂ ਨੇ ਇਕ ਦਿਨ ਦੱਸਿਆ, ਕਿ ਜੋਗੀਆਂ ਨੇ ਜੰਤ੍ਰ ਮੰਤ੍ਰ ਕਰਕੇ ਨਾਨਕ ਮਤੇ ਚੋਂ ਸੇਵਾਦਾਰ ਭਜਾ ਦਿਤੇ ਹਨ। ਗੁਰਦੇਵ ਨੇ ਉਤਰ ਦਿਤਾ, ਜੋ ਸਵੇਰੇ ਸਾਡੇ ਮਥੇ ਲੱਗੇਗਾ, ਉਸਨੂੰ ਓਥੇ ਭੇਜਾਂਗੇ।

ਅਗਲੇ ਦਿਨ ਗੁਰਦੇਵ ਉਠੇ, ਤਾਂ ਸਭ ਤੋਂ ਪਹਿਲਾਂ ਝਾੜੂ ਦੇ ਰਿਹਾ ਅਲਮਸਤ ਮੱਥੇ ਲੱਗਾ। ਗੁਰੂ ਜੀ ਨੇ ਉਸਨੂੰ ਰਿੱਧੀਆਂ ਸਿੱਧੀਆਂ ਤੇ ਮੋਰ ਦੇ ਖੰਭਾਂ ਦਾ ਚੌਰ ਦੇ ਕੇ ਨਾਨਕ ਮਤੇ ਭੇਜ ਦਿਤਾ।

ਜੋਗੀਆਂ ਵੇਖਿਆ, ਕਿ ਗੁਰੂ ਕਾ ਸੇਵਕ ਆ ਗਿਆ ਹੈ, ਇਸਨੂੰ ਮਾਰ ਭਜਾਓ।

"ਨਿਸ ਮਾਰ ਅੰਗ ਸਭ ਕਾਟ। ਫੈਕਾਇ ਦੀਨੇ ਸਾਟ।
ਦੇਖਾ ਜੁ ਪ੍ਰਾਤਹਕਾਲ। ਠਾਢੇ ਹੈਂ ਸਿਧ ਬਿਸਾਲ।੧੩।
ਬਹੁਬਾਰ ਐਸੇ ਕੀਨ। ਭੈ ਅਗਨ ਜਲ ਕੋ ਦੀਨ।
ਪੋਹੇ ਨਹੀਂ ਕਛੁ ਤਾਹ। ਅਲਮਸਤ ਬੇਪਰਵਾਹ।੧੪।"

ਜੋਗੀਆਂ ਨੇ ਬਥੇਰੇ ਜੰਤ੍ਰ ਮੰਤ੍ਰ ਕੀਤੇ, ਪਰ ਅਲਮਸਤ ਉਤੇ ਕੋਈ ਅਸਰ ਨਾ ਹੋਇਆ।

ਫਿਰ ਜੋਗੀ ਇਲਾਕੇ ਦੇ ਰਾਜੇ ਕੋਲ ਜਾ ਫ਼ਰਯਾਦੀ ਹੋਇ, ਕਿ ਗੁਰੂ ਕੇ ਸਿੱਖਾਂ ਨੇ ਸਾਡਾ ਪੁਰਾਤਨ ਅਸਥਾਨ ਮੱਲ ਲਿਆ ਹੈ।

"ਰਾਜਾ ਸੁਨ ਬ੍ਰਿਤੰਤ ਯਹ ਭਏ ਤੁਰੰਤ ਸਵਾਰ।

ਨਾਨਕ ਮਤੇ ਮੋ ਆਇਕੇ ਕੀਆ ਅਲਮਸਤ ਦੀਦਾਰ ।੨੧।"

ਦਰਸ਼ਨ ਕਰਕੇ ਰਾਜਾ ਅਲਮਸਤ ਦੀ ਸ਼ਰਨ ਪਿਆ। ਅਲਮਸਤ ਨੇ ਕਿਹਾ,

"ਯਹ ਨਾਨਕ ਮਤਾ ਗੋਰਖ ਜੀ ਕੀਨਾ।
ਅਸਥਾਨ ਭੇਟ ਸਤਿਗੁਰ ਕੀ ਦੀਨਾ ।੨੩।
ਹਮ ਕੋ ਸਤਿਗੁਰ ਈਹਾ ਪਠਾਇਆ।
ਗੁਰ ਆਗਿਆ ਲੇ ਮੈਂ ਈਹਾ ਆਇਆ ।...੨੪।"

ਜੋਗੀਆਂ ਕਿਹਾ, ਕੋਈ ਨਸ਼ਾਨੀ ਦੇਵੋ।

ਅਲਮਸਤ ਨੇ ਕਿਹਾ, ਇਸ ਖੂਹ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਖੜਾਵਾਂ, ਫਾਹੁੜੀ ਤੇ ਪਾਤਰ (ਗੰਗਾ ਸਾਗਰ) ਪਏ ਹਨ। ਇਹ ਨਸ਼ਾਨੀ ਹੈ।

"ਤਬ ਅਲਮਸਤ ਕੂਪ ਕਰ ਘਾਲਾ।
ਖੜਾਉ, ਫਾਹੁੜੀ, ਪਤ੍ਰ ਨਿਕਾਲਾ।
ਪਤੀਆ ਰਾਜੇ ਕੋ ਦਿਖਲਾਇਆ।
ਸਭ ਲੋਕਨ ਮਨ ਨਿਸਚਾ ਆਇਆ ।੨੯।"

ਜੋਗੀਆਂ ਕਿਹਾ, ਤੁਸੀਂ ਧਰਤੀ ਮਾਤਾ ਤੋਂ ਪੁੱਛੋ। ਜੋ ਧਰਤੀ ਕਹੇ, ਉਹ ਮੰਨੋ।

ਜੋਗੀਆਂ ਨੇ ਧਰਤੀ ਵਿਚ ਟੋਆ ਪੁੱਟ ਕੇ ਇਕ ਬਾਲਕ ਬਿਠਾਇਆ ਹੋਇਆ ਸੀ।

"ਭੂ ਘਰਾ ਧਰਤ ਖੁਦਾਇ।
ਬਾਲਕ ਤਹਾ ਬੈਠਾਇ ।੧੭।"

ਨਸ਼ਾਨੀਆਂ ਵੇਖ ਕੇ ਵੀ ਜੋਗੀ ਜਿਦ ਕਰਨ ਲੱਗੇ, ਕਿ ਧਰਤੀ ਤੋਂ ਪੁਛੋ।

"ਸਭ ਧਰਤੀ ਪੂਛਨ ਲਗੇ, ਕਹੋ ਸਾਖ ਜਗਮਾਤ।
ਯਹ ਸਿੱਧ ਮਤਾ, ਕਿ ਨਾਨਕ ਮਤਾ, ਕਹੋ ਕਵਨ ਸਤ ਬਾਤ ।੩੧।
ਧਰਤੀ ਸੋ ਯਹ ਭਇਆ ਅਵਾਜਾ।
ਇਹ ਸਿੱਧ ਮਤਾ, ਸੁਨੀਐ ਮਹਾਰਾਜਾ।
ਨਾਨਕ ਮਤਾ ਕਹੋ ਕਿਨ ਕੀਨਾ।
ਯਹ ਸਿਧ ਮਤਾ ਸੁਰ ਮੁਨ ਜਨ ਚੀਨਾ ।੩੨।"

ਅਲਮਸਤ ਨੇ ਜੋਗੀਆਂ ਦਾ ਪਾਜ ਖੁਹਲਦਿਆਂ ਕਿਹਾ,

"ਇਨ ਖੋਦ ਭੂਘਰਾ ਬਾਲਕ ਤਹਾ ਰਾਖਾ।
ਜੋ ਉਸੇ ਪੜਾਇਆ, ਸੋ ਤਿਨ ਆਖਾ।
ਧਰਤੀ ਖੋਦ ਬਾਲਕ ਤਹਾ ਦੇਖਾ।
ਕਪਟ ਪਖੰਡ ਜੁਗੀ ਕਾ ਲੇਖਾ ।੩੪।
ਸਭ ਕਨਪਟੇ ਸਰਮਿੰਦੇ ਭਏ।
ਤਜ ਅਸਥਾਨ ਬਨ ਕੋ ਉਠ ਗਏ।
ਤਬ ਮਹਾਰਾਜੇ ਬਾਜ ਬਹਾਦਰ।
ਪੂਜ ਅਲਮਸਤ ਕੀਆ ਬਹੁ ਆਦਰ ।੩੫।

ਚੌਦਾ ਗਾਵ ਭੇਟ ਤਬ ਕੀਏ ।
ਨਾਨਕ ਮਤੇ ਖਰਚ ਕੋ ਦੀਏ ।...੩੬।"

ਫਿਰ ਓਥੇ ਅਲਮਸਤ ਸੇਵਾ ਕਰਨ ਲੱਗਾ ।

ਗੁਰੂ ਜੀ ਨੇ ਜਾ ਕੇ ਅਲਮਸਤ ਨੂੰ ਦਰਸ਼ਨ ਦਿਤੇ, ਤੇ ਹੁਕਮ ਕੀਤਾ, ਹੁਣ ਤੁਸੀਂ ਪਰਸੋਤਮ ਪੁਰੀ (ਜਗਨਨਾਥ ਪੁਰੀ) ਜਾਉ ।

ਅਲਮਸਤ ਨੇ ਪਰਸੋਤਮ ਪੁਰੀ, ਸਮੁੰਦਰ ਕੰਢੇ ਜਾ ਆਸਣ ਲਾਇਆ । ਕਈ ਦਿਨ ਭੁੱਖਿਆਂ ਤਿਹਾਇਆਂ ਬੈਠਿਆਂ ਬੀਤ ਗਏ ।

ਪੰਡਿਆਂ ਨੂੰ ਹੁਕਮ ਹੋਇਆ, ਕਿ ਮੇਰਾ ਸੰਤ ਸਮੁੰਦਰ ਕੰਢੇ ਬੈਠਾ ਹੈ, ਉਸਨੂੰ ਭੋਜਨ ਛਕਾਉ । ਪੰਡਤ ਭੋਜਨ ਲੈ ਕੇ ਗਏ । ਅਲਮਸਤ ਨੇ ਕਿਹਾ, ਕਿ ਦਰਸ਼ਨ ਕੀਤੇ ਬਿਨਾਂ ਭੋਜਨ ਨਹੀਂ ਪਾਉਣਾ ।

"ਲੇ ਪ੍ਰਸਾਦਿ ਪੰਡੀਆ ਫਿਰ ਆਏ ।
ਤਬ ਠਾਕੁਰ ਬਲਭਦ੍ਰ ਪਠਾਏ ।੪੩।"

(ਠਾਕੁਰ, ਭਾਵ ਕ੍ਰਿਸ਼ਨ ਜੀ ਨੇ ਆਪਣੇ ਭਰਾ 'ਬਲ ਭੱਦ੍ਰ'=ਬਲਰਾਮ ਨੂੰ ਭੇਜਿਆ। ਇਸਦਾ ਅਰਥ, ਕਿ ਭਗਵਾਨ ਕ੍ਰਿਸ਼ਨ ਤੇ ਬਲਰਾਮ ਅਲਮਸਤ ਦੇ ਸਮੇਂ ਵੀ ਸਨ । ਉਹ ਜੋਤ ਵਿਚ ਜੋਤ ਨਹੀਂ ਸਨ ਸਮਾਏ ।)

ਅਲਮਸਤ ਨੇ ਕਿਹਾ, ਮੇਰਾ ਪ੍ਰਣ ਹੈ, ਕਿ ਭਗਵਾਨ ਆਪਣੇ ਹੱਥੀਂ ਦੇਣਗੇ, ਤਾਂ ਪ੍ਰਸਾਦ ਛਕਾਂਗਾ ।

ਤਾਂ ਭਗਵਾਨ ਨੇ ਆਪ ਪਰਗਟ ਹੋ ਕੇ ਪ੍ਰਸਾਦ ਦਿਤਾ,

"ਥਾਲ ਪ੍ਰਸਾਦਿ ਹਾਥ ਤਹ ਲੀਨਾ ।
ਸੰਤ ਪ੍ਰਣ ਰਾਖ ਦਰਸ ਤਿਹ ਦੀਨਾ ।
ਦੇਖ ਅਲਮਸਤ ਗਦ ਗਦ ਹੋਇ ਗਏ ।
ਸਤਿਗੁਰ ਪ੍ਰਤਾਪ ਦਰਸ ਹਰਿ ਭਏ ।੪੭।"

(ਈਸ਼ਵਰ, ਜਾਂ ਕ੍ਰਿਸ਼ਨ ਨੇ ਆਪ ਹੱਥ ਕਢ ਕੇ ਪ੍ਰਸਾਦ ਦਿਤਾ । ਇਹ ਕਹਾਣੀ ਭਗਤ ਨਾਮਦੇਵ ਜੀ ਨਾਲ ਮਿਲਦੀ ਹੈ । ਗੁਰਮਤ ਦੇ ਸਿਧਾਂਤ ਅਨੁਸਾਰ ਤਾਂ ਈਸ਼ਵਰ 'ਅਦਿੱਖ' ਹੈ । ਦੂਸਰੇ ਸ਼ਬਦਾਂ ਵਿਚ ਈਸ਼ਵਰ 'ਸ਼ਕਤੀ' ਹੈ, 'ਸ਼ਖ਼ਸੀਅਤ' ਨਹੀਂ ।)

ਅਲਮਸਤ ਨੇ ਪ੍ਰਸਾਦ ਛਕ ਕੇ ਥਾਲ ਸਮੁੰਦਰ ਵਿਚ ਸੁੱਟ ਦਿਤਾ ।

ਸਵੇਰੇ ਪੰਡਤਾਂ ਨੇ ਮੰਦਰ ਵਿਚ ਵੇਖਿਆ, ਕਿ ਉਹ ਕੀਮਤੀ ਥਾਲ ਗੁੰਮ ਹੈ, ਜਿਸ ਵਿਚ ਠਾਕਰ ਨੂੰ ਭੋਗ ਲੁਆਉਂਦੇ ਸਨ । ਉਹਨਾਂ ਰਾਜੇ ਨੂੰ ਖ਼ਬਰ ਦਿਤੀ । ਰਾਜਾ ਆ ਗਿਆ । ਸਭ ਹੈਰਾਨ, ਕਿ ਬੂਹੇ ਬੰਦ ਹੁੰਦਿਆਂ ਥਾਲ ਕੌਣ ਲੈ ਗਿਆ ।

ਰਾਜੇ ਨੇ ਰਾਤ ਓਥੇ ਭੋਇੰ 'ਤੇ ਕੱਟੀ । ਉਸਨੂੰ ਸੁਪਨੇ ਵਿਚ ਠਾਕਰ ਨੇ ਕਿਹਾ, ਕਿ ਮੇਰਾ ਸੰਤ ਸਮੁੰਦਰ ਕੰਢੇ ਬੈਠਾ ਹੈ । ਮੈਂ ਥਾਲ ਵਿਚ ਉਸਨੂੰ ਪ੍ਰਸਾਦ ਛਕਾਇਆ ਹੈ । ਉਸ ਤੋਂ ਥਾਲ ਲੈ ਲਵੋ ।

"ਨਗਨ ਪਾਉ ਰਾਜਾ ਤਹਾਂ ਗਏ ।

ਅਲਮਸਤ ਦੇਖ ਚਰਨਨ ਪਰ ਪਏ ।੫੨।
ਕਹਾ, ਥਾਲ ਹਰਿ ਕਾ ਹਮ ਦੀਜੈ ।
ਮਿਟੇ ਕਲੇਸ ਸਭ ਸ਼ਾਂਤ ਪਤੀਜੈ ।
ਕਹਾ ਅਲਮਸਤ ਮਹੋਦਧ ਪਰਾ ।
ਤੁਮ ਲੇਹੁ ਨਿਕਾਲ, ਬਚਨ ਯਹ ਕਰਾ ।੫੩।"

ਪੰਡਤਾਂ ਨੇ ਵੇਖਿਆ, ਤਾਂ ਓਥੇ ਅਨੇਕਾਂ ਥਾਲ ਪਏ ਸਨ । ਅਲਮਸਤ ਨੇ ਕਿਹਾ, ਕਿ ਆਪਣਾ ਪਛਾਣ ਕੇ ਲੈ ਲਵੋ ।

ਪੰਡਤ ਆਪਣਾ ਥਾਲ ਪਛਾਣ ਕੇ ਲੈ ਗਏ ।

ਓਥੇ ਅਲਮਸਤ ਨੇ ਬਾਉਲੀ ਲੁਆਈ, ਜਿਸਦਾ ਜਲ ਮਿੱਠਾ ਨਿਕਲਿਆ ।

ਸਾਖੀ ਪੂਰਨ ਹੋਈ ।੧੫੬।

---

ਸਾਖੀ ੧੪

# ਸਾਖੀ ਬਾਲੂ ਟਹਿਲੀਆ ਦੀ

ਭਾਈ ਬਾਲੂ ਸੇਵਾ ਕਰਦਾ ਹਮੇਸ਼ਾਂ ਹੱਸਦਾ ਰਹਿੰਦਾ । ਗੁਰੂ ਜੀ ਨੇ ਉਸਦਾ ਨਾਮ 'ਬਾਲੂ ਹਸਨਾ' ਰੱਖ ਦਿਤਾ ।

ਗੁਰੂ ਜੀ ਨੇ ਬਾਲੂ ਨੂੰ ਹੁਕਮ ਕੀਤਾ, ਕਿ ਹਰ ਸਮੇਂ ਬਾਬਾ ਗੁਰਦਿਤਾ ਦੇ ਸੰਗ ਰਿਹਾ ਕਰੇ ।

ਬਾਬਾ ਗੁਰਦਿਤਾ ਸ਼ਕਾਰ ਜਾਂਦੇ, ਤਾਂ ਬਾਲੂ ਅੰਗ ਸੰਗ ਰਹਿੰਦਾ । ਇਕ ਦਿਨ ਜੰਗਲ ਵਿਚ ਬਾਕੀ ਸਾਰੇ ਸੇਵਕ ਪਿਛੇ ਰਹਿ ਗਏ, ਤੇ ਕੇਵਲ ਬਾਲੂ ਹੀ ਸਾਥ ਨਿਭਿਆ । ਬਾਬਾ ਗੁਰਦਿਤਾ ਨੇ ਪਰਸੰਨ ਹੋ ਕੇ ਬਾਲੂ ਨੂੰ 'ਸਿਰੋਪਾਉ' ਬਖ਼ਸ਼ਿਆ ।

"ਕੀਨੀ ਕੁਲਹ ਬਖਸੀਸ ।
ਭਯਾ ਜੀਵ ਤੇ ਵਹ ਈਸ ।...੧੦।"

(ਕੁਲਹ, ਦਸਤਾਰ, ਸਿਰੋਪਾਉ । ਟੋਪੀ ਨਹੀਂ । ਕਵਿਤਾ ਵਿਚ ਹੋਣ ਕਰਕੇ ਭੁਲੇਖਾ ਲੱਗ ਸਕਦਾ ਹੈ ।)

ਸਾਖੀ ਸੁਣ ਕੇ ਗੁਰੂ ਜੀ ਨੇ ਬਾਲੂ ਹਸਨਾ ਨੂੰ ਹੁਕਮ ਕੀਤਾ, "ਹੁਣ ਤੂੰ ਇਕਾਂਤ ਬਹਿ ਕੇ ਸਿਮਰਨ ਵਿਚ ਲੀਨ ਰਹੋ ।"

ਸਾਖੀ ਪੂਰਨ ਹੋਈ ।੧੫੭।

---

ਸਾਖੀ ੧੫

# ਸਾਖੀ ਭਾਈ ਬਿਧੀਏ ਦੀ

ਗੁਰਦੇਵ ਬੜੇ ਪਰਸੰਨ ਬੈਠੇ ਸਨ, ਜਾਂ ਬਿਧੀਏ ਨੇ ਆ ਕੇ ਚਰਨ ਪਰਸੇ । ਗੁਰੂ

ਜੀ ਨੇ ਪੁਛਿਆ,

"ਕਹੁ ਬਿਧੀਆ, ਚੋਰੀ ਬਿਰਤੰਤ ।
ਜਿਹ ਘਾਲਤ ਹੂਏ ਤੁਮ ਸੰਤ ।੩।
ਅਬ ਕਿਹ ਬਿਧ ਕਰੋ ਚੋਰੀ ਬਿਵਹਾਰ ।
ਮੋਹਿ ਸੁਨਾਵਹੁ ਕਹਿ ਨਿਰਧਾਰ ।
ਚੋਰੀ ਤੁਮ ਸਿਰ ਲਿਖਿਆ ਲੇਖ ।
ਵਹ ਨ ਟਰੇ ਕਿਮ ਕਰੋ ਬਸੇਖ ।੪।
ਕਰ ਜੋਰ ਬਿਧੀਏ ਇਹ ਬਿਨੇ ਬਖਾਨਾ ।
ਮਮ ਚੋਰੀ ਸਤਿਗੁਰ ਕਰੀ ਪ੍ਰਮਾਨਾ ।
ਅਬ ਪ੍ਰਸੁਆਰਥ ਪ੍ਰ ਚੋਰੀ ਕਰੌ ।
ਪੁਨ ਪਾਪ ਹਿਰਦੇ ਨਹੀਂ ਧਰੌ । ।"

ਬਿਧੀਏ ਨੇ ਆਪਣੀ ਗੱਲ ਸੁਣਾਈ । "ਮੈਂ ਇਕ ਘਰ ਦੀ ਕੰਧ ਪਾੜ ਕੇ ਅੰਦਰ ਗਿਆ । ਉਹ ਦੋਵੇਂ ਜੀ ਗੱਲਾਂ ਕਰ ਰਹੇ ਸਨ, ਕਿ ਬੱਚੇ ਭੁੱਖੇ ਹਨ, ਇਹਨਾਂ ਨੂੰ ਕੀ ਖੁਆਈਏ । ਫਿਰ ਕੰਨਿਆਂ ਜੁਆਨ ਹੈ, ਪੈਸੇ ਬਿਨਾਂ ਇਹਦਾ ਵਿਆਹ ਕਿਵੇਂ ਕਰੀਏ । ਇਹ ਸੁਣ ਕੇ ਮੈਂ ਓਥੋਂ ਚਲਾ ਗਿਆ । ਇਕ ਘਰ ਵਿਚ ਵਿਆਹ ਸੀ । ਮੈਂ ਓਥੇ ਜਾ ਕੇ ਵਰਤਾਵਾ ਲੱਗ ਗਿਆ । ਓਥੋਂ ਮਿਠਿਆਈ ਲਿਆ ਕੇ ਮੈਂ ਉਹਨਾਂ ਭੁੱਖਿਆਂ ਨੂੰ ਖੁਆਈ । ਫਿਰ ਮੈਂ ਇਕ ਬਾਣੀਏਂ ਦੇ ਚੁਬਾਰੇ ਜਾ ਚੜ੍ਹਿਆ । ਬਾਣੀਆਂ ਰੋਕੜ ਮਿਲਾ ਰਿਹਾ ਸੀ । ਉਸਦਾ ਹਿਸਾਬ ਨਹੀਂ ਸੀ ਮਿਲਦਾ । ਰਾਤ ਤਿੰਨ ਪਹਿਰ ਚਲੀ ਗਈ । ਉਹਦੀ ਇਸਤਰੀ ਉਹਦੇ ਵਾਸਤੇ ਮਿਠਿਆਈ ਤੇ ਦੁੱਧ ਲਿਆਈ, ਤੇ ਕਿਹਾ, ਇਹ ਖਾ ਕੇ ਆਰਾਮ ਕਰੋ । ਹਿਸਾਬ ਦਿਨੇ ਮਿਲਾ ਲੈਣਾ । ਗੁੱਸੇ ਵਿਚ ਬਨੀਏ ਨੇ ਇਸਤਰੀ ਦੇ ਮੂੰਹ ਉਤੇ ਚਪੇੜ ਮਾਰੀ । ਅੱਗੋਂ ਇਸਤਰੀ ਨੇ ਕਿਹਾ,

"ਸੁਨ ਬੋਧੇ, ਤੇਰੀ ਮਤ ਹਰੀ ।
ਇਕ ਦਮੜੀ ਭੂਲ ਪਰ ਇਤਨੀ ਕਰੀ ।
ਜਗੁ ਦੇਵ ਪਿਤ੍ਰ ਅਭਿਆਗਤ ਸੇਵੇਂ ।
ਤੂੰ ਦਮੜੀ ਪਰ ਅਪਨਾ ਜੀਉ ਦੇਵੇ ।੧੮।"

"ਉਸਦਾ ਦੁੱਧ ਡੁੱਲ੍ਹ ਗਿਆ । ਖਿਝ ਕੇ ਬਾਣੀਆਂ ਸੌਂ ਗਿਆ । ਮੈਂ ਚੁਬਾਰੇ ਵਿਚ ਜਾ ਕੇ ਸੰਦੂਕ ਖੋਲ੍ਹਿਆ । ਵਿਚ ਦਸ ਥੈਲੀਆਂ ਪਈਆਂ ਸਨ । ਮੈਂ ਇਕ ਥੈਲੀ ਲਿਆ ਕੇ ਉਹਨਾਂ ਨਿਰਧਨਾ ਨੂੰ ਦੇ ਦਿਤੀ । ਮਹਾਰਾਜ, ਮੈਂ ਹੁਣ ਇਸਤਰਾਂ ਦੀ ਚੋਰੀ ਕਰਦਾ ਹਾਂ ।"

"ਸੁਨ ਹਸੇ ਦਿਆਲ, ਕਿਰਪਾ ਬਹੁ ਕਰਾ ।
ਬਿਧੀਏ ਮਸਤਕ ਕਰ ਧਰਾ ।
ਚੋਰੀ ਲੇਖ ਤਾ ਕਾ ਮਿਟ ਗਇਆ ।
ਬਿਧੀਆ ਗੁਰ ਚਰਨਨ ਪਰ ਪਇਆ ।੨੪।

ਤਿਸ ਭੇਖ ਉਦਾਸੀ† ਬਖਸ ਗੁਰ ਕੀਨਾ ।
ਨਿਜ ਸਰੂਪ ਮੋ ਹੂਆ ਲੀਨਾ ।
ਜਬ ਅੰਤ ਸਮਾਂ ਬਿਧੀਏ ਕਾ ਆਇਆ ।
ਦੇਹ ਸੰਜੁਗਤਿ ਹਰਿ ਲੋਕ ਸਿਧਾਇਆ ।੨੫।"

(ਭਾਵ, ਬਿਧੀਚੰਦ ਸਣ ਦੇਹ ਸੁਰਗ ਨੂੰ ਚਲਾ ਗਿਆ । ਕਵੀ ਦੀ ਕਲਪਨਾ ।)

ਸਾਖੀ ਪੂਰਨ ਹੋਈ ।੧੫੮।

---

ਸਾਖੀ ੧੬

# ਸਾਖੀ ਜਾਨੀ ਖ਼ੁਆਜੇ ਦੀ

ਖੁਆਜਾ ਨਾਮ ਦਾ ਕਸ਼ਮੀਰੀ ਗੁਰੂ ਜੀ ਦੇ ਘੋੜੇ ਦੀ ਸੇਵਾ ਕਰਿਆ ਕਰਦਾ ਸੀ । ਜਾਨੀ ਨਾਮ ਦਾ ਸੱਯਦ ਫ਼ਕੀਰ ਖੁਆਜੇ ਕੋਲ ਆਇਆ । ਉਹਨੇ ਪੁਛਿਆ, ਮੈਂ ਬਹੁਤ ਜ਼ੁਹਦ ਤਪ ਕੀਤੇ ਹਨ, ਪਰ ਮੌਲਾ ਦੀ ਪ੍ਰਾਪਤੀ ਨਹੀਂ ਹੋਈ । ਖੁਆਜਾ ਨੇ ਦੱਸਿਆ, ਕਿ ਸ਼ਰਧਾ ਨਾਲ ਗੁਰੂ ਜਾ ਦੁਆਰ ਮੱਲ ਲੈ ।

ਜਾਨੀ ਸੱਯਦ ਗੁਰੂ ਦੇ ਦੁਆਰ ਆ ਬੈਠਾ ਭੁੱਖਾ ਤਿਹਾਇਆ ।

ਸਿੱਖਾਂ ਨੇ ਕਿਹਾ, 'ਜੇ ਕੁਛ ਧਨ, ਬਸਤਰ ਲੈਣਾ ਹੈ, ਤਾਂ ਲੈ ਲਏ, ਤੇ ਏਥੋਂ ਚਲਦਾ ਬਣ ।'

"ਤਬ ਤਿਨ ਸਿਖਨ ਸੋ ਇਹ ਭਾਖੀ ।
ਮੈਂ ਤਾਲਬ ਮੌਲਾ, ਸਤਿਗੁਰ ਸਾਖੀ ।੧੦।"

ਸਿੱਖਾਂ ਕੋਲੋਂ ਇਹ ਖ਼ਬਰ ਸੁਣ ਕੇ ਗੁਰੂ ਜੀ ਨੇ ਕਿਹਾ,

"ਆਗਿਆ ਕਰੀ, ਚਿਨ ਲੇਹੁ ਦੁਆਰਾ ।
ਅਵਰ ਦਿਸਾ ਗ੍ਰਿਹ ਦੁਆਰ ਨਿਕਾਰਾ ।੧੧।"

ਜਾਨੀ ਓਥੇ ਬੈਠਾ ਗੁਰੂ ਜੀ ਦੀ ਅਰਾਧਨਾ ਕਰਦਾ ਰਿਹਾ । ਉਹ ਹਰ ਵੇਲੇ ਗੁਰੂ ਜੀ ਦੇ ਦਰਸ਼ਨ ਦੀ ਚਾਹ ਕਰੇ ।

ਗੁਰੂ ਜੀ ਨੇ ਸਿੱਖਾਂ ਹੱਥ ਸੁਨੇਹਾ ਭੇਜਿਆ,

"ਸਹਜਿ ਸੁਭਾਇ ਸਤਿਗੁਰ ਕਹਾ, ਜੋ ਮਮ ਦਰਸਨ ਚਾਹ ।
ਤੋ ਡੁਬੇ ਜਾ ਸਤਲੁਦ੍ਰ ਮੋ, ਆਖ ਸੁਨਾਵੋ ਤਾਹ ।੧੭।"

ਇਹ ਹੁਕਮ ਸੁਣ ਕੇ ਜਾਨੀ ਦਰਿਆ ਵਿਚ ਜਾ ਡੁਬਿਆ ।

"ਪ੍ਰਭ ਭੇਜ ਸਿਖ ਤਤਕਾਲ । ਜਾਨੀ ਕਉ ਲੀਨ ਨਿਕਾਲ ।
ਵਹੀ ਠੌਰ ਬੈਠਾ ਆਇ । ਸਭ ਕਹੈ ਗੁਰ ਪਹਿ ਜਾਇ ।੧੯।"

ਗੁਰੂ ਜੀ ਨੇ ਓਹਾ ਦਰਵਾਜ਼ਾ ਖੁਲ੍ਹਾ ਕੇ ਜਾਨੀ ਨੂੰ ਦਰਸ਼ਨ ਦਿਤਾ । ਜਾਨੀ ਤੇ

---

† ਸਿੱਖਾਂ ਵਾਲਾ ਲਿਬਾਸ । ਇਸ ਦਾ ਅਰਥ 'ਉਦਾਸੀ ਮੱਤ ਦਾ ਭੇਖ ਨਹੀਂ' ।

ਖੁਆਜਾ, ਦੋਹਾਂ ਨੂੰ ਗੁਰੂ ਜੀ ਨੇ ਨਿਹਾਲ ਕੀਤਾ, ਤੇ ਫ਼ਕੀਰੀ ਬਖ਼ਸ਼ ਕੇ ਵਿਦਿਆ ਕੀਤਾ।

ਅੱਗੇ ਗੁਰੂ ਕਾ ਸੇਵਕ ਨੰਦ ਲਾਲ ਮਿਲ ਪਿਆ। ਉਹਨੇ ਦੋਹਾਂ (ਜਾਨੀ ਤੇ ਖੁਆਜਾ) ਨੂੰ ਆਪਣਾ ਚੇਲਾ ਬਣਾ ਲਿਆ।

(ਪਰ ਇਹ ਨੰਦ ਲਾਲ ਕੌਣ ਸੀ। ਇਸਦਾ ਕੋਈ ਵੇਰਵਾ ਨਹੀਂ।)

ਸਾਖੀ ਪੂਰਨ ਹੋਈ।੧੫੯।

---

ਸਾਖੀ ੧੭

# ਸਾਖੀ ਸਤਿਗੁਰ ਜੀ ਦੇ ਮਰਜਾਦਾ ਪਾਲਣ ਦੀ

ਗੁਰੂ ਜੀ ਸਭਾ ਵਿਚ ਬੈਠੇ ਸਨ। ਕਿਸੇ ਸਿੱਖ ਨੇ ਦੱਸਿਆ, ਕਿ ਹਜ਼ੂਰ ਦੇ ਚਾਚੇ ਦਾ ਪੁੱਤ ਭਰਾ ਮਨੋਹਰ ਦਾਸ ਪਰਲੋਕ ਸਿਧਾਰ ਗਿਆ ਹੈ। ਗੁਰੂ ਜੀ ਨੇ ਬੂਹੇ ਅੱਗੇ ਬਹਿ ਕੇ ਸੋਕ ਮਨਾਇਆ। ਫਿਰ ਹਜ਼ੂਰ ਨੇ ਫ਼ੁਰਮਾਇਆ, ਕਿ ਮਨੋਹਰ ਦਾਸ ਨੇ ਬੜੀ ਉੱਚੀ ਪਦਵੀ ਪਾ ਲਈ ਹੈ।

ਕਸ਼ਮੀਰੀ ਸਿੱਖ ਕਮਾਲੇ ਦੇ ਪੁਛਣ ਉਤੇ ਗੁਰੂ ਜੀ ਨੇ ਦਸਿਆ,

"ਪ੍ਰਿਥਮੇ ਅਰਜਨ ਦੇਵ ਗੁਰ ਗੋਦ ਲੀਏ ਮਨੋਹਰ ਦਾਸ।<br>ਪੁਨ ਜੋ ਸੇਵਾ ਤਪ ਤਿਨ ਕਰਿਓ, ਸੋ ਸੁਨੀਏ ਅਰਦਾਸ।੬।"

ਮਨੋਹਰ ਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਬੜੀ ਸੇਵਾ ਕੀਤੀ। ਫਿਰ ਉਹਨਾਂ ਦੀ ਅੰਸ ਦੀ ਬਹੁਤ ਸੇਵਾ ਕੀਤੀ। ਉਹ ਬਾਉਲੀ ਸਾਹਿਬ ਕੀਰਤਨ ਵੀ ਕਰਦੇ।

ਫਿਰ ਗੁਰੂ ਜੀ ਨੇ ਕਿਹਾ, "ਤੁਰਕਾਂ ਨਾਲ ਝਗੜਾ ਹੋ ਜਾਣ ਕਰਕੇ ਸਾਥੋਂ ਗੁਰੂ ਕੀ ਅੰਸ ਤੇ ਬਾਉਲੀ ਸਾਹਿਬ ਦੀ ਸੇਵਾ ਨਹੀਂ ਹੋ ਸਕੀ।"

ਗੁਰੂ ਜੀ ਨੇ ਭਾਈ ਗੜ੍ਹੀਏ ਨੂੰ ਭੇਜਿਆ, ਕਿ ਗੋਇੰਦਵਾਲ ਜਾ ਕੇ ਆਨੰਦ ਜੀ ਨੂੰ ਲਿਆਵੋ। ਗੁਰੂ ਜੀ ਨੇ ਨਾਲ ਪਾਲਕੀ ਭੇਜੀ।

ਬਾਬਾ ਆਨੰਦ ਜੀ ਪਾਲਕੀ ਵਿਚ ਗਏ। ਗੁਰੂ ਜੀ ਅੱਗੋਂ ਆ ਮਿਲੇ ਤੇ ਪਾਲਕੀ ਉਠਾ ਲਈ।

"ਬਾਬਾ ਅਨੰਦ ਆਏ ਸੁਨੇ, ਗੁਰ ਆਗੇ ਆਏ ਧਾਇ।<br>ਮਾਨੁ ਬਢਾਵਨ ਕੇ ਨਿਮਿਤ, ਪਾਲਕੀ ਲੀਨ ਉਠਾਇ।੧੬।<br>ਬਾਬਾ ਅਨੰਦ ਜੀ ਬਡੇ ਗਿਆਨੀ।<br>ਤਸਗਿਰ ਕੀ ਲੀਲਾ ਸਭ ਜਾਨੀ।<br>ਪਰੇ ਕੂਦ, ਪਾਲਕੀ ਤਿਆਗੀ।<br>ਪ੍ਰਭ ਅੰਗ ਮਿਲੇ ਪੂਰਨ ਅਨਰਾਗੀ।੧੭।"

ਗੁਰੂ ਜੀ ਨੇ ਸੰਗਤਾਂ ਨੂੰ ਹੁਕਮ ਕੀਤਾ,

"ਅਨੰਦ ਜੀ ਕੋ ਜੋ ਪੂਜ ਚਢਾਵੈ।<br>ਅਨੰਤ ਗੁਨਾ ਮੋ ਸੋ ਵੁਹ ਪਾਵੈ।

ਮਾਇਆ ਬਹੁਤ ਪੂਜਾ ਜਬ ਭਈ।
ਦੇਖ ਅਨੰਦ ਭਗਤ ਜੀ ਕਹੀ।੨੫।"

ਅਨੰਦ ਜੀ ਨੇ ਕਿਹਾ, "ਆਪ ਗੁਰੂ ਹੋ। ਇਹ ਪੂਜਾ ਆਪ ਜੀ ਨੂੰ ਹੀ ਸੋਹੰਦੀ ਹੈ। ਅਸੀਂ ਹੱਥ ਨਹੀਂ ਲਾਉਂਦੇ।"

ਗੁਰੂ ਜੀ ਨੇ ਫ਼ੁਰਮਾਇਆ, "ਇਹ ਮਾਇਆ ਤੁਹਾਡੀ ਹੈ। ਤੁਸੀਂ ਜਿਸਨੂੰ ਚਾਹੋ, ਦੇ ਦਿਹੋ।"

ਬਾਬਾ ਅਨੰਦ ਜੀ ਨੇ ਉਹ ਮਾਇਆ ਮਾਨ ਸਿੰਘ ਨੂੰ ਦੇ ਦਿਤੀ। ਆਪ ਪਾਲਕੀ ਵਿਚ ਬਹਿਕੇ ਗੋਇੰਦਵਾਲ ਆ ਗਏ।

"ਵੇ ਪਾਲਕੀ ਧਰੇਂ, ਪੂਜਾ ਜਗ ਕਰੇ।
ਗੁਰ ਚਰਨਨ ਪ੍ਰਤਾਪ ਮਨੋਰਥ ਸਰੇ।੨੬।"

ਸਾਖੀ ਪੂਰਨ ਹੋਈ।੧੬੦।

---

ਸਾਖੀ ੧੯

# ਸਾਖੀ ਭਾਈ ਗੜ੍ਹੀਏ ਨੂੰ ਕਸ਼ਮੀਰ ਭੇਜਿਆ ਤੇ ਮੀਆਂ ਦੌਲਾ.

ਗੁਰੂ ਜੀ ਨੇ ਕਸ਼ਮੀਰ ਦੀ ਸੰਗਤ ਤੋਂ ਕਾਰ ਭੇਟ ਲਿਆਉਣ ਵਾਸਤੇ ਭਾਈ ਗੜ੍ਹੀਏ ਨੂੰ ਭੇਜਿਆ।

ਹੁਕਮਨਾਮਾ ਲੈ ਕੇ ਭਾਈ ਗੜ੍ਹੀਆ ਤੁਰ ਪਿਆ। ਉਹ ਗੁਜਰਾਤ ਪੁੱਜਾ, ਤਾਂ ਸੰਗਤਾਂ ਨੇ ਘਰ ਲਿਆ ਕੇ ਬੜਾ ਆਦਰ ਕੀਤਾ।

ਓਥੇ ਮੀਆਂ ਦੌਲਾ ਬੜਾ ਪ੍ਰਸਿੱਧ ਫ਼ਕੀਰ ਸੀ।

"ਬਡਾ ਫਕੀਰ ਅਤ ਪਰਉਪਕਾਰੀ।
ਕੋਊ ਦੁਖੀਆ ਦੇਖੇ, ਦੂਖ ਨਿਵਾਰੀ।
ਲਾਖ ਹਜਾਰ ਮਜੂਰ ਲਗਾਵੈ।
ਫੂਟੇ ਪੁਲ, ਕਬਰੁ, ਮਗ, ਕੂਪ ਬਨਾਵੈ।੪।
ਜਬ ਮੰਗੇ ਮਜੂਰ ਮਜੂਰੀ ਬਾਢੇ।
ਤਬ ਧਰਤੀ ਖੋਜ ਖਜਾਨਾ ਕਾਢੇ।
ਸਨ ਸਭ ਲੋਗਨ ਦੇਹ ਮਜੂਰੀ।
ਤਹਾ ਦੁਖੀ ਭੁਖੀ ਕੀ ਸਰਧਾ ਪੂਰੀ।੫।"

ਹਿੰਦੂ ਮੁਸਲਮਾਨ ਬਹੁਤ ਸਾਰੇ ਮੁਰੀਦ ਸਨ।

ਮੀਆਂ ਦੌਲਾ ਭਾਈ ਗੜ੍ਹੀਏ ਦੇ ਦਰਸ਼ਨ ਨੂੰ ਆਇਆ, ਤੇ 'ਸੁਖਮਨੀ' ਸੁਣਨ ਦੀ ਇਛਿਆ ਪਰਗਟ ਕੀਤੀ।

ਭਾਈ ਗੜ੍ਹੀਏ ਨੇ ਸੁਣਾਇਆ,

"ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ।
ਭਗਤ ਜਨਾ ਕੇ ਮਨਿ ਬਿਸ੍ਰਾਮੁ ।"

ਮੀਆਂ ਦੌਲਾ ਨੇ ਕਿਹਾ, "ਬੱਸ, ਮੇਰੇ ਵਾਸਤੇ ਏਨਾ ਹੀ ਕਾਫ਼ੀ ਹੈ । ਗੁਰੂ ਜੀ ਦੀ ਬਾਣੀ ਵਰਗੀ ਕੋਈ ਬਾਣੀ ਨਹੀਂ ।"

ਗੜ੍ਹੀਆ ਓਥੋਂ ਰਵਾਨਾ ਹੋਇਆ । ਉਹਦੀ ਜੁੱਤੀ ਟੁੱਟੀ ਹੋਈ ਸੀ । ਟੁੱਟੀ ਜੁਤੀ ਵੇਖ ਕੇ ਮੀਆਂ ਦੌਲਾ ਸੋਚਦਾ ਹੈ,

"ਕੁਛੁ ਰਿਧ ਸਿਧ ਗੜ੍ਹੀਏ ਕੋ ਦੇਵੋ ।
ਹੋਇ ਸੁਖੀ ਸੰਤ ਪੁਨ ਮੈ ਲੇਵੋ ।੧੬।"

ਭਾਈ ਗੜ੍ਹੀਏ ਨੇ ਸੋਚਿਆ, "ਮੀਆਂ ਦੌਲਾਂ ਨੇ ਮੈਨੂੰ ਨਿਰਧਨ ਸਮਝਿਆ ਹੈ । ਇਸ ਨੂੰ ਕੁਛ ਕਲਾ ਵਿਖਾਉਣੀ ਚਾਹੀਦੀ ਹੈ ।

"ਭਾਈ ਗੜ੍ਹੀਏ ਦ੍ਰਿਸਟਿ ਨਿਜ ਜਬ ਬਾਲੂ ਢਿਗ ਕੀਨ ।
ਸਭ ਬਾਲੂ ਕੰਚਨ ਭਈ, ਕੰਕਰ ਰਤਨ ਨਵੀਨ ।੮੧।"

(ਕਰਾਮਾਤ ਹੀ ਕਰਾਮਾਤ । ਨਹਿਲੇ 'ਤੇ ਦਹਿਲਾ । ਪਰ ਸਿੱਖੀ ਤਾਂ ਇਸ ਨਾਟਕ ਚੇਟਕ ਦੇ ਵਿਰੁੱਧ ਹੈ ।)

ਕਸ਼ਮੀਰ ਦੀ ਸੰਗਤ ਨੇ ਜੋ ਕਾਰ ਭੇਟ ਪੂਜਾ ਦਿਤੀ, ਭਾਈ ਗੜ੍ਹੀਏ ਨੇ ਪ੍ਰਸਾਦ ਕਰਕੇ ਸੰਗਤ ਨੂੰ ਖੁਆ ਦਿਤਾ, ਤੇ ਕੁਛ ਲੋੜਵੰਦਾਂ ਵਿਚ ਵੰਡ ਦਿਤੀ ।

ਗੜ੍ਹੀਆ ਵਾਪਸ ਆਇਆ, ਤਾਂ ਗੁਰੂ ਜੀ ਨੇ ਪੁਛਿਆ, ਕਿ ਕਿੰਨੀ ਪੂਜਾ ਲਿਆਏ ਹੋ । ਅੱਗੋਂ ਗੜ੍ਹੀਏ ਉਤਰ ਦਿਤਾ,

"ਸਤਿਗੁਰ ਨਮਿਤ ਗੁਰਪੁਰਬ ਕਰ ਸਭ ਸੰਗਤ ਦੀਆ ਖੁਲਾਇ ।
ਸਭ ਘਟ ਭੋਗੀ ਦਿਆਲ ਪ੍ਰਭ ਤੁਮ ਕੋ ਦਈ ਪਹੁਚਾਇ ।੨ ।"

ਗੁਰੂ ਜੀ ਬੜੇ ਪਰਸੰਨ ਹੋਇ । ਗੜ੍ਹੀਏ ਨੂੰ ਹੁਕਮ ਹੋਇਆ, ਘਰ ਜਾ ਕੇ ਸਿਮਰਨ ਕਰੋ ।

ਭਾਈ ਗੜ੍ਹੀਆ ਹਰ ਲੋੜਵੰਦ ਦੀ ਲੋੜ ਪੂਰੀ ਕਰਦਾ । ਜਦ ਕਦੇ ਖ਼ਰਚ ਦੀ ਤੰਗੀ ਆ ਜਾਏ,

"ਜਬ ਕਬ ਸਮਾਂ ਬਿਖਰਚੀ ਆਵੈ ।
ਤਬ ਪਾਂਚ ਰੁਪਏ ਪੁਤ੍ਰ ਲਗਾਵੈ ।੩੧।
ਜੁ ਦੇਇ ਰੁਪਯੇ, ਸੋ ਸੁਤ ਪਾਇ ।
ਸੰਤ ਬਚਨ ਬਿਰਥਾ ਨਹੀਂ ਜਾਇ ।...੩੨।"

ਸਾਖੀ ਪੂਰਨ ਹੋਈ ।੧੬੧।

---

ਸਾਖੀ ੧੯।

# ਸਾਖੀ ਬਾਬਾ ਬੁਢਾ ਜੀ ਤੋਂ ਪਹਿਲੇ ਗੁਰੂਆਂ ਬਾਰੇ ਪੁਛਣਾ

ਗੁਰੂ ਜੀ ਨੇ ਬਾਬਾ ਬੁੱਢਾ ਜੀ ਤੋਂ ਪਹਿਲੇ ਤਿੰਨਾਂ ਗੁਰੂਆਂ ਬਾਰੇ ਪੁਛਿਆ। ਗੁਰੂ ਨਾਨਕ ਦੇਵ ਜੀ ਬਾਰੇ (ਲੇਖਕ) ਬੁੱਢਾ ਜੀ ਦੇ ਮੁੱਖੋਂ ਅਖਵਾਉਂਦਾ ਹੈ,

"ਗੁਰੂ ਬਾਬਾ ਨਾਨਕ ਪ੍ਰਭ ਅਵਤਾਰ।
ਸੁਤਹ ਪ੍ਰਕਾਸੀ* ਕਤਨੀ ਸਾਰ।੮।"

(ਇਹ ਗੀਤਾ ਦਾ ਸਿਧਾਂਤ ਹੈ, 'ਮੈਂ ਆਪਣੇ ਆਪ ਪਰਗਟ ਹੋਇਆ ਹਾਂ'। ਗੁਰੂ ਨਾਨਕ ਦੇਵ ਮਹਾਰਾਜ ਤਾਂ ਫ਼ੁਰਮਾਉਂਦੇ ਹਨ, 'ਹਮ ਆਦਮੀ ਹਾਂ ਇਕ ਦਮੀ, ਮੁਹਲਤਿ ਮੁਹਤੁ ਨ ਜਾਣਾ।...।"

(ਧਨਾਸਰੀ ਮ: ੧, ਪੰਨਾ ੬੬੦)

"ਭਰੇ ਭੰਡਾਰੇ ਭਗਤ ਕੇ, ਅਰੁ ਬਡੇ ਖਜਾਨੇ ਨਾਮ।
ਗੁਰੂ ਅੰਗਤ ਕੋ ਪ੍ਰਕਾਸ ਕਰ, ਸਭ ਦੀਏ ਭਰੇ ਧਨ ਧਾਮ।"੧੧।

ਗੁਰੂ ਅਗਦ ਦੇਵ ਜੀ ਨੇ ਉਹ ਖਜਾਨੇ ਗੁਪਤ ਰੱਖੇ, ਤੇ ਅਗਾਂਹ ਗੁਰੂ ਅਮਰਦਾਸ ਜੀ ਨੂੰ ਸੌਂਪ ਦਿਤੇ। ਗੁਰੂ ਅਮਰਦਾਸ ਜੀ ਨੇ ਅਗਾਂਹ ਖੁੱਲ੍ਹੇ ਹੱਥ ਵਰਤਾਏ।

"ਸ੍ਰੀ ਗੁਰੂ ਅਗਤ ਅਮਰ ਗੁਰ ਦੀਨਾ।
ਬਢੋ ਅਨੰਤ ਗੁਨ ਜਗਤ ਨਵੀਨਾ।
ਪੁਨਿ ਤਿਹ ਹਰਿ ਧਨੁ ਦੁਹ ਹਾਥ ਲੁਟਾਇਆ।
ਜੋ ਆਇਆ, ਤਿਨ ਹੀ ਵਰਸਾਇਆ।੧੫।"

ਤਿੰਨਾਂ ਗੁਰੂਆਂ ਦੀ ਕਥਾ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ।

ਸਾਖੀ ਪੂਰਨ ਹੋਈ।੧੬੨।

---

ਸਾਖੀ ੨੦

# ਸਾਖੀ ਗੁਰਦਿਤਾ ਜੀ ਜੋਤੀ ਜੋਤ ਸਮਾਏ

ਸ਼ਕਾਰ ਖੇਡਦਿਆਂ ਬਾਬਾ ਗੁਰਦਿਤਾ ਜੀ ਦੇ ਤੀਰ ਨਾਲ ਹਿਰਨ ਦੇ ਭੁਲੇਖੇ ਗਊ ਮਰ ਗਈ। ਵੇਖ ਕੇ ਬਾਬਾ ਜੀ ਬੜੇ ਦੁਖੀ ਹੋਏ। ਉਹਨਾਂ ਗਊ ਜ਼ਿੰਦਾ ਕਰ ਦਿਤੀ।

"ਨਿਜ ਕਰ ਤੀਰ ਨਿਕਾਲ ਉਠਾਈ।
ਲਗੀ ਚਰਨ ਗਊਅਨ ਕੀ ਨਿਆਈ।੫।"

---

* ਆਪਣੇ ਆਪ ਪ੍ਰਕਾਸ਼ ਹੋਣ ਵਾਲਾ।

ਗੁਰਦਿਤਾ ਜੀ ਵਾਪਸ ਆਪਣੇ ਨਿਵਾਸ ਤੇ ਚਲੇ ਗਏ । ਸਿੱਖਾਂ ਨੇ ਗੁਰੂ ਜੀ ਨੂੰ ਸਭ ਕਥਾ ਜਾ ਦੱਸੀ ।

"ਸੁਨਤ ਬਾਤ ਸਤਗੁਰ ਨਹੀਂ ਭਾਈ ।
ਬਾਬਾ ਜੀ ਕੋ ਲੀਆ ਬੁਲਾਈ ।੯।
ਆਏ ਬਾਬਾ ਜੀ ਚਰਨੀ ਪਰੇ ।
ਆਪ ਆਪ ਸੋ ਚਲਤ ਗੁਰ ਕਰੇ ।
ਪੁਨ ਕਹਾ ਸਤਿਗੁਰ ਜੀ ਬਚਨ ਰਿਸਾਈ ।
ਤੁਮ ਮੁਈ ਗਊ ਕਾਹੇ ਜੀਵਾਈ ।੧੦।
ਨਾਟਕ ਚੇਟਕ ਸਿਧ ਸਭ ਹਰਿ ਲੋਗਨ ਨ ਸੁਹਾਇ ।
ਤੁਮ ਕਰਾਮਾਤ ਕਰਨੇ ਲਗੇ, ਯਹ ਨਹੀ ਮੋ ਕੋ ਭਾਇ ।੧੧।
ਜੋ ਗਉ ਮੁਈ ਕਾ ਲਾਹ ਦੋਖ ।
ਕੀਏ ਹੋਮ ਜਗਤ ਹੋਏ ਮੋਖ ।*
ਮੋਹਿ ਹੋਤੇ ਸਿਧ ਪ੍ਰਗਟ ਤੁਮ ਕੀਨੀ ।
ਹਮਰੀ ਸੰਕ ਨ ਮਨ ਮੋ ਚੀਨੀ ।੧੨।
ਅਬ ਤੁਮ ਰਹੋ, ਜਾ ਹਮ ਹੀ ਰਹੈਂ ।
ਰਹੇ ਏਕ, ਸਾਚੀ ਹਮ ਕਹੈਂ ।
ਜਬ ਸ੍ਰੀ ਮੁਖ ਯਹ ਬਚਨ ਉਚਾਰਾ ।
ਕਰ ਸੱਤ ਬਾਬਾ ਜੀ ਮਨ ਮੋ ਧਾਰਾ ।੧੩।
ਕਰ ਜੋਰ ਬਿਨੇ ਮੁਖ ਬਾਬਾ ਜੀ ਕਹੇ ।
ਜਗ ਅਟਲ ਜੁਗੋ ਜੁਗ ਸਤਗੁਰ ਰਹੇ ।
ਯਹ ਮੁਖ ਕਹਿ ਤਨ ਕੋ ਤਜ ਦੀਨਾ ।
ਅਤਭੁਤ ਚਲਿਤ੍ਰ ਬਾਬਾ ਜੀ ਕੀਨਾ ।੧੪।"

(ਅੱਗੇ ਗੁਰੂ ਜੀ ਨੂੰ ਸਾਧਾਰਨ ਲੋਕਾਂ ਵਾਂਗ ਵਿਰਲਾਪ ਕਰਦਿਆਂ ਵਿਖਾਇਆ ਹੈ ।)

"ਅਤ ਬਿਓਗ ਸਤਿਗੁਰ ਜੀ ਕੀਨਾ ।
ਜਿਉ ਲਛਮਨ ਬਿਓਗ ਰਾਮ ਭਏ ਲੀਨਾ ।
ਕਰੇ ਰੁਦਨ ਗੁਨ ਮੁਖੋਂ ਉਚਾਰੇ ।
ਜਿਉ ਲਛਮਨ ਪ੍ਰਾਕ੍ਰਮ ਚਿਤਾਰੇ ।੧੫।
ਬਿਨ ਬਾਬਾ ਜੀ ਮੈਂ ਕੈਸੇ ਰਹੋ ।
ਦਾਹਨ ਦੁਖ ਕੈਸੇ ਜਗ ਸਹੌਂ ।

---

* ਇਹ ਤਾਂ ਵੇਦਾਂ ਦਾ ਸਿਧਾਂਤ ਹੈ, ਕਿ ਜੱਗ ਹੋਮ (ਕਰਮ ਕਾਂਡ) ਕੀਤਿਆਂ ਸਾਰੇ ਪਾਪ ਨਾਸ ਹੋ ਜਾਂਦੇ ਹਨ । ਗੁਰਬਾਣੀ ਦਾ ਨਹੀਂ । ਲੇਖਕ ਦੇ ਮਨ 'ਤੇ ਕਰਮ ਕਾਂਡ ਦਾ ਅਸਰ ਜਾਪਦਾ ਹੈ ।

ਪੁਨਿ ਸਤਿਗੁਰ ਜੀ ਕੀਆ ਬਿਚਾਰ ।
ਬਾਬਾ ਜੀ ਕਾ ਸਸੁਰ ਚਿਤਾਰ ।੧੮।
ਵੇ ਬਡਾ ਸਿੱਧ, ਜਿਨ ਮੂਏ ਜੀਵਾਏ ।
ਸਤਿਗੁਰ ਜੀ ਤਿਸ ਲੀਆ ਬੁਲਾਏ ।
ਤਿਸ ਕਹਾ ਦਿਆਲ ਕਰ ਬਿਨੇ ਤਪਾਕ ।
ਹੈ ਸੁਤ ਮੇਰਾ ਤੁਮ ਸੋ ਬਡ ਸਾਕ ।੧੯।
ਕਰ ਕਿਰਪਾ ਦਾਮਾਦੁ ਜੀਵਾਵੋ ।
ਹੋਇ ਪਰਉਪਕਾਰ ਜਗਤ ਜਸ ਪਾਵੋ ।
ਅੰਤਰਿ ਗਤਿ ਸਕਤ ਛੀਨ ਗੁਰ ਲੀਨਾ ।
ਬਾਹਰਗਤਿ ਬਿਨਤੀ ਤਾ ਸੋ ਕੀਨਾ ।੨੦।"

(ਲੇਖਕ ਦੇ ਕਥਨ ਅਨਸਾਰ ਫਿਰ ਗੁਰੂ ਮਹਾਰਾਜ ਵੀ ਨਾਟਕ ਹੀ ਕਰ ਰਹੇ ਸਨ। ਇਸ ਵਿਚ ਗੁਰੂ ਜੀ ਦੀ ਵਡਿਆਈ ਨਹੀਂ ।)

ਬਾਬਾ ਗੁਰਦਿਤਾ ਦਾ ਸਹੁਰਾ ਉਸ ਨੂੰ ਜ਼ਿੰਦਾ ਕਰਨ ਦਾ ਯਤਨ ਕਰ ਰਿਹਾ, ਪਰ ਸਫਲ ਨਾ ਹੋਇਆ । ਅੰਤ ਉਸਨੇ ਹਾਰ ਕੇ ਕਿਹਾ,

"ਮੇਰਾ ਬਚਨ ਕਬਹੂੰ ਨਹੀਂ ਟਲੇ ।
ਤੁਮ ਸਨਮੁਖ ਕਰਾਮਾਤ ਨਹੀ ਚਲੇ ।...੨੨।"

ਗੁਰਦਿਤਾ ਜੀ ਦਾ ਸਸਕਾਰ ਕਰਕੇ ਗੁਰੂ ਜੀ ਨੇ ਹਰਿਰਾਏ ਨੂੰ ਗੋਦ ਲੈ ਲਿਆ ।

"ਸੰਮਤੁ ੧੬੯੫, ਚੇਤ੍ਰ ਸੁਦੀ ਦਸਮੀ (੧੦) ਸ੍ਰੀ ਬਾਬਾ ਗੁਰਦਿਤਾ ਜੀ ਸਮਾਣੇ ਕੀਰਤਪੁਰ ।"

ਸਾਖੀ ਪੂਰਨ ਹੋਈ ।੧੬੩।

---

ਸਾਖੀ ੨੧

# ਸਾਖੀ ਹਰਿਰਾਏ ਜੀ ਨੂੰ ਉਪਦੇਸ਼

ਹਰਿਰਾਏ ਜੀ ਗੁਰੂ ਜੀ ਨਾਲ ਬਾਗ਼ ਵੇਖਣ ਗਏ । ਇਕ ਬਿਨਾਂ ਸਮੇਂ ਫੁੱਲ ਖਿੜਿਆ ਵੇਖਿਆ । ਪਿਛੇ ਹਰਿਰਾਏ ਜੀ ਆ ਰਹੇ ਸਨ । ਉਹਨਾਂ ਦੇ ਦਾਮਨ ਨਾਲ ਅੜ ਕੇ ਫੁੱਲ ਝੜ ਪਿਆ । ਗੁਰੂ ਜੀ ਨੇ ਫ਼ੁਰਮਾਇਆ,

"ਸੁਨ ਬਚਨ ਕੀਨਾ ਭਲੋ ।
ਸੰਕੋਚ ਦਾਮਨ ਚਲੋ ।੮।"

ਸਾਖੀ ਪੂਰਨ ਹੋਈ ।੧੬੪।

---

ਸਾਖੀ ੨੨

# ਸਾਖੀ ਜੋਤੀ ਜੋਤ ਸਮਾਉਣ ਦੀ

ਗੁਰੂ ਜੀ ਨੇ ਹਰਿਰਾਏ ਜੀ ਨੂੰ ਗੁਰਿਆਈ ਦਿਤੀ।

"ਤੁਮਰੇ ਪਿਤਾ ਕੋ ਪਦ ਗੁਰਿਆਈ।
ਤੁਮਰੇ ਮਸਤਕ ਲੇਖ ਲਿਖਾਈ।
ਭਇ ਦਿਆਲ ਤਿਲਕ ਗੁਰਿਆਈ ਦੀਨਾ।
ਤੀਨ ਲੋਕ ਭਏ ਬਚਨ ਅਧੀਨਾ।੩।"

ਫਿਰ ਗੁਰੂ ਜੀ ਨਦੀ ਕੰਢੇ ਇਕ ਭੋਹਰਾ ਬਣਵਾਇਆ ਤੇ ਉਹਦਾ ਨਾਮ "ਪਤਾਲ ਗੜ੍ਹ" ਰਖਿਆ। ਗੁਰੂ ਜੀ ਉਸ ਵਿਚ ਦਾਖ਼ਲ ਹੋ ਗਏ, ਤੇ ਹੁਕਮ ਕੀਤਾ, ਕਿ ਸੱਤ ਦਿਨ ਤਕ ਕੋਈ ਇਸ ਵਿਚ ਨਾ ਆਵੇ।

ਸੱਤਵੇਂ ਦਿਨ ਗੁਰੂ ਹਰਿ ਰਾਏ ਜੀ ਦਰਵਾਜ਼ਾ ਖੁਹਲ ਕੇ ਅੰਦਰ ਗਏ, ਤਾਂ ਛੇਵੇਂ ਗੁਰੂ ਜੀ ਜੋਤੀ ਜੋਤ ਸਮਾ ਚੁਕੇ ਸਨ। ਸਰੀਰ ਪ੍ਰਿਆ ਸੀ।

"ਸੋਢੀ ਕੁਲ, ਅਰਜਨ ਪਿਤਾ, ਗੰਗਾ ਜਾਂ ਵੈ ਮਾਤ।
ਪਤ ਦਮੋਦਰੀ, ਨਾਨਕੀ, ਹਰਿਗੋਬਿੰਦ, ਪੰਜ ਤਾਤ।੨੨।
ਸੰਮਤ ਸਤ੍ਰਹ ਸੋ ਏਕ, ਚੇਤ ਸੁਦੀ ਥਿਤ ਪੰਚਮੀ।
ਆਦਿਤਵਾਰ ਵਸੇਖ, ਨੌ ਘਟਕਾ ਰਾਤ੍ਰਿ ਗਈ।੨੩।"
"੩੮ ਵਰੇ, ੧ ਦਿਨ ਗੁਰਿਆਈ ਵਿਚ ਸਰੀਰ ਰਖਿਆ।"

ਸਾਖੀ ਪੂਰਨ ਹੋਈ।੧੬੫।

ਅੱਗੇ ਗੁਰੂ ਜੀ ਦੀ ਉਸਤਤ ਹੈ।

---

# ਸਾਖੀਆਂ ਪਾਤਸ਼ਾਹੀ ੭

ਸਾਖੀ ੧

## ਮਹਿਮਾ ਸੱਤਵੇਂ ਮਹਿਲ ਦੀ

ਗੁਰੂ ਮਹਾਰਾਜ ਦੀ ਕੇਵਲ ਉਸਤਤ ਹੈ।

ਸਾਖੀ ਪੂਰਨ ਹੋਈ।੧੬੬।

---

ਸਾਖੀ ੨

## ਸਾਖੀ ਨਿੱਤ ਕਰਮ ਦੀ

ਹਜ਼ੂਰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ,

"ਏਕ ਸੇ ਏਕ ਗਾਗਰ ਜਲ ਭਰੇ ।
ਤਾ ਸੋ ਮੰਜਨ ਸਤਗੁਰ ਕਰੇ ।...੬।"

(ਕਵੀ ਦਾ ਖ਼ਿਆਲ, ਅੱਤ ਕਥਨੀ ।)

"ਪੁਨ ਅੰਮ੍ਰਿਤ ਸਮਾ ਹੋਇ ਪ੍ਰਾਤਹਕਾਲ ।
ਕਰੇ ਤਿਲਕ ਗੁਰਮੁਖੀ ਮਸਤਕ ਦਿਆਲ ।੮।"

('ਗੁਰਮੁਖੀ ਤਿਲਕ' ਦਾ ਕੀ ਅਰਥ । ਕੀ ਗੁਰੂ ਮਹਾਰਾਜ ਖ਼ਾਸ ਕਿਸਮ ਦਾ ਮੱਥੇ ਵਿਚ ਤਿਲਕ ਲਾਉਂਦੇ ਸਨ ? ਕਵੀ ਦੀ ਸ਼ਰਧਾ ਹੀ ਜਾਪਦੀ ਹੈ ।)

"ਜਬ ਬਸਤ੍ਰ ਪਹਰ ਪ੍ਰਭ ਕਤਹੂ ਜਾਹਿ ।
ਦਾਮਨ ਸਮੇਟ ਲੇਵੈ ਕਰ ਮਾਹਿ ।
ਜੋ ਛਠਵੇ ਮਹਲ ਬਚਨ ਗੁਰ ਕਹਾ ।
ਪ੍ਰਭ ਉਮਰ ਪ੍ਰਜੰਤ ਸੋਈ ਪ੍ਰਨ ਗਹਾ ।੮।
ਪੁਨਿ ਚੋਆ ਚੰਦਨ ਅਤਰ ਸੁਗੰਧ ।
ਗੁਰ ਅੰਗ ਲਗਾਵੈ ਦੀਨਨ ਬੰਧ ।...੯।"

ਗੁਰੂ ਕੇ ਲੰਗਰ ਬਾਰੇ,

"ਮਾਸ ਆਦਕ ਲੰਗਰ ਨਹੀਂ ਹੋਇ ।
ਗੁਰ ਆਗਿਆ ਕਰੀ, ਨਾ ਖਾਵੈ ਕੋਇ ।
ਬਾਬੇ ਗੁਰਦਿਤੇ ਜਬ ਤੇ ਤਨ ਤਜਾ ।
ਨਹੀਂ ਲੰਗਰ ਪੜੇ ਅਹੇੜਾ* ਅਜਾ† ।੧੫।"

(ਇਸਦਾ ਅਰਥ ਹੈ, ਛੇਵੇਂ ਗੁਰੂ ਜੀ ਦੇ ਸਮੇਂ ਮਾਸ ਬਣਦਾ ਸੀ ।)

"ਬ੍ਰਹਮਚਰਜ ਜੁਗਤ ਪ੍ਰਭ ਰਹੇਂ ।
ਸਦਾ ਅਭੋਗੀ ਸਭੁਰ ਸੁ ਲਹੇਂ ।...੧੬।"

(ਪਰ ਗੁਰੂ ਜੀ ਤਾਂ ਗ੍ਰਿਸਤੀ ਸਨ । ਕਵੀ ਨੇ ਐਵੇਂ ਸਿਫ਼ਤ ਵਜੋਂ ਲਿਖ ਦਿਤਾ ਹੈ)

"ਪੁਨਿ ਦਿਆਲ ਸਿਕਾਰ ਚੜ੍ਹ ਜਾਵੈਂ ।
ਸਿਖ ਸੂਰਬੀਰ ਸੰਗ ਗੁਰ ਧਾਵੈਂ ।
ਬਨ ਪਸ ਪੰਖੀ ਖੇਦ ਬਸ ਕਰੇ ।
ਕੋਊ ਨਾ ਮਾਰੇਂ, ਜੀਵਤ ਬਰੇਂ ।੧੮।
ਗ੍ਰਹ ਮੋ ਰਾਖ਼ ਪਾਲਨਾ ਹੋਇ ।
ਖਾਨ ਪਾਨ ਦੁਖ ਤਿਨੇ ਨ ਕੋਇ ।
ਭਏ ਇਕਤ੍ਰ ਕਈ ਲਾਖ ਹਜ਼ਾਰ ।
ਪਸ, ਪੰਖੀ, ਬਾਘ, ਬਿਲੀਆ, ਸਿਆਰ ।੧੯।"

(ਇਹ ਵੀ ਕਵੀ ਦੀ ਕਲਪਨਾ ਹੀ ਜਾਪਦੀ ਹੈ ।)

---

* ਅਹੇੜਾ=ਸ਼ਿਕਾਰ । † ਅਜਾ=ਬੱਕਰਾ ।

ਫਿਰ ਪੰਡਤ ਕਥਾ ਕਰਦੇ । ਉਸ ਉਪਰੰਤ ਕੀਰਤਨ ਹੁੰਦਾ ।
ਸਾਖੀ ਪੂਰਨ ਹੋਈ ।੧੬੭।

——

ਸਾਖੀ ੩

# ਸਾਖੀ 'ਗਜ ਮੁਕਤਾ' 'ਰਾਏ ਹਰੜ' ਤੇ ਵੱਡੇ ਲੌਂਗ ਦੀ

ਸ਼ਾਹ ਜਹਾਨ ਦੀ ਸਿਫ਼ਤ,

"ਸਾਹ ਜਹਾ ਦਿੱਲੀ ਪਤਿਸਾਹ ।
ਚਲੇ ਅਦਾਲਤ ਅਦਲ ਕੇ ਰਾਹ ।
ਰਹਮ ਬਡਾ ਪਰਜਾ ਪਰ ਕਰੇ ।
ਤੁਰਕ ਹਿੰਦੂ ਕਾ ਪਖ ਨ ਧਰੇ ।੨।"

ਲੋੜ ਪਈ 'ਤੇ ਸ਼ਾਹ ਜਹਾਨ ਨੂੰ ਇਹ ਵਸਤੂ (ਗਜ ਮੋਤੀ, ਰਾਇ ਹਰੜ, ਤੇ ਵੱਡਾ ਲੌਂਗ) ਕਿਤੋਂ ਨਾ ਮਿਲੇ । ਦੱਸ ਪਈ, ਹਰਿ ਰਾਏ ਸਾਹਿਬ ਪਾਸ ਹਨ । ਬਾਦਸ਼ਾਹ ਨੇ ਨਿਮਰਤਾ ਸਹਿਤ ਮੰਗ ਭੇਜੇ, ਤਾਂ ਗੁਰੂ ਜੀ ਨੇ ਦੇ ਭੇਜੇ ।

ਹਰੜ ਦਾ ਵਜ਼ਨ ਚੌਦਾਂ ਸਰਸਾਹੀ† ਲਿਖਿਆ ਹੈ ।

"ਹਰੜ ਤੋਲ ਚੌਦਹ ਸਿਰਸਾਹੀ ।
ਇਹ ਗੁਨ ਸੋਭਾ ਤਾ ਮੋ ਆਹੀ ।
ਲੇਤੇ ਹਾਥ ਉਦਰ ਦੁਖ ਰੋਗ ।
ਸਭ ਝਰ ਪਰੇ, ਮਿਟੇ ਸਭ ਸੋਗ ।੯।
ਸੀਤੰਗ ਰੋਗ ਬਾਈ ਸਨਪਾਤ ।
ਵੈ ਲੌਂਗ ਹਾਥ ਤੇ ਲੇ ਮਿਟ ਜਾਤ ।
ਏਕ ਲੌਂਗ ਮਾਸਾ ਭਰ ਤੋਲ ।
ਕਹੂੰ ਨਾ ਮਿਲਾ ਫਿਰੇ ਜਗ ਟੋਲ ।੧੦।"

(ਗੁਰੂ ਅਮਰਦਾਸ ਜੀ ਨੇ ਬੜੀ ਉੱਚੀ ਪੱਧਰ 'ਤੇ ਦਵਾਖ਼ਾਨਾ ਸ਼ੁਰੂ ਕੀਤਾ ਸੀ, ਜਿਸ ਵਿਚ ਕੋਹੜ ਤੇ ਪਾਗਲਪਨ ਤਕ ਦਾ ਇਲਾਜ ਹੁੰਦਾ ਸੀ । ਉਹ ਸਤਵੇਂ ਪਾਤਸ਼ਾਹ ਤਕ ਵੀ ਚਲਦਾ ਆ ਰਿਹਾ ਸੀ ।)

ਬਾਦਸ਼ਾਹ ਨੇ ਅਫ਼ਸੋਸ ਪਰਗਟ ਕੀਤਾ, ਕਿ ਖ਼ੁਦਾ ਦੀ ਬੇਪਰਵਾਹੀ ਵੇਖੋ । ਜੋ ਵਸਤ ਸਾਡੇ ਘਰ ਨਹੀਂ, ਇਕ ਹਿੰਦੂ ਫ਼ਕੀਰ ਕੋਲ ਹੈ ।

---

‡ ਹਾਥੀ ਦੇ ਮੱਥੇ 'ਚੋਂ ਨਿਕਲਿਆ ਮੋਤੀ ।
† ਇਕ ਸਰਸਾਹੀ ਬਰਾਬਰ ਦੋ ਤੋਲੇ ਦੇ ।

ਦਾਰਾ ਸ਼ਕੋਹ ਨੇ ਉਸਨੂੰ ਸਮਝਾਇਆ, ਕਿ ਇਹ ਹਿਰਸ ਠੀਕ ਨਹੀਂ ।'

ਸਾਖੀ ਪੂਰਨ ਹੋਈ ।੧੬੮।

---

ਸਾਖੀ ੪

# ਸਾਖੀ ਸੇਵਕ ਦੀ ਸਰਧਾ ਪੂਰੀ

ਇਕ ਗ਼ਰੀਬ ਸਿੱਖ ਮਾਈ ਦੀ ਸ਼ਰਧਾ ਸੀ, ਕਿ ਗੁਰੂ ਜੀ ਦਾ ਭੋਜਨ ਕਰੇ। ਇਕ ਦਿਨ ਉਸਨੂੰ ਇਕ ਟਕਾ ਮਜ਼ਦੂਰੀ ਪ੍ਰਾਪਤ ਹੋਈ। ਉਸਦਾ ਸੀਧਾ ਲੈ ਕੇ ਉਸਨੇ ਪ੍ਰਸਾਦ ਤਿਆਰ ਕੀਤਾ। ਉਹ ਗੁਰੂ ਜੀ ਵਾਸਤੇ ਪ੍ਰਸਾਦ ਲੈ ਕੇ ਚੱਲੀ। ਅੱਗੇ ਗੁਰੂ ਜੀ ਸ਼ਕਾਰ ਚੱਲੇ ਸਨ। ਮਾਈ ਨੇ ਪ੍ਰਸਾਦ ਪੇਸ਼ ਕੀਤਾ। ਗੁਰੂ ਜੀ ਨੇ ਘੋੜੇ 'ਤੇ ਅਸਵਾਰ ਉਸੇ ਹਾਲਤ ਵਿਚ ਛਕ ਲਿਆ।

ਸਿੱਖਾਂ ਨੇ ਬੇਨਤੀ ਕੀਤੀ, "ਆਪ ਜੀ ਨੇ ਬਿਨਾਂ ਹੱਥ ਧੋਤੇ ਹੀ ਘੋੜੇ ਉਤੇ ਚੜ੍ਹਿਆਂ ਪ੍ਰਸਾਦ ਛਕ ਲਿਆ ਹੈ। ਫਿਰ ਚੂਲੀ ਵੀ ਨਹੀਂ ਕੀਤੀ।"

ਅੱਗੋਂ ਹਜ਼ੂਰ ਨੇ ਕੋਈ ਉਤਰ ਨਾ ਦਿਤਾ।

ਅਗਲੇ ਦਿਨ ਸਿੱਖ ਪ੍ਰਸਾਦ ਤਿਆਰ ਕਰਕੇ ਨਾਲ ਲੈ ਗਏ। ਸਿੱਖਾਂ ਨੇ ਪ੍ਰਸਾਦ ਪੇਸ਼ ਕੀਤਾ, ਪਰ ਗੁਰੂ ਜੀ ਨੇ ਨਾ ਛਕਿਆ। ਸਿੱਖਾਂ ਨੇ ਪਿਛਲੇ ਦਿਨ ਮਾਈ ਪਾਸੋਂ ਪ੍ਰਸਾਦ ਛਕਣ ਬਾਰੇ ਪੁਛਿਆ, ਤਾਂ ਹਜ਼ੂਰ ਨੇ ਉਤਰ ਦਿਤਾ, "ਉਸ ਵਿਚ ਸ਼ਰਧਾ ਤੇ ਪ੍ਰੇਮ ਸੀ।"

ਸਾਖੀ ਪੂਰਨ ਹੋਈ ।੧੬੯।

---

ਸਾਖੀ ੫

# ਸਾਖੀ ਭਗਵਾਨ ਗਿਰ ਸੰਨਿਆਸੀ ਦੀ

ਭਗਵਾਨ ਗਿਰ ਸੰਨਿਆਸੀ ਗੁਰੂ ਦਰਸ਼ਨ ਹਿਤ ਆਇਆ। ਉਹਦੀ ਇੱਛਿਆ ਸੀ, ਕਿ ਗੁਰੂ ਜੀ ਉਸਨੂੰ ਚਤ੍ਰਭੁਜ (ਵਿਸ਼ਨੂੰ) ਦੇ ਰੂਪ ਵਿਚ ਦਰਸ਼ਨ ਦੇਣ। ਹਜ਼ੂਰ ਨੇ ਓਵੇਂ ਦਰਸ਼ਨ ਦਿਤਾ।

"ਮਨ ਚਿਤੁ ਬੁਧ ਗਲਤਾਨ ਜਬੀ ਦਰਸਨ ਕਰਾ।
ਪ੍ਰਭ ਸੰਖ ਚਕ੍ਰ ਅਰੁ ਗਦਾ ਪਦਮ ਕਰ ਮੋ ਧਰਾ ।੮।"

ਭਗਵਾਨ ਗਿਰ ਹਜ਼ੂਰ ਦੇ ਚਰਨੀ ਢਠਾ ਤੇ ਕਿਹਾ, ਆਪਣਾ ਸਿੱਖ ਬਣਾ ਲਵੋ। ਹਜ਼ੂਰ ਨੇ ਹੁਕਮ ਕੀਤਾ, ਕਿ ਮਿਹਰ ਚੰਦ (ਧਰਮ ਚੰਦ ਦਾ ਪੁੱਤਰ ਤੇ ਬਾਬਾ ਲਖਮੀ ਦਾਸ ਦਾ ਪੋਤਰਾ) ਪਾਸ ਜਾਉ।

ਉਹ ਮਿਹਰ ਚੰਦ ਪਾਸ ਗਿਆ। ਮਿਹਰ ਚੰਦ ਨੇ ਉਸਦਾ ਨਾਮ ਭਗਤ ਭਗਵਾਨ ਧਰ ਦਿਤਾ, ਤੇ ਉਪਦੇਸ਼ ਦੇ ਕੇ ਫਿਰ ਗੁਰੂ ਜੀ ਪਾਸ ਭੇਜਿਆ। ਗੁਰੂ ਜੀ ਨੇ ਉਸਨੂੰ

ਸਿੱਖ ਬਣਾ ਕੇ ਹੁਕਮ ਕੀਤਾ, ਕਿ ਪੂਰਬ ਦੇਸ ਜਾ ਕੇ ਸਿੱਖੀ ਦਾ ਪਰਚਾਰ ਕਰੋ।

ਸਾਖੀ ਪੂਰਨ ਹੋਈ ।੧੭੦।

---

ਸਾਖੀ ੬

# ਸਾਖੀ ਚਿੜੀ ਚਿੜੇ ਦੀ ਸਿੱਖਾਂ ਪ੍ਰਤੀ

ਸਿੱਖਾਂ ਨੇ ਸਵਾਲ ਕੀਤਾ, ਕਿ ਨਿਰਧਨ ਗੁਰੂ ਕੀ ਸੇਵਾ ਕਿਵੇਂ ਕਰੇ।

ਅੱਗੋਂ ਗੁਰੂ ਜੀ ਨੇ ਸਾਖੀ ਸੁਣਾਈ। ਸਾਡਾ ਇਕ ਸਿੱਖ ਬੜਾ ਨਿਰਧਨ ਸੀ। ਉਹਦੇ ਘਰ ਇਕ ਚਿੜੀ ਚਿੜਾ ਰਹਿੰਦੇ ਸਨ। ਉਹ ਸਿੱਖ ਮਜ਼ਦੂਰੀ ਕਰਕੇ ਥੋੜਾ ਬਹੁਤਾ ਅਨਾਜ ਲਿਆਵੇ। ਚਿੜੀ ਚਿੜਾ ਉਸ ਵਿਚੋਂ ਚੁੰਝਾਂ ਭਰ ਕੇ ਗੁਰੂ ਕੇ ਲੰਗਰ ਵਿਚ ਲਿਆ ਪਾਉਣ। ਇਸਦਾ ਫਲ, ਸਿੱਖ ਦੇ ਘਰ ਬਹੁਤ ਧਨ ਮਾਲ ਹੋ ਗਿਆ। ਛੱਪਰੀ ਢਾਹ ਕੇ ਸਿੱਖ ਨੇ ਨਵਾਂ ਘਰ ਪਾ ਲਿਆ। ਚਿੜੀ ਚਿੜਾ ਉਡ ਕੇ ਜੰਗਲ ਵਿਚ ਚਲੇ ਗਏ। ਉਸ ਸਿੱਖ ਦੀ ਅੰਸ ਲੰਗਰ ਵਿਚ ਕੁਛ ਨਾ ਪਾਵੇ। ਬਿਪਤਾ ਫਿਰ ਆ ਪਈ। ਸਭ ਧਨ ਦੌਲਤ ਬਰਬਾਦ ਹੋ ਗਿਆ। ਉਹ ਸਿੱਖ ਸਾਡੇ ਪਾਸ ਆਇਆ। ਅਸਾਂ ਉਸਨੂੰ ਚਿੜੀ ਚਿੜੇ ਦੀ ਕਥਾ ਸੁਣਾ ਕੇ ਕਿਹਾ, ਗੁਰੂ ਦੀ ਸੇਵਾ ਕਰੋ, ਫਿਰ ਧਨ ਦੌਲਤ ਮਿਲ ਜਾਏਗਾ। ਜੋ ਸਾਡੇ ਸਿੱਖਾਂ ਦੀ ਸੇਵਾ ਕਰੇ, ਅਸੀਂ ਉਸਦੇ ਸਹਾਈ ਹੁੰਦੇ ਹਾਂ।

ਸਾਖੀ ਪੂਰਨ ਹੋਈ ।੧੭੧।

---

ਸਾਖੀ ੭

# ਸਾਖੀ ਸਰਪ ਅਜਗਰ ਦੀ

ਗੁਰੂ ਜੀ ਸ਼ਕਾਰ ਖੇਡਦੇ ਇਕ ਪਹਾੜ ਪਾਸ ਪੁੱਜੇ। ਓਥੇ ਇਕ ਅਜਗਰ (ਬਹੁਤ ਵੱਡਾ) ਸੱਪ ਵੇਖਿਆ, ਜਿਸਨੂੰ ਲੱਖਾਂ ਕੀੜੀਆਂ ਖਾ ਰਹੀਆਂ ਸਨ।

"ਅਤਿ ਬਿਹਾਲ ਤੜਫੇ ਛਪਟਾਇ।
ਤਨ ਛਿਦ੍ਰ ਭਏ, ਚਿਵਟੀ ਕੀਏ ਘਾਇ।
ਤਿਸ ਦੇਖ ਸਤਗੁਰ ਜੀ ਬਾਨ ਪਰਹਾਰ।
ਕਾਟਿਓ ਸੀਸ ਸੁਭ ਲੋਕ ਸਿਧਾਰ ।੫।"

ਸਿੱਖਾਂ ਦੇ ਪੁੱਛਣ ਉਤੇ ਗੁਰੂ ਜੀ ਨੇ ਦੱਸਿਆ, "ਇਹ ਪੰਡਤ ਸੀ, ਜਗਤ-ਗੁਰੂ ਕਹਾਉਂਦਾ ਸੀ, ਪਾਖੰਡ ਕਰਕੇ ਆਪਣੇ ਸੇਵਕਾਂ ਨੂੰ ਲੁੱਟ ਲੁੱਟ ਖਾਂਦਾ ਸੀ। ਓਹਾ ਸੇਵਕ ਹੁਣ ਕੀੜੀਆਂ ਬਣ ਕੇ ਇਸਨੂੰ ਖਾ ਰਹੇ ਸਨ। ਇਸਨੂੰ ਸਾਡੇ ਦਰਸ਼ਨ ਹੋ ਗਏ, ਤੇ ਸਾਡੇ ਹੱਥੋਂ ਮਰਨ ਨਾਲ ਇਹ ਮੁਕਤ ਹੋ ਗਿਆ।"

(ਅੱਗੇ ਕੁਛ ਪੰਗਤੀਆਂ ਬੜੀਆਂ ਸੁੰਦਰ ਹਨ।)

"ਬਿਨਾ ਗਿਆਨ ਜਗ ਗੁਰੂ ਕਹਾਹੀਂ।

ਨਰਕ ਘੋਰ ਅਧਮਗਤਿ ਪਾਹੀਂ ।
ਅਰੁ ਕਾਚੇ ਗੁਰ ਕਾ ਸਿਖ ਜੁ ਹੋਈ ।
ਮਾਨੁਖ ਦੇਹ ਬ੍ਰਿਥਾ ਤਿਨ ਖੋਈ ।੧੨।
ਜੋ ਕੋਈ ਮਮ ਸਿਖ ਹੋਇ, ਪੂਜਾ ਅੰਸ ਨ ਖਾਇ ।
ਕਰ ਧਰਮ ਕਿਰਤ ਸੰਤਨ ਜਜੈ, ਮੈਂ ਤਿਸ ਕਰੋ ਸਹਾਇ ।੧੩।"

ਸਾਖੀ ਪੂਰਨ ਹੋਈ ।੧੭੨।

ਸਾਖੀ ੮

## ਸਾਖੀ ਸਾਧ ਸੇਵਾ ਲੰਗਰ ਦੀ

ਭਾਈ ਫੇਰੂ (ਫੇਰੋ) ਸੰਗਤ ਸਮੇਤ ਗੁਰ ਦਰਸ਼ਨ ਨੂੰ ਆਇਆ ਤੇ ਲੰਗਰ ਦੀ ਸੇਵਾ ਕਰਨ ਲੱਗਾ । ਗੁਰੂ ਜੀ ਨੇ ਭਾਈ ਫੇਰੂ ਨੂੰ ਹੁਕਮ ਕੀਤਾ, "ਤੂੰ ਸਾਡਾ ਪਿਆਰਾ ਸਿੱਖ ਹੈਂ । ਘਰ ਜਾ ਕੇ ਗੁਰੂ ਕਾ ਲੰਗਰ ਚਲਾ ।"

ਭਾਈ ਫੇਰੂ ਘਰ ਜਾ ਕੇ ਲੰਗਰ ਚਲਾਉਣ ਲੱਗਾ । ਇਕ ਦਿਨ ਇਕ ਗਰੀਬ ਸਿੱਖ ਆਇਆ । ਲੰਗਰ ਵਰਤ ਚੁਕਾ ਸੀ । ਭਾਈ ਫੇਰੂ ਨੇ ਉਸਨੂੰ ਇਕ ਮਿੱਸੀ ਰੋਟੀ ਲਿਆ ਕੇ ਦਿਤੀ । ਬਾਕੀ ਸਭ ਕੁਛ ਵਰਤ ਚੁਕਾ ਸੀ ।

ਸਿੱਖ ਨੇ ਅੱਗੋਂ ਕਿਹਾ,

"ਹੇ ਫੇਰੋ, ਲੰਗਰ ਕਾਣਾ ਕੀਆ ।
ਖਾਇ ਪ੍ਰਸਾਦਿ ਮੈਂ ਤ੍ਰਿਪਤ ਨ ਥੀਆ ।
ਅਉਰਨ ਕੋ ਤੁਮ ਰਸ ਕਸ ਦੀਨੇ ।
ਹਮ ਦਈ ਏਕ ਨਿਰਧਨ ਸਿਖੁ ਚੀਨੇ ।੧੫।"

ਭਾਈ ਫੇਰੂ ਨੇ ਅੱਗੋਂ ਹੱਥ ਜੋੜ ਕੇ ਕਿਹਾ,

"ਤੁਮ ਬਖਸਿਦ ਗੁਰ-ਸਿੱਖ ਹੋ, ਇਹ ਬਚਨ ਫੇਰੋ ਹੋਇ ਦਿਆਲ ।
ਮਮ ਏਕ ਆਂਖ ਕਾਣੀ ਕਰੋ, ਗੁਰ ਲੰਗਰ ਕਰੋ ਬਹਾਲ ।੧੭।"

ਸਿੱਖ ਦੇ ਬਚਨ ਨਾਲ ਭਾਈ ਫੇਰੂ ਇਕ ਅੱਖੋਂ ਕਾਣਾ ਹੋ ਗਿਆ । ਫਿਰ ਉਹ ਗੁਰਦਰਸ਼ਨ ਨੂੰ ਗਿਆ, ਤਾਂ ਗੁਰੂ ਜੀ ਬੜੇ ਪਰਸੰਨ ਹੋਏ ।

ਸਾਖੀ ਪੂਰਨ ਹੋਈ ।੧੭੩।

ਸਾਖੀ ੯

## ਸਾਖੀ ਭਾਈ ਰੂਪੇ ਦੀ

ਭਾਈ ਰੂਪਾ ਤੇ ਸਿੰਧੂ (ਸ਼ਿੱਧੂ ਜਾ ਸੰਧੂ) ਦੋਵੇਂ ਭਰਾ ਬਦਈ (ਤਖਾਣ) ਸਨ ।

"ਜਾਤ ਬਢਈ, ਦੋਊ ਵੈ ਭਾਈ ।

ਤਿਨ ਭਾਈ ਫੇਰੂ ਸੰਗਤ ਪਾਈ ।੨।"

ਇਕ ਦਿਨ ਦੋਵੇਂ ਜੰਗਲ ਵਿਚ ਲਕੜੀ ਕੱਟਣ ਗਏ, ਤੇ ਕੋਰਾ ਮਟਕਾ ਪਾਣੀ ਦਾ ਕੋਲ ਰੱਖ ਲਿਆ। ਦੁਪਹਿਰ ਸਮੇਂ ਪਿਆਸ ਲੱਗੀ, ਪਾਣੀ ਪੀਣ ਬੈਠੇ, ਤਾਂ ਪਾਣੀ ਬਹੁਤ ਠੰਢਾ ਸੀ।

"ਦੋਊ ਕਹਾ, ਜਲ ਸਤਗੁਰ ਲਾਇਕ ।
ਅਤ ਸੀਤਲ ਮੀਠਾ ਸੁਖਦਾਇਕ ।੯।
ਇਸ ਜਲ ਕੋ ਹਮ ਕਬੂੰ ਨ ਪੀਵੈਂ ।
ਭਾਵੈਂ ਮਰੇਂ, ਭਾਵੇਂ ਹਮ ਜੀਵੈ ।...੧੦।"

ਉਹ ਦੋਵੇਂ ਗੁਰੂ ਜੀ ਦਾ ਧਿਆਨ ਧਰ ਕੇ ਬੈਠ ਗਏ। ਪ੍ਰੇਮ ਖਿੱਚੇ ਗੁਰੂ ਜੀ ਆਏ। ਪਹਿਲਾਂ ਗੁਰੂ ਜੀ ਨੇ ਜਲ ਛਕਿਆ। ਫਿਰ ਉਹਨਾਂ ਨੂੰ ਨਿਹਾਲ ਕੀਤਾ, ਤੇ ਕਿਹਾ, ਹੁਣ ਘਰ ਜਾ ਕੇ ਸਿਮਰਨ ਕਰੋ।

ਸਾਖੀ ਪੂਰਨ ਹੋਈ ।੧੭੪।

——

ਸਾਖੀ ੧੦

# ਸਾਖੀ ਭਾਈ ਭਗਤੋ ਬੈਰਾੜ ਦੀ

ਭਾਈ ਭਗਤੋ (ਭਗਤੂ) ਗੁਰੂ ਕਾ ਸਿੱਖ ਸੀ। ਉਹ ਸਿੱਖਾਂ ਦੀ ਬਹੁਤ ਸੇਵਾ ਕਰਦਾ। ਇਕ ਦਿਨ ਉਹਦੇ ਮਨ ਵਿਚ ਆਈ, ਕਿ ਗਊ ਦੇ ਦੁੱਧ ਦਾ ਦਹੀਂ ਜਮਾ ਕੇ ਗੁਰੂ ਜੀ ਵਾਸਤੇ ਲੈ ਚੱਲਾਂ।

ਭਗਤੋ ਦਹੀਂ ਦਾ ਮਟਕਾ ਲੈ ਕੇ ਗੁਰੂ ਕੇ ਲੰਗਰ ਵਿਚ ਜਾ ਪੁੱਜਾ। ਗੁਰੂ ਜੀ ਨੇ ਆਪ ਦਹੀਂ ਛਕਿਆ, ਤੇ ਭਗਤੋ ਨੂੰ ਨਿਹਾਲ ਕੀਤਾ।

ਗੁਰੂ ਜੀ ਨੇ ਹੁਕਮ ਕੀਤਾ, ਕਿ ਘਰ ਵਿਚ ਸਦਾ ਲੰਗਰ ਚਲਾਓ, ਤੇ ਸੰਗਤ ਦੀ ਸੇਵਾ ਕਰੋ।

ਸਾਖੀ ਪੂਰਨ ਹੋਈ ।੧੭੫।

——

ਸਾਖੀ ੧੧.

# ਸਾਖੀ ਸੰਗਤ ਨੂੰ ਉਪਦੇਸ਼

ਵਿਸਾਖੀ ਦੇ ਮੇਲੇ ਉਤੇ ਬਹੁਤ ਸੰਗਤਾਂ ਇਕਠੀਆਂ ਹੋਈਆਂ। ਗੁਰੂ ਜੀ ਨੇ ਫੁਰਮਾਇਆ, ਕਿ ਲੰਗਰ ਵਰਤ ਜਾਣ ਪਿੱਛੋਂ ਕੋਈ ਭੁੱਖਾ ਆ ਜਾਵੇ, ਤਾਂ ਉਸਨੂੰ (ਭੋਜਨ ਛਕਾ ਕੇ) ਤ੍ਰਿਪਤ ਕਰੋ।

ਸਾਖੀ ਪੂਰਨ ਹੋਈ ।੨੭੬।

——

ਸਾਖੀ ੧੨.

# ਸਾਖੀ ਭਾਈ ਗੁੰਦੇ ਦੀ

ਭਾਈ ਗੁੰਦਾ (ਗੋਂਦਾ) ਕਾਬਲ ਦਾ ਮਸੰਦ ਦੀ।

"ਤਿਨ ਧਰਮਸਾਲ਼ ਕਾਬਲ ਮੋ ਕੀਨੀ।
ਤਾ ਕੇ ਸਿਖ ਸੰਗਤ ਆਧੀਨੀ।...੫।"
"ਇਕ ਦਿਨ ਗੁੰਦੇ ਕਰ ਇਸਨਾਨ।
ਗੁਰ ਮੂਰਤ ਹਿਰਦੇ ਧਰਾ ਧਿਆਨ।
ਦਰਸਨ ਦੇਖ ਮਗਨ ਹੋ ਰਹਾ।
ਸਤਗੁਰ ਚਰਨ ਦੋਊ ਕਰ ਗਹਾ।੭।"
"ਈਹਾ ਗੁਰ ਸਭਾ ਸਿੰਘਾਸਣ ਬੈਠੇ।
ਦੋਊ ਚਰਨ ਧਰੇ ਧਰਤੀ ਰਹੇ ਐਠੇ।
ਦੋ ਪਹਿਰ ਦਿਵਸ ਇਹ ਭਾਂਤ ਬਿਤਾਇਆ।
ਯਹ ਗੁਹਜ ਪ੍ਰੇਮ ਬਿਧ ਕਿਨਹੂੰ ਨ ਪਾਇਆ।੯।"

ਲੰਗਰ ਦਾ ਸਮਾਂ ਹੋ ਗਿਆ। ਸਿੱਖਾਂ ਵਾਰ ਵਾਰ ਬੇਨਤੀ ਕੀਤੀ, ਪਰ ਗੁਰਦੇਵ ਚੁੱਪ ਰਹੇ। ਸਾਰਾ ਦਿਨ ਬੀਤ ਗਿਆ। ਦੋ-ਕੁ ਘੜੀਆਂ ਦਿਨ ਰਹਿ ਗਿਆ, ਤਾਂ ਗੋਂਦੇ ਦੀ ਸਮਾਧੀ ਖੁੱਲ੍ਹੀ। ਫਿਰ ਗੁਰੂ ਜੀ ਉੱਠੇ, ਤਾਂ ਲੰਗਰ ਵਰਤਿਆ। ਗੁਰੂ ਜੀ ਨੇ ਦਸਿਆ, ਕਿ ਗੋਂਦੇ ਨੇ ਸਾਡੇ ਚਰਨ ਪਕੜ ਰਖੇ ਸਨ।

ਗੋਂਦਾ ਸੰਗਤ ਸਮੇਤ ਇਕ ਵਾਰ ਦਰਸ਼ਨ ਨੂੰ ਆਇਆ, ਤਾਂ ਉਹਦੇ ਸਾਥੀਆਂ ਦੱਸਿਆ, ਕਿ ਗੋਂਦਾ ਜੀ ਉਸ ਸਾਰਾ ਦਿਨ ਸਮਾਧੀ ਵਿਚ ਰਹੇ ਸਨ।

ਸਾਖੀ ਪੂਰਨ ਹੋਈ।੧੭੭।

---

ਸਾਖੀ ੧੩.

# ਸਾਖੀ ਗੁਰਬਾਣੀ ਦੀ ਮਹਿਮਾ ਦੀ

ਇਕ ਦਿਨ ਸ਼ਕਾਰ ਖੇਡਣ ਗਏ ਗੁਰੂ ਜੀ ਨੇ ਘਿਉ ਦੇ ਬਰਤਨ ਦੀ ਥਿੰਧੀ ਠੀਕਰੀ ਵੇਖ ਕੇ ਸਿੱਖਾਂ ਨੂੰ ਸਮਝਾਇਆ, "ਜਿਵੇਂ ਘਿਉ ਦਾ ਅਸਰ ਠੀਕਰੀ ਉਪਰ ਹੋ ਗਿਆ ਹੈ, ਤੇ ਇਸ ਉਪਰ ਪਾਣੀ ਨਹੀਂ ਛੋਹਿਆ, ਏਸੇ ਤਰਾਂ ਬਾਣੀ ਦਾ ਅਸਰ ਮਨ ਉਤੇ ਹੋ ਜਾਂਦਾ ਹੈ, (ਫਿਰ ਪਾਪ ਨਹੀਂ ਛੁਹ ਸਕਦਾ।)

ਸਾਖੀ ਪੂਰਨ ਹੋਈ।੧੭੮।

---

ਸਾਖੀ ੧੪,

# ਸਾਖੀ ਦਾਰਾ ਸ਼ਕੋਹ ਦੀ

ਦਾਰਾ ਸ਼ਕੋਹ, ਸ਼ਾਹ ਜਹਾਨ ਦਾ ਮਨ-ਚਾਹਿਆ ਪੁੱਤਰ ਤੇ ਮੀਆਂ ਮੀਰ ਦਾ ਮੁਰੀਦ ਸੀ। ਬਾਦਸ਼ਾਹੀ ਦਾ ਕੰਮ ਓਹਾ ਕਰਦਾ ਸੀ।

ਮੀਆਂ ਮੀਰ ਤੋਂ ਗੁਰੂ ਜੀ ਦੀ ਸਿਫ਼ਤ ਸੁਣ ਕੇ ਦਾਰਾ ਸ਼ਕੋਹ ਨੇ ਗੁਰੂ ਜੀ ਵੱਲ ਬੇਨਤੀ ਪੱਤਰ ਲਿਖਿਆ। (ਪੱਤਰ ਵਿਚ ਗੁਰੂ ਜੀ ਦੀ ਉਸਤਤ ਤੇ ਆਪਣੀ ਹਾਲਤ ਹੈ।)

ਫਿਰ ਗੁਰੂ ਜੀ ਨੇ ਦਾਰਾ ਸ਼ਕੋਹ ਨੂੰ ਹੌਸਲੇ ਭਰਿਆ ਉਤਰ ਦਿਤਾ, ਕਿ ਇਨਸਾਫ਼ ਕਰਨਾ ਹੁਕਮਰਾਨ ਦਾ ਧਰਮ ਹੈ।

ਸਾਖੀ ਪੂਰਨ ਹੋਈ।੧੭੯।

---

ਸਾਖੀ ੧੫.

# ਸਾਖੀ ਕਹਲੂਰ ਹੰਡੂਰ ਦੇ ਰਾਜੇ ਦੀ

ਕਹਿਲੂਰ ਤੇ ਹੰਡੂਰ ਦੇ ਦੋਵੇਂ ਰਾਜੇ ਗੁਰੂ ਜੀ ਦੇ ਦਰਸ਼ਨ ਨੂੰ ਆਏ। ਗੁਰੂ ਜੀ ਪਾਸ ਸਫ਼ੇਦ ਹਾਥੀ ਵੇਖਕੇ ਰਾਜਿਆਂ ਦਾ ਮਨ ਲਲਚਾ ਗਿਆ।

"ਇਹ ਸੁਏਤ ਹਾਥੀ ਮਾਗੈ, ਜੋ ਦੇਵੈ।
ਦੇਵੇ ਨਹੀ, ਤੌ ਬਲ ਕਰ ਲੇਵੈਂ।੭।"

ਗੁਰੂ ਜੀ ਨੇ ਉਹਨਾਂ ਦੇ ਦਿਲਾਂ ਦੀ ਜਾਣ ਕੇ ਆਪਣੇ ਦੋ ਪਹਿਲਵਾਨ ਬੁਲਾ ਲਏ। ਹਜ਼ੂਰ ਨੇ ਪੁਛਿਆ, "ਤੁਹਾਡੇ ਵਿਚ ਕਿੰਨਾ ਬਲ ਹੈ।"

ਉਹਨਾਂ ਉਤਰ ਦਿਤਾ,

"ਹੇ ਗੁਰ, ਇਤਨਾ ਬਲ ਹਮ ਅਹੇ।
ਜੋ ਦਿਆਲ ਆਗਿਆ ਮੁਖ ਕਹੇ।੮।
ਪ੍ਰਬਤ ਸਮੇਤ ਦੋਊ ਰਾਜ ਉਠਾਇ।
ਉਖਾੜ ਪਹਾੜ ਦੇਵੋ ਉਲਟਾਇ।
ਸੁਨਤ ਬਚਨ ਰਾਜੇ ਕੰਪਾਨੇ।
ਇਨ ਬਲ ਦਿਸ਼ਾ ਦੇਖ ਭੈ ਮਾਨੇ।੯।"

ਗੁਰੂ ਜੀ ਦਾ ਉਪਦੇਸ਼ ਸੁਣ ਕੇ ਉਹ ਸਿੱਖ ਬਣ ਕੇ ਘਰਾਂ ਨੂੰ ਵਾਪਸ ਗਏ।

(ਏਹੋ ਜੇਹੀਆਂ ਕੇਈ ਸਾਖੀਆਂ ਲੇਖਕ ਦੇਂਦਾ ਹੈ, ਜਿੰਨ੍ਹਾਂ ਪਿਛੇ ਕੋਈ ਦਲੀਲ ਨਹੀਂ।)

ਸਾਖੀ ਪੂਰਨ ਹੋਈ।੧੮੦।

---

ਸਾਖੀ ੧੬.

# ਸਾਖੀ ਗੋਇੰਦਵਾਲ ਵਿਚ ਦਾਰਾ ਸ਼ਕੋਹ ਨਾਲ ਮਿਲਾਪ

ਸੱਤਵੇਂ ਪਾਤਸ਼ਾਹ ਗੋਇੰਦਵਾਲ ਆਏ। ਇਸ਼ਨਾਨ ਕੀਤਾ, ਤੇ ਗੁਰੂ ਜੀ ਦੀ ਅੰਸ ਨੂੰ ਧਨ ਬਸਤਰ ਦਿਤੇ। ਫਿਰ ਮਹਾਰਾਜ ਖਡੂਰ ਗਏ। ਓਥੇ ਵੀ ਦੂਸਰੇ ਗੁਰੂ ਜੀ ਦੀ ਅੰਸ ਦਾ ਆਦਰ ਮਾਣ ਕੀਤਾ। ਫਿਰ ਗੁਰਦੇਵ ਗੋਇੰਦਵਾਲ ਆ ਗਏ।

ਓਧਰ ਜੰਗ ਵਿਚ ਦਾਰਾ ਸ਼ਕੋਹ ਔਰੰਗਜ਼ੇਬ ਤੋਂ ਹਾਰ ਗਿਆ।

ਦਾਰਾ ਸ਼ਕੋਹ ਗੁਰੂ ਜੀ ਨੂੰ ਗੋਇੰਦਵਾਲ ਆ ਕੇ ਮਿਲਿਆ। ਦਰਸ਼ਨ ਕਰਕੇ ਦਾਰਾ ਅਗ੍ਹਾਂਹ ਚਲਾ ਗਿਆ।

ਪਿੱਛੋਂ ਦਿੱਲੀ ਦੀ ਫ਼ੌਜ ਆਈ, ਤਾਂ ਗੁਰੂ ਜੀ ਨੇ ਘਾਟ ਬੰਦ ਕਰ ਦਿਤਾ।

"ਲਗ ਫ਼ੌਜ ਪਾਛੇ ਦਿਲੀ ਸੋ ਆਈ।
ਪਹੁੰਚੀ ਪਾਰ ਨਦੀ ਕੇ ਤਾਈ।੨੭।
ਸ੍ਰੀ ਸਤਿਗੁਰ ਘਾਟ ਬੰਦ ਕਰ ਲੀਨਾ।
ਤੋਪਖਾਨਾ ਸਨਮੁਖ ਧਰ ਦੀਨਾ।
ਦੋ ਪਹਿਰ ਲਗ ਘਾਟ ਬੰਦ ਗੁਰ ਕੀਆ।
ਕਾਹੂ ਕੋ ਉਤਰਨ ਨਹੀ ਦੀਆ।੨੮।'

ਫਿਰ ਗੁਰੂ ਜੀ ਨੇ ਰਸਤਾ ਦੇ ਦਿਤਾ।

ਗੁਰੂ ਜੀ ਨਾਲ ਉਸ ਵੇਲੇ ਪੰਦਰਾਂ ਸੌ ਅਸਵਾਰ ਸੀ। ਹਜ਼ੂਰ ਓਥੋਂ ਕੀਰਤਪੁਰ ਚਲੇ ਗਏ।

ਸਾਖੀ ਪੂਰਨ ਹੋਈ।੧੮੧।

---

ਸਾਖੀ ੧੭.

# ਸਾਖੀ ਔਰੰਗਜ਼ੇਬ ਵੱਲੋਂ ਬੁਲਾਵਾ

ਔਰੰਗਜ਼ੇਬ ਨੇ ਦਾਰੇ ਨੂੰ ਕਤਲ ਕਰਕੇ ਤਖ਼ਤ ਮੱਲਿਆ। ਕਤਲ ਤੋਂ ਪਹਿਲਾਂ ਦੋਹਾਂ ਦੇ ਸਵਾਲ ਜਵਾਬ ਹਨ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਬੁਲਾਇਆ, ਕਿ ਆਪ ਆ ਕੇ ਮੈਨੂੰ ਮਿਲੋ। ਨਾਲ ਹੀ ਗਿਲ੍ਹਾ ਕੀਤਾ, ਕਿ ਆਪ ਨੇ ਦਾਰੇ ਦੀ ਮਦਦ ਕਿਉਂ ਕੀਤੀ ਹੈ।

ਗੁਰੂ ਜੀ ਨੇ ਉਤਰ ਲਿਖ ਭੇਜਿਆ,

"ਤੁਮ ਸੋ ਹਮ ਕੋ ਨਾਹੀ ਕਛੁ ਕਾਮ।
ਰਾਖੇ ਨਹੀ ਮੁਲਖ, ਦੇਨੇ ਨਹੀ ਦਾਮ।੧੨।"

ਨਾਲ ਹੀ ਗੁਰੂ ਜੀ ਨੇ ਦਾਰੇ ਦੀ ਤਾਰੀਫ ਕੀਤੀ।

ਪੜ੍ਹ ਕੇ ਔਰੰਗਜ਼ੇਬ ਬੜਾ ਨਾਰਾਜ਼ ਹੋਇਆ।

ਔਰੰਗਜ਼ੇਬ ਨੇ ਰਾਤ ਸੁਪਨੇ ਵਿਚ ਦਾਰੇ ਦਾ ਜਲੂਸ ਵੇਖਿਆ, 'ਦਾਰਾ ਦੇ ਸਿਰ 'ਤੇ ਨੂਰੀ ਛਤਰ ਹੈ, ਫ਼ਰਿਸ਼ਤੇ ਤੇ ਹੂਰਾਂ ਉਸ ਦੀ ਸਿਫ਼ਤ ਗਾ ਰਹੇ ਹਨ।'

ਗੁੱਸੇ ਵਿਚ ਆ ਕੇ ਔਰੰਗਜ਼ੇਬ ਨੇ ਗੁਰੂ ਜੀ ਨੂੰ ਲਿਆਉਣ ਵਾਸਤੇ ਫ਼ੌਜ ਚੜ੍ਹਾ ਭੇਜੀ। ਫ਼ਜ ਦਾ ਅਫ਼ਸਰ ਪਹਿਲੇ ਪੜਾਅ ਤੇ ਹੀ ਕਿਸੇ ਰੋਗ ਨਾਲ ਮਰ ਗਿਆ। ਫਰ ਦੂਸਰਾ ਅਫ਼ਸਰ ਭੇਜਿਆ। ਉਹ ਵੀ ਰਾਹ ਵਿਚ ਹੀ ਬੀਮਾਰ ਹੋ ਕੇ ਮਰ ਗਿਆ। ਏਸੇ ਤਰਾਂ ਕਈ ਵਾਰ ਹੋਇਆ।

ਔਰੰਗਜ਼ੇਬ ਦੀ ਇਸਤਰਾਂ ਪੇਸ਼ ਨਾ ਗਈ, ਤਾਂ ਫਿਰ ਨਰਮੀ ਨਾਲ ਲਿਖਣ ਲੱਗਾ।

ਸਾਖੀ ਪੂਰਨ ਹੋਈ।੧੮।

— —

## ਸਾਖੀ ੧੯.

ਸਾਖੀ ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਨੂੰ ਬਾਦਸ਼ਾਹ ਕੋਲ ਭੇਜਿਆ। ਨਾਲ ਹੀ ਪੱਕੀ ਕੀਤੀ, ਕਿ ਕਰਾਮਾਤ ਪਰਗਟ ਨਹੀਂ ਕਰਨੀ।

ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਨੂੰ ਇਹ ਹੁਕਮ ਦੇ ਕੇ ਦਿੱਲੀ ਭੇਜਿਆ,

"ਜੋ ਪੂਛੈ, ਸੋ ਸਤ ਕਹ ਦੀਜੈ।
ਕਛੁ ਕਰਾਮਾਤ ਪ੍ਰਗਟ ਨਹੀ ਕੀਜੈ।।
ਸਿੱਧ ਪ੍ਰਗਟ ਕਰਨੀ ਜਗਤ, ਨਹੀ ਸੰਤਨ ਕੋ ਕਾਮ।
ਨਿਹਕਾਮੀ ਨਿਰਭਗਤ ਸਦਾ, ਸਾਂਤ ਸਹਜਿ ਸੁਖ ਧਾਮ।੮।"

ਦਿੱਲੀ ਪੁੱਜ ਕੇ ਸਾਹਿਜ਼ਾਦਾ ਰਾਮ ਰਾਇ ਇਕ ਬਾਗ ਵਿਚ ਉਤਰੇ। ਔਰੰਗਜ਼ੇਬ ਨੇ ਜ਼ਹਿਰ ਭਰੀ ਪੁਸ਼ਾਕ ਭੇਜੀ।

"ਬਸਤ੍ਰ ਬਨਾਇ ਕਾਤਲ ਬਿਖ ਲਾਇਆ।
ਸ੍ਰੀ ਕਰਤਾ ਪੁਰਖ ਪੁਸਾਕ ਪਠਾਇਆ।...੯।
ਦੇਖ ਪੁਸਾਕ ਮੁਸਕਾਇ ਪ੍ਰਭ, ਲੀਨੀ ਅੰਗ ਲਗਾਇ।
ਜਿਉ ਬਾਵਨ ਬਿਸੀਅਰ ਲਗੇ, ਮਿਟੇ ਗਰਲ* ਸੁਖ ਪਾਏ।੧੦।"

ਔਰੰਗਜ਼ੇਬ ਨੇ ਖੂਹ ਉਤੇ ਕੱਪੜਾ ਤਾਣ ਕੇ ਰਾਮ ਰਾਏ ਦੇ ਬੈਠਣ ਵਾਸਤੇ ਆਸਣ ਵਿਛਾਇਆ। ਰਾਮ ਰਾਏ ਜੀ ਉਸ ਉਤੇ ਇਉਂ ਜਾ ਬੈਠੇ, ਜਿਵੇਂ ਉਹ ਬੜਾ ਨਿੱਗਰ ਥਾਂ ਹੁੰਦਾ ਹੈ।

ਔਰੰਗਜ਼ੇਬ ਨੇ ਆਲਮਾਂ ਫ਼ਾਜ਼ਲਾਂ (ਮੌਲਵੀਆਂ) ਨੂੰ ਪੁਛਿਆ। ਉਹਨਾਂ ਕਿਹਾ,

---

* ਗਰਲ=ਜ਼ਹਿਰ। ਬਾਵਨ=ਬਾਵਨ ਚੰਦਨ।

"ਇਹ ਜਾਦੂ ਹੈ । ਗੁਰੂ ਨਾਨਕ ਨੇ ਮੱਕੇ ਵਿਚ ਜਾਦੂ (ਸਿਹਰ) ਕੀਤਾ ਸੀ । ਜਾਦੂ ਕਰਕੇ ਹੀ ਇਹ ਮਜ਼ਹਬ ਚਲਾਇਆ ਹੈ । ਇਸਨੂੰ ਆਪਣਾ ਖਾਣਾ ਖੁਆ ਕੇ ਆਪਣੇ ਦੀਨ ਵਿਚ ਲੈ ਆਓ, ਤਾਂ ਇਹ ਜਾਦੂ ਮਿਟ ਜਾਇਗਾ ।"

ਬਾਦਸ਼ਾਹ ਨੇ ਆਪਣਾ ਖਾਣਾ ਭੇਜਿਆ । ਰਾਮ ਰਾਏ ਨੇ ਦਰੋਗੇ ਨੂੰ ਕਿਹਾ, "ਇਸ ਤੋਂ ਪਰਦਾ ਉਠਾਓ ।"

ਪਰਦਾ ਉਠਾਇਆ, ਤਾਂ ਵਿਚ ਖਿੜੇ ਹੋਏ ਫੁੱਲ ਸਨ ।

"ਦਰੋਗੇ ਖੋਹਲ ਮੋਚਰ ਆਗੇ ਧਰਾ ।
ਫੂਲੇ ਫੂਲ ਦੇਖੇ ਨਜਰ ਜਬ ਕਰਾ । ..੨੨।"

ਰਾਮ ਰਾਏ ਨੇ ਕਿਹਾ, "ਇਹ ਫੁੱਲ ਲੈ ਜਾ ਕੇ ਬਾਦਸ਼ਾਹ ਨੂੰ ਦੇਵੋ ।"

ਫੁੱਲ ਵੇਖ ਕੇ ਬਾਦਸ਼ਾਹ ਨੇ ਵੀ ਮੰਨਿਆਂ, ਕਿ ਅੱਲਾਹ ਦਾ ਕਾਮਲ ਵਲੀ ਹੈ ।

ਬਾਦਸ਼ਾਹ ਨੇ ਰਾਮ ਰਾਏ ਪਾਸ ਜ਼ਿਆਫ਼ਤ (ਦਾਅਵਤ-ਖਾਣਾ) ਵਾਸਤੇ ਰਸਦ (ਖੰਡ, ਘਿਉ, ਆਟਾ ਤੇ ਇਕ ਬੱਕਰਾ) ਭੇਜੇ ।

ਰਾਮਰਾਏ ਦੇ ਸੇਵਕਾਂ ਨੇ ਬੱਕਰਾ ਮਾਰ ਕੇ ਸਾਫ਼ ਕੀਤਾ । ਏਨੇ ਤਕ ਬਾਦਸ਼ਾਹ ਦਾ ਪੀਰ ਵੀ ਆ ਗਿਆ । ਉਹ ਨਿੱਤ ਮਿਲਨ ਵਾਸਤੇ ਆਇਆ ਕਰਦਾ ਸੀ । ਰਾਮ ਰਾਏ ਨੇ ਕੁਛ ਸੀਧਾ ਤੇ ਬੱਕਰੇ ਦੀ ਇਕ ਲੱਤ ਉਸਨੂੰ ਦੇ ਦਿਤੀ । ਦੋਹਾਂ ਧਿਤਾਂ ਸਭ ਕੁਛ ਖਾ ਲਿਆ ।

ਰਾਮ ਰਾਏ ਨੇ ਲੰਗਰ ਵਿਚ ਕਿਹਾ, ਕਿ ਬੱਕਰੇ ਦੀਆਂ ਹੱਡੀਆਂ ਇਕੱਠੀਆਂ ਕਰ ਰੱਖਣੀਆਂ ।

ਤੁਰਕਾਂ ਨੇ ਮਿਲ ਕੇ ਬਾਦਸ਼ਾਹ ਨੂੰ ਕਿਹਾ,

"ਜੋ ਰਾਮਦਾਸ ਕਰਾਮਾਤ ਦਿਖਾਈ ।
ਯਹਿ ਸਭ ਜਾਦੂ ਸਿਹਰ ਕਰਾਈ ।
ਜੋ ਯਹ ਕਾਮਲ ਵਲੀ ਕਹਾਇ ।
ਜੋ ਬਕਰਾ ਖਾਇਆ, ਦੇ ਜਿਵਾਇ ।੩੪।"

ਬਾਦਸ਼ਾਹ ਨੇ ਰਾਮਰਾਇ ਨੂੰ ਬੁਲਾ ਕੇ ਏਹਾ ਸਵਾਲ ਰਖਿਆ । ਰਾਮ ਰਾਏ ਨੇ ਸੇਵਕ ਨੂੰ ਕਿਹਾ, "ਜਿਥੇ ਬੱਕਰੇ ਦੀਆਂ ਹੱਡੀਆਂ ਸੁਟੀਆਂ ਸਨ, ਓਥੇ ਬੱਕਰਾ ਖਲਾ ਹੈ, ਲੈ ਆਵੋ ।"

ਸੇਵਕ ਜਾ ਕੇ ਬੱਕਰਾ ਲੈ ਆਏ । ਬਾਦਸ਼ਾਹ ਨੇ ਕਿਹਾ, ਕਿ ਇਸ ਦੀਆਂ ਤਾਂ ਤਿੰਨ ਲੱਤਾਂ ਹਨ । ਰਾਮ ਰਾਏ ਨੇ ਉਤਰ ਦਿਤਾ,

"ਕਲ ਤੁਮਰੇ ਪੀਰ ਕੋ ਰਾਨ† ਪਠਾਈ ।
ਕਰ ਸਾਬਤ ਉਨ ਸੋ ਲੀਜੈ ਭਾਈ ।...੪੩।"

ਇਹ ਕਰਾਮਾਤ ਵੇਖ ਕੇ,

---

† ਲੱਤ ।

"ਭਏ ਫਿਦਵੀ* ਤਬ ਆਲਮਗੀਰ ।
ਜਾਨੇ ਵਲੀ ਕਾਮਲ ਗੁਰ ਪੀਰ ।...੪੪।"

ਬਾਦਸ਼ਾਹ ਨੇ ਜੋ ਭੇਟਾ ਧਰੀ, ਰਾਮਰਾਏ ਓਥੇ ਹੀ ਛੱਡ ਕੇ ਆ ਗਏ । ਚੰਦਰਾਵਲ ਖੇੜਾ ਪਸੰਦ ਕਰਕੇ ਆਪ ਓਥੇ ਆ ਠਹਿਰੇ ।

ਫਿਰ ਬਾਦਸ਼ਾਹ ਆਗਰੇ ਗਿਆ, ਤਾਂ ਰਾਮਰਾਏ ਨੂੰ ਵੀ ਨਾਲ ਲੈ ਗਿਆ ।

ਇਕ ਦਿਨ ਬਾਦਸ਼ਾਹ ਨੇ ਪੁਛਿਆ, "ਮੈਂ ਸੁਣਿਆਂ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ,

"ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ।
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ।...।"

(ਆਸਾ ਮ: ੧ ਪੰਨਾ ੪੬੬)

ਔਰੰਗਜ਼ੇਬ ਨੇ ਕਿਹਾ, ਕਿ ਸਾਨੂੰ ਇਸ ਉਤੇ ਗਿਲ੍ਹਾ ਹੈ । ਰਾਮ ਰਾਏ ਨੇ ਉਤਰ ਦਿਤਾ,

"ਸ੍ਰੀ ਪ੍ਰਭ ਜੀ ਕਹਾ ਸਹਜਿ ਸੁਭਾਇ ।
ਕਾਹੇ ਸੁਨ ਮਨ ਗਿਲਾ ਕਰਾਇ ।
ਮੁਸਲਮਾਨ ਪਾਕ ਨਹੀ ਜਲੇ ।
ਬੇਈਮਾਨ ਜਲ ਖਾਕ ਸੋ ਮਿਲੇ ।੫ ।
ਯਹ ਚਰਚਾ ਸੁਨੀ ਗੁਰੂ ਹਰਿ ਰਾਇ ।
ਸੁਨ ਕੀਆ ਕੋਪ, ਨਹੀ ਬਚਨ ਸੁਖਾਇ ।
ਕਰਤਾ ਪੁਰਖ ਤਹ ਸਿੱਧ ਪ੍ਰਗਟਾਈ ।
ਕਿਉ ਮਾਟੀ ਜਲਤੀ ਨਹੀਂ ਦਿਖਾਈ ।੫੫।
ਯਹਿ ਸਤਿਗੁਰ ਬਚਨ ਕਾਹੇ ਕੋ ਟਾਰਾ ।
ਅਬ ਮੋ ਕੋ ਨਹੀ ਲਗੇ ਪਿਆਰਾ ।
ਲਿਖ ਹੁਕਮਨਾਮਾ ਸਤਿਗੁਰ ਪਠਾਇਆ ।
ਤੁਮ ਭਲਾ ਨਹੀਂ ਕੀਆ, ਹਮ ਕੋ ਨਹੀਂ ਭਾਇਆ ।੫੬।"

ਗੁਰੂ ਜੀ ਦਾ ਇਹ ਹੁਕਮ ਪੜ੍ਹ ਕੇ ਰਾਮ ਰਾਏ ਮਨ ਵਿਚ ਡਰ ਗਏ । ਉਹ ਆਗਰੇ ਬਾਦਸ਼ਾਹ ਨੂੰ ਮਿਲਨ ਗਏ । ਬਾਦਸ਼ਾਹ ਨੇ ਮੱਕੇ ਦੇ ਬੇਰ ਭੇਟ ਕੀਤੇ । ਉਹ ਦੋਵੇਂ ਪੰਛੀ ਦੇ ਟੁੱਕੇ ਹੋਏ ਸਨ । ਰਾਮ ਰਾਏ ਨੇ ਕਿਹਾ, "ਇਹ ਬੇਰ ਜੂਠੇ ਹਨ । ਅਸੀਂ ਤੈਨੂੰ ਸੁਚੇ ਲਿਆ ਦੇਂਦੇ ਹਾਂ ।" ਉਹਨਾਂ ਹੱਥ ਪਸਾਰਿਆ, ਤਾਂ ਸਾਰੇ ਬੇਰ ਉਹਨਾਂ ਦੇ ਹੱਥ 'ਤੇ ਆ ਗਏ । ਉਹਨਾਂ ਬਾਦਸ਼ਾਹ ਨੂੰ ਦੇ ਦਿਤੇ । ਔਰੰਗਜ਼ੇਬ ਨੇ ਚੋਖਾ ਧਨ ਭੇਟਾ ਧਰਿਆ, ਪਰ ਰਾਮ ਰਾਏ ਨੇ ਨਾ ਲਿਆ ।

ਇਕ ਦਿਨ ਬਾਦਸ਼ਾਹ ਨਾਲ ਬਾਹਰ ਸ਼ਕਾਰ ਗਏ । ਜੰਗਲ ਵਿਚ ਬਾਰਸ਼ ਹਨੇਰੀ ਤੇ ਗੜਾ ਸ਼ੁਰੂ ਹੋ ਗਿਆ । ਬਾਦਸ਼ਾਹ ਭੱਜ ਕੇ ਰਾਮ ਰਾਏ ਕੋਲ ਆ ਗਿਆ । ਜਿਥੇ ਰਾਮ ਰਾਏ ਖਲਾ ਸੀ, ਓਥੇ ਨਾ ਮੀਂਹ, ਨਾ ਹਨੇਰੀ, ਨਾ ਗੜਾ । ਬਾਦਸ਼ਾਹ ਵੇਖ ਕੇ ਬੜਾ ਹੈਰਾਨ ਹੋਇਆ ।

---

* ਦਾਸ, ਸੇਵਕ ।

ਰਾਮਰਾਏ ਜੀ ਗੁਰੂ ਜੀ ਨੂੰ ਮਿਲਨ ਵਾਸਤੇ ਤੁਰ ਪਏ। ਕੀਰਤਪੁਰ ਬਾਰਾਂ ਕੋਹ ਦੂਰ ਰਹਿ ਗਿਆ, ਤਾਂ ਗੁਰੂ ਜੀ ਪਾਸ ਅਰਦਾਸ ਲਿਖ ਭੇਜੀ।

"ਤਬ ਸਤਗੁਰ ਜੀ ਆਖ ਪਠਾਈ।
ਤੁਮ ਸਿਧ ਪ੍ਰਗਟ ਕਰ ਕਿਉ ਦਿਖਲਾਈ।
ਅਰੁ ਬਾਨੀ ਬਚਨ ਵਾਕ ਕਿਉ ਫੇਰਾ।
ਹਮਰੀ ਰਹਿਨੀ ਜੁਗਤ ਨ ਹੇਰਾ।
ਅਰੁ ਜੋ ਕਰਾਮਾਤ ਪ੍ਰਗਟਾਈ।
ਮਾਟੀ ਤੁਰਕ ਜਲਤੀ ਨ ਦਿਖਲਾਈ।੮੦।
ਤਾ ਤੇ ਹਮ ਕੋ ਮੁਖ ਨ ਦਿਖਲਾਵੋ।
ਜਿਹ ਦਿਸ ਖੜੇ, ਤਹ ਹੀ ਚਲ ਜਾਵੋ।...੮੧।"

ਰਾਮ ਰਾਏ ਜੀ ਦਾ ਮੂੰਹ ਉਸ ਸਮੇਂ ਲਾਹੌਰ ਵੱਲ ਸੀ। ਉਹ ਲਾਹੌਰ ਚਲੇ ਗਏ। ਗੁਰੂ ਜੀ ਨੂੰ ਇਹ ਖ਼ਬਰ ਮਿਲੀ, ਤਾਂ

"ਗੁਰ ਅਚਰਜ ਚਲਤ ਸਭ ਜਗਤ ਦਿਖਾਇਆ।
ਲਿਖ ਹੁਕਮਨਾਮਾ ਲਾਹੌਰ ਪਠਾਇਆ।੮੩।
ਜ ਕੋਈ ਮਮ ਸਿੱਖ ਕਹਾਵੈ।
ਮੋਰ ਬਚਨ ਕਬਹੂੰ ਨ ਟਰਾਵੈ।
ਪੈਸਾ ਕੋਡੀ ਮਮ ਅੰਸ ਜਹ ਹੋਇ।
ਨਹੀ ਕਰਤਾ ਪੁਰਖ ਕੋ ਦੇਵੈ ਕੋਇ।੮੪।"

(ਲੇਖਕ ਬਹੁਤੇ ਥਾਂਈਂ ਰਾਮ ਰਾਏ ਵਾਸਤੇ ਸ਼ਬਦ 'ਕਰਤਾ ਪੁਰਖ' ਵਰਤਦਾ ਹੈ। ਜੋ ਸਿੱਖ ਸਿਧਾਂਤ ਦੇ ਉਲਟ ਹੈ।)

ਮਗਰ ਲਾਹੌਰ ਦੀ ਸੰਗਤ ਰਾਮ ਰਾਏ ਤੋਂ ਡਰ ਗਈ। ਉਹ ਮੋਹਰਾਂ ਤੇ ਰੁਪਏ ਭੇਟਾ ਲੈ ਕੇ ਆ ਮਿਲੇ। ਗੁਰੂ ਜੀ ਨੂੰ ਇਹ ਖ਼ਬਰ ਮਿਲੀ, ਤਾਂ ਹਜ਼ੂਰ ਨੇ ਫ਼ੁਰਮਾਇਆ, "ਲਾਹੌਰ ਦੀ ਸੰਗਤ ਨੇ ਸਾਡਾ ਬਚਨ ਨਹੀਂ ਮੰਨਿਆਂ।"

"ਯਹ ਅੰਤਰ ਕੇ ਖੋਟੇ ਆਹ।
ਹਮਰੇ ਸਿਖ ਮਿਲੇ ਇਨ ਨਾਹ।
ਸਿੱਖ ਸੋਈ, ਗੁਰ ਬਚਨਨ ਸੇਵੈ।
ਇਨ ਕੀ ਮਤ ਨ ਕਬਹੂ ਲੇਵੈ।੯੦।"

ਸਾਖੀ ਪੂਰਨ ਹੋਈ।੧੮੩।

---

ਸਾਖੀ ੧੮੪

# ਸਾਖੀ ਸਬਦ ਬਾਣੀ ਦੇ ਮਹਾਤਮ ਦੀ

ਗੁਰੂ ਜੀ ਲੇਟੇ ਹੋਏ ਸਨ। ਦੋ ਸਿੱਖ ਆਏ। ਕੋਲ ਆ ਕੇ ਉਹਨਾਂ ਗੁਰਬਾਣੀ ਦਾ

ਸ਼ਬਦ ਪੜ੍ਹਨਾ ਸ਼ੁਰੂ ਕਰ ਦਿਤਾ। ਗੁਰੂ ਜੀ ਕਾਹਲੀ ਨਾਲ ਉਠੇ, ਤਾਂ ਮੰਜੇ ਦੀ ਬਾਹੀ ਨਾਲ ਗੋਡੇ ਉਤੇ ਚੋਟ ਲਗੀ। ਗੁਰੂ ਜੀ ਨੇ ਕਿਹਾ, ਬਾਣੀ ਬ੍ਰਹਮੁ ਸਰੂਪ ਹੈ।

"ਜੋ ਗੁਰ ਭਗਤਾ ਸਿਖ ਮਮ, ਗੁਰਬਾਨੀ ਭੈ ਤਿਸ ਮਾਹਿ।
ਜਿਸ ਭੈ ਅਦਬ ਬਾਨੀ ਨਹੀ, ਸੋ ਸਿਖ ਹਮਾਰਾ ਨਾਹਿ।੧੧।"

ਸਾਖੀ ਪੂਰਨ ਹੋਈ।੧੮੪।

---

ਸਾਖੀ ੨੦.

# ਸਾਖੀ ਭਿਆਨਕ ਬਚਨ ਦੀ

ਇਕ ਦਿਨ ਗੁਰੂ ਜੀ ਪਰਬਤ ਦੇ ਕੋਲ ਉੱਚੀ ਥਾਂ 'ਤੇ ਚੋਖੀਦੇਰ ਖਲੇ ਰਹੇ। ਸਿੱਖ' ਦੇ ਪੁਛਣ ਉਤੇ ਹਜ਼ੂਰ ਨੇ ਫ਼ੁਰਮਾਇਆ,

"ਗੁਰੂ ਬਾਬੇ ਕਾ ਜਹਾਜ ਹੈ ਫੂਟਾ।
ਪੜਾ ਭਵਰ ਮੇ ਘਾਟ ਮਗ ਛੂਟਾ।।"

ਸਿੱਖਾਂ ਦੇ ਪੁਛਣ ਉਤੇ ਗੁਰਦੇਵ ਨੇ ਫ਼ੁਰਮਾਇਆ,

"ਅਬ ਮਮ ਸੰਗਤ ਭੂਲ ਭੂਲੇ ਹੈ।
ਬਸ ਲੋਭ ਅਰਥ ਧਰ ਡਿੰਭ ਪੂਜੇ ਹੈ।
ਕਾਚੀ ਪਾਚੀ ਗੁਰੂ ਕਹਾਵੈ।
ਕਛਕ ਸਿਧ ਲੋਗਨ ਦਿਖਲਾਵੈ।੯।
ਤਿਨ ਪਾਛੇ ਲਗ ਕਾਚੀ ਮਤ ਚਲਿ ਹੈ।
ਤਜੇ ਸਤ ਮਤ ਕਛੂ ਨ ਮਿਲ ਹੈ।
ਕਾਚੇ ਕੀ ਸੰਗਤ ਜਬ ਮਿਲੇ।
ਛੂਟੇ ਭਗਤ, ਕੁਮਾਰਗ ਚਲੇ।੧੦।"

ਸਿੱਖਾਂ ਨੇ ਪੁਛਿਆ, ਫਿਰ ਇਹ ਜਹਾਜ਼ ਜੁੜੇਗਾ ਕਦੋਂ।

ਗੁਰੂ ਜੀ ਨੇ ਫ਼ੁਰਮਾਇਆ, 'ਦਸਵਾਂ ਗੁਰੂ ਇਸ ਜਹਾਜ਼ ਨੂੰ ਇਕੱਠਾ ਕਰੇਗਾ।"

ਸਾਖੀ ਪੂਰਨ ਹੋਈ।੧੮੫।

---

ਸਾਖੀ ੨੧.

# ਸਾਖੀ ਜੋਤੀ ਜੋਤ ਸਮਾਉਣ ਦੀ

ਗੁਰੂ ਜੀ ਨੇ ਹੁਕਮਨਾਮੇ ਭੇਜ ਕੇ ਸੰਗਤ ਬੁਲਾ ਲਈ। ਸੰਗਤ ਵਿਚ ਹਰਿ ਕ੍ਰਿਸ਼ਨ ਜੀ ਨੂੰ ਬੁਲਾ ਲਿਆ।

"ਨਿਜ ਕਰ ਤਿਲਕ ਮਸਤਕ ਪ੍ਰਭ ਕੀਨਾ।
ਜਗ ਗੁਰਿਆਈ ਛਤ੍ਰ ਸਿਰ ਦੀਨਾ।੮।"

ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਦੇ ਕੇ, ਸੱਤਵੇਂ ਗੁਰੂ ਨੇ ਇਹ ਕੌਤਕ ਕੀਤਾ,

"ਪੁਨਿ ਸ੍ਰੀ ਸਤਿਗੁਰ ਯਹ ਬਿਧ ਭਾਈ
ਸਭ ਸਰੀਰ ਪਰ ਜੋਕ ਲਗਾਈ।
ਤਬ ਏਕ ਸੌ ਏਕ ਗਗਰਾ ਜਲੁ ਆਇਆ।
ਗੁਰ ਦੀਨ ਬੰਧ ਇਸਨਾਨ ਕਰਾਇਆ।੧੪।"

(ਜੋਕਾਂ ਕਿਉਂ ਲੁਆਈਆਂ ? ਕਵੀ ਦੀ ਕੇਵਲ ਕਲਪਨਾ ਹੈ, ਦਲੀਲ ਕੋਈ ਨਹੀਂ। ਏਹੋ ਜੇਹੀਆਂ ਮਨ-ਘੜਤ ਗੱਲਾਂ ਇਤਿਹਾਸ ਨੂੰ ਵਿਗਾੜਦੀਆਂ ਹਨ।)

"ਪੁਨਿ ਬਸਤ੍ਰ ਪਹਰ ਸਭਾ ਮੋ ਆਏ।
ਸਭ ਸੰਗਤ ਕੋ ਲੀਆ ਬੁਲਾਏ।੧੫।
ਪ੍ਰਭ ਸੰਗਤ ਕੋ ਆਗਿਆ ਕਰੀ, ਮੈ ਤਨ ਕਰੌ ਤਿਆਗ।
ਸ੍ਰੀ ਹਰਿ ਕ੍ਰਿਸ਼ਨ ਨਿਜ ਰੂਪ ਮਮ, ਤਿਨ ਚਰਨਨ ਰਸ ਲਾਗ।੧੬।"

ਗੁਰੂ ਜੀ ਚਾਦਰ ਤਾਣ ਕੇ ਜੋਤੀ ਜੋਤ ਸਮਾ ਗਏ।

"ਬਾਬਾ ਗੁਰਦਿਤਾ ਪਿਤਾ, ਰਾਜਕੌਰ ਜੀ ਮਾਤ।
ਸੁਲਖਨੀ ਪਤਿ ਹਰਿਰਾਇ ਗੁਰੂ ਹਰਿ ਕ੍ਰਿਸ਼ਨ, ਰਾਮ ਰਾਇ ਤਾਤ।"

"ਕਤਕ ਸੁਦੀ ਨਉਮੀ (੯), ਆਇਤਵਾਰ, ਘੜੀਆ ੬ ਛਿਅ, ਦਿਨ ਰਹਿੰਦੇ ਸਤਿਗੁਰ ਹਰਿਰਾਏ ਜੀ ਸਮਾਣੇ ਕੀਰਤਪੁਰ ਮੋ।"

"੧੭ ਬਰਸ (ਸਤਾਰਾਂ), ੬ ਮਾਸ (ਛੇਇ), ੧੯ ਦਿਨ (ਉੱਨੀ), ਗੁਰਿਆਈ ਵਿਚ ਸਰੀਰ ਰਖਿਆ।"

ਸਾਖੀ ਪੂਰਨ ਹੋਈ।੧੮੬।

---

# ਸਾਖੀਆਂ ਪਾਤਸ਼ਾਹੀ ੮

ਸਾਖੀ ੧.

## ਸਾਖੀ ਅੱਠਵੇਂ ਮਹਲ ਕੀ ਲੀਲਾ ਦੀ

ਗੁਰੂ ਮਹਾਰਾਜ ਦੀ ਸਿਫ਼ਤ ਸਲਾਹ ਹੈ।

"ਸੋਭਾ ਸਭਾ ਦਿਆਲ ਕੀ ਕੈਸੇ ਹੋਇ ਬਿਖੈਨ।
ਨੈਨਨ ਕੋ ਜਿਹਬਾ ਨਹੀਂ, ਨਹੀਂ ਜਿਹਬਾ ਕੋ ਨੈਨ।੯।"

ਸਾਖੀ ਪੂਰਨ ਹੋਈ।੧੮੭।

---

ਸਾਖੀ ੨.

# ਸਾਖੀ ਬਾਦਸ਼ਾਹ ਦੇ ਬੁਲਾਏ ਗੁਰੂ ਜੀ ਦਿੱਲੀ ਗਏ

ਗੁਰੂ ਜੀ ਦੀ ਬਾਲ ਲੀਲਾ ਤੇ ਸਿੱਖਾਂ ਦੀ ਸ਼ਰਧਾ ਹੈ।

ਔਰੰਗਜ਼ੇਬ ਨੇ ਹਜ਼ੂਰ ਨੂੰ ਦਿੱਲੀ ਬੁਲਾ ਭੇਜਿਆ।

"ਕਪਟ ਧਾਰ ਲਿਖ ਪ੍ਰੀਤ ਪਠਾਈ।
ਮਹਿਮਾ ਆਪ ਕੀ ਮੋ ਮਨ ਭਾਈ।
ਮਿਹਰ ਕਰੋ ਦੀਦਾਰ ਹਮ ਦੀਜੈ।
ਆਈਐ ਦਿੱਲੀ, ਸਾਂਝ ਪਤੀਜੈ।੯।"

ਗੁਰੂ ਜੀ, ਮਾਤਾ ਜੀ ਤੇ ਕੁਝ ਸਿੱਖਾਂ ਨੂੰ ਨਾਲ ਲੈ ਕੇ ਦਿੱਲੀ ਪੁਜੇ। ਔਰੰਗਜ਼ੇਬ ਨੇ ਅੱਗੋਂ ਰਾਜੇ ਨੂੰ ਭੇਜਿਆ ਹਜ਼ੂਰ ਨੂੰ ਲੈਣ ਵਾਸਤੇ।

ਰਾਣੀ ਨੇ ਪ੍ਰੀਖਿਆ ਲੈਣ ਹਿਤ ਸੋਚਿਆ, ਜੇ ਸੱਚੇ ਗੁਰੂ ਹਨ, ਤਾਂ ਮੇਰੀ ਗੋਦ ਵਿਚ ਆ ਕੇ ਬੈਠਣਗੇ।

"ਪੁਨਿ ਰਾਨੀ ਯਹ ਪਰਤਗਿਆ ਕੀਨਾ।
ਅਪਨਾ ਸਿੰਗਾਰ ਦਾਸੀ ਕੋ ਦੀਨਾ।
ਤਾ ਕੋ ਅਪਨੀ ਠੌਰ ਬਠਾਇਆ।
ਆਪ ਦਾਸੀ ਕੋ ਭੇਖ ਬਨਾਇਆ।੨੭।"

ਰਾਜਾ ਹਜ਼ੂਰ ਦੇ ਸਾਮ੍ਹਣੇ ਗਿਆ, ਤਾਂ

"ਤਬ ਭੁਜਾ ਪਸਾਰ ਦਿਆਲ ਮੁਸਕਾਏ।
ਕੂਦ ਗੋਦ ਰਾਜ਼ਾ ਕੀ ਆਏ।੩੪।"

ਇਸ ਕੌਤਕ 'ਤੇ ਰਾਜਾ ਬੜਾ ਪਰਸੰਨ ਹੋਇਆ।

ਗੁਰਦੇਵ ਰਾਜੇ ਦੇ ਰਣਵਾਸ ਪੁਜੇ, ਤਾਂ ਸਿੱਧੇ ਰਾਣੀ ਦੀ ਗੋਦ ਵਿਚ ਜਾ ਕੇ ਬੈਠੇ।

"ਪਹਿਚਾਨ ਰਾਨੀ ਲੀਨ। ਭਏ ਗੋਦ ਮਾਹਿ ਅਸੀਨ।੩੯।"

ਰਾਣੀ ਦੀ ਪ੍ਰੀਖਿਆ ਪੂਰੀ ਹੋਈ। ਰਾਜੇ ਤੇ ਰਾਣੀ ਨੇ ਗੁਰੂ ਜੀ ਦੀ ਪੂਜਾ ਕੀਤੀ।

"ਰਾਜਾ ਕੇ ਗ੍ਰਹ ਮੋ ਪ੍ਰਭ ਰਹੇ।
ਮਾਤਾ ਜੀ ਤਹਾ ਆਵਤ ਭਏ।
ਸ੍ਰੀ ਰਾਮ ਰਾਜਾ ਜੀ ਤਹਾ ਆਏ।
ਅਤ ਆਦਰ ਬਹੁ ਪ੍ਰੇਮ ਜਨਾਏ।੪੪।"

(ਰਾਮ ਰਾਜਾ, ਭਾਵ ਰਾਮ ਰਾਏ।)

ਸਾਖੀ ਪੂਰਨ ਹੋਈ।੧੮੮।

——

ਸਾਖੀ ੩.

# ਸਾਖੀ ਔਰੰਗਜ਼ੇਬ ਨਾਲ ਮਿਲਾਪ ਦੀ

ਰਾਜੇ ਨੇ ਬਾਦਸ਼ਾਹ ਕੋਲ ਗੁਰੂ ਜੀ ਦੀ ਬੜੀ ਸੋਭਾ ਕੀਤੀ। ਬਾਦਸ਼ਾਹ ਨੇ ਪ੍ਰੀਖਿਆ ਕਰਨ ਦੀ ਠਾਨੀ। ਇਕ ਪਾਸੇ ਤਾਂ ਸੁੰਦਰ ਖਿਲੌਣੇ ਰੱਖੇ, ਤੇ ਲਾਗੇ ਹੀ ਸੇਲੀ ਤੇ ਟੋਪੀ ਲੁਕਾ ਕੇ ਧਰ ਦਿਤੀ। ਸੋਚਿਆ ਇਹ, ਕਿ ਜੇ ਸੇਲੀ ਟੋਪੀ ਲੈਣਗੇ, ਤਾਂ ਸਮਝਾਂਗਾ, ਗੁਰੂ ਨਾਨਕ ਦਾ ਰੂਪ ਹਨ।

ਬਾਦਸ਼ਾਹ ਦੇ ਬੁਲਾਏ ਗੁਰੂ ਜੀ ਬਾਦਸ਼ਾਹ ਨੂੰ ਮਿਲਨ ਗਏ। ਰਾਮ ਰਾਏ ਅੱਗੋਂ ਲੈਣ ਆਇਆ।

"ਤਬ ਰਾਮ ਰਾਇ ਜੀ ਲੇਨੇ ਆਇ।
ਕਰ ਪ੍ਰੇਮ ਸਾਦਰ ਲੀਏ ਗੋਦ ਉਠਾਏ। ..੧੦।"

ਰਾਮ ਰਾਏ ਜੀ ਗੁਰੂ ਜੀ ਨੂੰ ਲੈ ਕੇ ਅੰਦਰ ਗਏ, ਤਾਂ ਔਰੰਗਜ਼ੇਬ ਵੇਖ ਕੇ ਬੜਾ ਪਰਸੰਨ ਹੋਇਆ। ਉਸਨੇ ਖਿਲੌਣਿਆਂ ਦੀਆਂ ਭਰੀਆਂ ਟੋਕਰੀਆਂ ਪੇਸ਼ ਕੀਤੀਆਂ। ਗੁਰੂ ਜੀ ਨੇ ਕੋਈ ਚੀਜ਼ ਨਾ ਛੋਹੀ। ਮਗਰ ਪਾਸੇ ਧਰੀ ਟੋਕਰੀ ਵਿਚੋਂ ਸੇਲੀ ਤੇ ਟੋਪੀ ਲੈ ਲਈ। ਮੁਖੋਂ ਫ਼ੁਰਮਾਇਆ, "ਬਾਕੀ ਚੀਜ਼ਾਂ ਸਾਡੇ ਕਿਸੇ ਕੰਮ ਨਹੀਂ।"

ਫਿਰ ਬਾਦਸ਼ਾਹ ਨੇ ਰਾਮ ਰਾਏ ਨੂੰ ਪੁਛਿਆ, "ਆਪ ਕਾਮਲ ਫ਼ਕੀਰ ਤੇ ਵੱਡੇ ਸੀ, ਫਿਰ ਗੁਰੂ ਜੀ ਨੇ ਛੋਟੇ ਨੂੰ ਗੁਰਿਆਈ ਕਿਉਂ ਦਿਤੀ ?"

"ਸ੍ਰੀ ਰਾਮ ਰਾਜਾ ਜੀ ਕਹਾ ਸਮਝਾਇ।
ਸ੍ਰੀ ਸਤਿਗੁਰ ਸਾਹਿਬ ਬੇਪਰਵਾਹ।
ਕਰ ਕਿਰਪਾ ਜਿਨਹ ਗੁਰਿਆਈ ਦੀਨੀ।
ਹਮ ਇਨ ਕੇ ਸੇਵਕ ਸਭ ਅਧੀਨੀ।੨੨।
ਕਰਾਮਾਤ ਜਾਹਰ ਹਮ ਕੀਨਾ।
ਐਤਰਾਜ ਭਏ ਪ੍ਰਭ ਪ੍ਰਬੀਨਾ।
ਇਹ ਕਾਰਨ ਹਮ ਕੋ ਤਿਲਕ ਨ ਦੀਆ।
ਸੁ ਕਾਰਜ ਸਫਲ, ਜੁ ਸਤਗੁਰ ਕੀਆ।੨੩।"

(ਔਰੰਗਜ਼ੇਬ ਨਾਲ ਗੁਰੂ ਜੀ ਦਾ ਮਿਲਾਪ, ਤੇ ਰਾਮ ਰਾਏ ਦਾ ਪ੍ਰੇਮ ਸਤਕਾਰ ਨਾਲ ਮਿਲਨਾ, ਇਹ ਦੋਵੇਂ ਗੱਲਾਂ ਬਾਕੀ ਇਤਿਹਾਸਕਾਰ ਨਹੀਂ ਮੰਨਦੇ। ਪਤਾ ਨਹੀਂ, ਸਰੂਪ ਦਾਸ ਜੀ ਨੇ ਇਹ ਕਿਸ ਆਧਾਰ 'ਤੇ ਲਿਖਿਆ ਹੈ।)

ਸਾਖੀ ਪੂਰਨ ਹੋਈ।੧੯੯।

---

ਸਾਖੀ ੪.

# ਸਾਖੀ ਜੋਤੀ ਜੋਤ ਸਮਾਉਣ ਦੀ

ਔਰੰਗਜ਼ੇਬ ਦੇ ਮਨ ਵਿਚ ਆਇਆ, ਕਿ ਅਠਵੇਂ ਗੁਰੂ ਪਾਸੋਂ ਕਰਾਮਾਤ ਵੇਖੀਏ। ਉਸ ਨੇ ਰਾਜੇ ਹੱਥ ਸੁਨੇਹਾ ਭੇਜਿਆ, ਕਿ ਗੁਰੂ ਜੀ ਦਰਸ਼ਨ ਦੇਣ।

ਰਾਜੇ ਕੋਲੋਂ ਸੁਨੇਹਾ ਸੁਣਕੇ ਗੁਰੂ ਜੀ ਨੇ ਮਾਤਾ ਜੀ ਨੂੰ ਕਿਹਾ,

"ਅਬ ਹਮਰਾ ਤੁਰਕਨ ਸੋ ਮੇਲ ਨ ਹੋਇ।
ਜੋ ਹਰ ਭਾਵੇ, ਹੋਵੇ ਸੋਇ।੧੦।
ਪੁਨ ਰਾਜਾ ਸੋ ਸਤਗੁਰ ਕਹਾ, ਕਛ ਕਾਰਨ ਦੀਸਤ ਆਹਿ।
ਪ੍ਰਗਟ ਸੀਤਲਾ ਤਨ ਭਈ, ਜਾਇ ਕਹੋ ਬਾਦਸਾਹਿ।੧੧।"

ਪੰਜਵੇਂ ਦਿਨ ਗੁਰੂ ਜੀ ਨੇ ਮਾਤਾ ਜੀ ਨੂੰ ਕਿਹਾ, "ਹੁਣ ਅਸੀਂ ਗੁਰਧਾਮ ਜਾ ਰਹੇ ਹਾਂ।"

ਸੰਗਤ ਨੇ ਪੁਛਿਆ, "ਹੁਣ ਆਪ ਜੀ ਦੀ ਜੋਤ ਕਿਸ ਵਿਚ ਪਰਗਟ ਹੋਵੇਗੀ।"

ਗੁਰੂ ਜੀ ਨੇ ਉਤਰ ਦਿਤਾ,

"ਅਬ ਜਾਇ ਦਰਸਨ ਤੁਮ ਕਰੋ ਬਕਾਲੇ।
ਤਹਾ ਰਹੇ ਬਾਬਾ ਜੀ ਦੀਨ ਦਿਆਲੇ।੧੭।"
"ਸੋਢੀ ਗੁਰ ਹਰਿ ਰਾਇ ਜੀ ਪਿਤਾ, ਸੁਲਖਨੀ ਮਾਤ।
ਬਿਸਨ ਰੂਪ ਹਰਿ ਕ੍ਰਿਸ਼ਨ ਗੁਰ, ਜਪੋ ਤਾਸ ਦਿਨ ਰਾਤ।੩੨।"

"ਸੰਮਤ ੧੭੨੧, ਚੇਤ ਸੁਦੀ ੧੪, ਬੁਧਵਾਰ, ਦੋ ਘੜੀਆਂ ਰਾਤ ਗਈ ਸ੍ਰੀ ਹਰਿ ਕ੍ਰਿਸ਼ਨ ਜੀ ਸਮਾਣੇ ਦਿੱਲੀ ਵਿਚ, ੨ ਬਰਸ, ਪੰਜ ਮਹੀਨੇ, ੨੦ ਦਿਨ ਗੁਰੂ ਹਰਿ ਕ੍ਰਿਸ਼ਨ ਜੀ ਗੁਰਿਆਈ ਵਿਚ ਸਰੀਰ ਰਖਿਆ।"

(ਅੱਗੇ ਉਸਤਤ ਹੈ।)

ਸਾਖੀ ਪੂਰਨ ਹੋਈ।੧੯੦।

---

# ਸਾਖੀਆਂ ਪਾਤਸ਼ਾਹੀ ੯

ਸਾਖੀ ੧.

# ਸਾਖੀ ਬਾਬਾ ਬਕਾਲੇ ਪਰਗਟ ਹੋਇਆ

ਅਠਵੇਂ ਪਾਤਸ਼ਾਹ ਨੇ ਫ਼ੁਰਮਾਇਆ ਸੀ,

"ਬਾਬਾ ਜੀ ਆਹਿ ਬਕਾਲੇ ਮਾਹ।
ਸਭ ਸੰਗਤ ਦਰਸਨ ਤਹਾ ਪਾਹਿ।੩।"

(ਇਹ ਖ਼ਬਰ ਸੁਣ ਕੇ ਧੀਰ ਮੱਲ ਨੇ ਬਕਾਲੇ ਆ ਗੱਦੀ ਲਾਈ।)

"ਧੀਰ ਮਲ ਪ੍ਰਗਟ ਤਹਾ ਰਹੇ।
ਬੈਠ ਸਿੰਘਾਸਨ ਪੂਜਾ ਲਏ।...੫।"
"ਗੁਰ ਤੇਗ ਬਹਾਦਰ ਜੀ ਤਹਾ ਬਸੇ।
ਰਹੇ ਗੋਪ ਆਲਿਪਤ ਆਤਮ ਰੰਗ ਰਸੇ।
ਕਾਹੂ ਕੋ ਦਰਸਨ ਨਹੀਂ ਹੋਇ।
ਰਹੇ ਇਕਾਂਤ ਤਹਾ ਪਹੁਚਤ ਕੋਇ।੭।
ਜਬ ਕਬ ਚੜ ਸਿਕਾਰ ਪ੍ਰਭ ਜਾਵੈਂ।
ਨਹੀਂ ਲਹੇ ਸਮਾ, ਕੋਊ ਦਰਸ ਨ ਪਾਵੈ।...੮।"

(ਗੁਰੂ ਤੇਗ ਬਹਾਦਰ ਜੀ ਬਕਾਲੇ ਵਿਚ ਕਠਨ ਤਪ ਕਰ ਰਹੇ ਸਨ। ਉਸ ਸਮੇਂ ਉਹਨਾਂ ਦਾ ਸ਼ਕਾਰ ਖੇਡਣ ਜਾਣਾ, ਮਨ ਨੂੰ ਜਚਦਾ ਨਹੀਂ।)

ਮਾਤਾ ਨਾਨਕੀ ਜੀ ਨੇ ਭਾਈ ਗੜ੍ਹੀਏ ਹੱਥ ਗੋਇੰਦਵਾਲ ਚਿੱਠੀ ਲਿਖ ਭੇਜੀ। ਬਾਬਾ ਮੋਹਰੀ ਜੀ ਦੇ ਪੋਤਰੇ, ਬਾਬਾ ਦੁਆਰਕਾ ਦਾਸ ਜੀ ਭਾਈ ਗੜ੍ਹੀਏ ਨਾਲ ਗਏ। ਦੋਵੇਂ ਮਾਤਾ ਨਾਨਕੀ ਜੀ ਪਾਸ ਜਾ ਪੁੱਜੇ।

ਮਾਤਾ ਜੀ ਨੇ ਸੰਗਤ ਨੂੰ ਭੋਜਨ ਕਰਨ ਬਦਲੇ ਗੜ੍ਹੀਏ ਨੂੰ ਧਨ ਦਿਤਾ।
"ਹੋਇ ਪ੍ਰਸਨ ਬਚਨ ਸਿਖ ਮਾਨਾ।
ਦੀਨਾ ਧਨ ਦਸ ਹਜਾਰ ਪ੍ਰਮਾਨਾ।...੨੩।
ਪੁਨ ਸਤਗੁਰ ਕੀ ਅੰਸ ਦੁਆਰਕਾ ਦਾਸ।
ਲੇ ਤਿਲਕ ਨਲਏਰ ਗਏ ਗੁਰ ਪਾਸ।
ਬਹੁ ਗੁਰਮੁਖ ਸਿਖ ਗੜੀਆ ਸੰਗ ਲੀਨਾ।
ਗਏ ਤਹਾ, ਜਹਾ ਪ੍ਰਭ ਆਸੀਨਾ।੨੪।"
ਬਚਨ ਬ੍ਰਿਤੰਤ ਸਭ ਕਹਾ ਸੁਨਾਏ।
ਕਰ ਬਿਨੇ ਸਿੰਘਾਸਨ ਪਰ ਬੈਠਾਏ।
ਕੁੰਕਮ* ਤਿਲਕ ਮਸਤਕ ਗੁਰ ਦੀਨਾ।
ਨਲਏਰ ਭੇਟ ਧਰ ਪੂਜਾ ਕੀਨਾ।੨੭।"

ਸਾਰੀ ਸੰਗਤ ਨੇ ਆ ਕੇ ਦਰਸ਼ਨ ਕੀਤੇ ਤੇ ਭੇਟਾ ਚੜ੍ਹਾਈ।

ਸਾਖੀ ਪੂਰਨ ਹੋਈ।੧੯੧।

---

ਸਾਖੀ ੨.

# ਮਹਿਮਾ ਨੌਮੀ ਪਾਤਸ਼ਾਹੀ ਦੀ

ਗੁਰੂ ਮਹਾਰਾਜ ਦੀ ਉਸਤਤ ਹੈ।

ਸਾਖੀ ਪੂਰਨ ਹੋਈ।੧੯੨।

---

* ਕਸਰ।

ਸਾਖੀ ੩.

# ਸਾਖੀ ਮੱਖਣ ਸ਼ਾਹ ਦੀ

ਮੱਖਣ ਸ਼ਾਹ ਬੇੜੀ ਭਰ ਕੇ ਜਾ ਰਿਹਾ ਸੀ। ਸਮੁੰਦਰ ਵਿਚ ਬੇੜੀ ਭੰਵਰ ਵਿਚ ਪੈ ਗਈ। ਮੱਖਣ ਸ਼ਾਹ ਨੇ ਸੌ ਮੋਹਰ ਸੁਖਣਾ ਸੁੱਖੀ। ਗੁਰੂ ਜੀ ਨੇ ਬੇੜੀ ਕਨਾਰੇ ਲਾ ਦਿਤੀ। ਮਾਲ ਵੇਚ ਕੇ ਮੱਖਣ ਸ਼ਾਹ ਘਰ ਆਇਆ। ਭੇਟਾ ਦੀ ਸੌ ਮੋਹਰ ਲੈ ਕੇ ਉਹ ਗੁਰ ਦਰਸ਼ਨ ਹਿਤ ਆਇਆ। ਅੱਗੇ ਦੋ ਗੱਦੀਆਂ ਵੇਖੀਆਂ।

"ਕਛੁ ਸੰਗਤ ਧੀਰ ਮਲ ਘਰ ਜਾਵੈ।
ਗੁਰ ਤੇਗ ਬਹਾਦਰ ਕਛੁ ਪੂਜਨ ਆਵੈ।੧੦।"

(ਗੁਰੂ ਤੇਗ ਬਹਾਦਰ ਜੀ ਦੇ ਗੱਦੀ ਬੈਠਣ ਤੋਂ ਪਹਿਲਾਂ ਕਵੀ ਲਿਖਦਾ ਹੈ, ਕਿ ਕੇਵਲ ਧੀਰ ਮੱਲ ਹੀ ਗੱਦੀ ਲਾ ਕੇ ਬੈਠਾ ਸੀ। ਸਵਾਲ ਹੈ, ਜੇ ਇਕਲਾ ਧੀਰ ਮੱਲ ਹੀ ਸੀ, ਤਾਂ ਸੰਗਤ ਨੂੰ ਇਹ ਭਰਮ ਕਿਵੇਂ ਪਿਆ, ਕਿ ਅਸਲੀ ਗੁਰੂ ਕੌਣ ਹੈ। ਸੋ ਜ਼ਰੂਰ ਵਧੇਰੇ ਸੋਢੀ ਗੱਦੀਆਂ ਲਾ ਕੇ ਬੈਠੇ ਹੋਣਗੇ।)

ਦੋ ਗੱਦੀਆਂ ਵੇਖਕੇ ਮੱਖਣ ਸ਼ਾਹ ਹੈਰਾਨ ਹੋਇਆ। ਉਸਨੇ ਮਨ ਵਿਚ ਧਾਰੀ, ਪਹਿਲਾਂ ਪੰਜ-ਪੰਜ ਮੋਹਰਾਂ ਧਰਾਂਗਾ। ਸੱਚਾ ਗੁਰੂ ਆਪੇ ਸੌ ਮੋਹਰ ਮੰਗ ਲਵੇਗਾ।

ਮੱਖਣ ਸ਼ਾਹ ਨੇ ਪਹਿਲਾਂ ਧੀਰ ਮੱਲ ਅੱਗੇ ਪੰਜ ਮੋਹਰਾਂ ਧਰੀਆਂ। ਉਹਨੇ ਅਸੀਸਾਂ ਦਿਤੀਆਂ ਤੇ ਨਾਲੇ ਸਿਰੋਪਾਉ ਪਗੜੀ ਦਿਤੀ।

ਫਿਰ ਮੱਖਣ ਸ਼ਾਹ ਨੇ ਗੁਰੂ ਤੇਗ ਬਹਾਦਰ ਜੀ ਅੱਗੇ ਪੰਜ ਮੋਹਰਾਂ ਜਾ ਧਰੀਆਂ। ਗੁਰੂ ਜੀ ਨੇ ਮੁਸਕਰਾ ਕੇ ਕਿਹਾ,

"ਸੁਨ ਸਿੱਖ ਡੁਬਦੀ ਨਾਉ ਤੁਮ ਹਮ ਕੰਢੇ ਦੀਨ ਲਗਾਇ।
ਕੰਧੇ ਮੁਹਿ ਘਾਸੀ ਲਗੀ, ਕਿਉ ਪੂਜਾ ਰਖੋ ਦੁਰਾਇ† ।੧੭।
ਸੌ ਮੋਹਰ ਹਮਾਰੀ ਦੀਜੈ ਪਿਆਰੇ।
ਜੋ ਮਨਸਾ ਧਾਰ ਤੁਮ ਕਾਜ ਸਵਾਰੇ।...੧੮।"

ਮੱਖਣ ਸ਼ਾਹ ਨੇ ਸੌ ਮੋਹਰ ਭੇਟਾ ਧਰੀ, ਤੇ ਕੋਠੇ ਚੜ੍ਹ ਕੇ ਪੁਕਾਰਿਆ,

"ਆਵੋ ਗੁਰਸਿਖ, ਮੈਂ ਸਤਿਗੁਰ ਲਾਧਾ।
ਜਾ ਕੀ ਮਹਿਮਾ ਅਗਮ ਅਗਾਧਾ।...੨੧।"

ਹੋਕਾ ਸੁਣ ਕੇ ਸਾਰੀ ਸੰਗਤ ਚਰਨੀ ਆ ਪਈ। ਇਕ ਦੀਪਾ ਮਸੰਦ ਧੀਰ ਮੱਲ ਕੋਲ ਰਿਹਾ। ਬਾਕੀ ਸਭ ਸੰਗਤ ਆ ਚਰਨੀ ਪਈ।

ਸਾਖੀ ਪੂਰਨ ਹੋਈ ।੧੯੩।

——

† ਲੁਕਾ ਕੇ।

ਸਾਖੀ ੪.

# ਸਾਖੀ ਧੀਰ ਮੱਲ ਦਾ ਵਿਰੋਧ

"ਸਭ ਸੰਗਤ ਜਬ ਸਤਿਗੁਰ ਮਿਲਾ।
ਤਬ ਧੀਰ ਮਲ ਜੀ ਮਨ ਮੋ ਗਿਲਾ।੨।
ਮਨ ਕਰ ਬਿਖਾਦ ਦਿੱਲੀ ਕੋ ਗਏ।
ਅਉਰੰਗਜ਼ੇਬ ਪਹਿ ਦਾਦੀ* ਭਏ।
ਲਿਖ ਬਾਦਸ਼ਾਹ ਨੇ ਤਲਬ ਪਠਾਇਆ।
ਦਿਲੀ ਕੋ ਸਤਗੁਰਹ ਬੁਲਾਇਆ।੩।"

ਆਪਣੇ ਪਰਵਾਰ (ਧੀਰ ਮੱਲ) ਦੇ ਕਲੇਸ਼ ਦੇ ਕਾਰਨ ਗੁਰੂ ਜੀ ਲੱਖੀ ਜੰਗਲ ਨੂੰ ਤੁਰ ਗਏ। ਸਿੱਖਾਂ ਨੂੰ ਤਾਰਦੇ ਹੋਏ ਗੁਰਦੇਵ ਸਾਬੋ ਕੀ ਤਲਵੰਡੀ ਕੁਛ ਸਮਾਂ ਜਾ ਟਿਕੇ। ਓਥੋਂ ਚੱਲ ਕੇ ਕੁਛ ਸਮਾਂ ਮਹਾਰਾਜ ਧਮਧਾਨ ਰਹੇ।

(ਕਵੀ, ਗੁਰੂ ਜੀ ਨੂੰ ਸ਼ਕਾਰ ਖੇਡਦੇ ਦਸਦਾ ਹੈ। ਪਰ ਜੇ ਹਜ਼ੂਰ ਦੀ ਬਾਣੀ ਨੂੰ ਮੁਖ/ਰਖ ਕੇ ਸੋਚੀਏ, ਤਾਂ ਮਹਾਰਾਜ ਦਾ ਸ਼ਕਾਰ ਖੇਡਣਾ ਅਸੰਗਤ ਜਾਪਦਾ ਹੈ। ਕਵੀ ਦੀ ਕਲਪਨਾ।)

"ਚਤੁ ਦਿਸਾ ਅਖੇੜ† ਬ੍ਰਿਤ ਕਰੇ।
ਮਹਾਬੀਰ ਸਿਖ ਸੰਗ ਚੜ੍ਹੇ।...੧੨।"

ਧਮਧਾਨ ਵਿਚ 'ਭਾਈ ਮੇਹਾ' ਜਲ ਢੋਣ ਦੀ ਸੇਵਾ ਕਰਿਆ ਕਰਦਾ।

"ਜਲ ਢੋਵਤ ਸਿਰ ਚਾਂਦੀ ਪੜੀ, ਤਿਸ ਮੋ ਪੜ ਗਏ ਜੀਵ।
ਬਿਸਰ ਗਈ ਸੁਧ ਦੇਹ ਕੀ, ਲਗੀ ਲਗਨ ਦ੍ਰਿੜ ਹੀਵ‡।੨੧।"

(ਕਵੀ ਦੀ ਕਲਪਨਾ ਵੇਖੋ।) ਮੇਹੇ ਦੇ ਸਿਰ ਵਿਚ ਜ਼ਖ਼ਮ ਹੋ ਗਿਆ ਪਾਣੀ ਢੋਂਦਿਆਂ ਢੋਂਦਿਆਂ। ਜ਼ਖ਼ਮ ਵਿਚ ਕਿਰਮ ਚੱਲ ਗਏ। ਜੇ ਕੋਈ ਕਿਰਮ ਜ਼ਖ਼ਮ ਵਿਚੋਂ ਹੇਠਾਂ ਡਿੱਗ ਪੈਂਦਾ, ਤਾਂ ਮੇਹਾ ਤਰਸ ਖਾ ਕੇ ਉਸਨੂੰ ਫਿਰ ਜ਼ਖ਼ਮ ਵਿਚ ਧਰ ਦੇਂਦਾ, (ਅਤਿ ਕਥਨੀ।) ਮਾਤਾ ਜੀ ਨੇ ਇਹ ਵੇਖਿਆ, ਤਾਂ ਗੁਰੂ ਮਹਾਰਾਜ ਪਾਸ ਹਕੀਕਤ ਦੱਸੀ। ਮਹਾਰਾਜ ਨੇ ਪਰਸੰਨ ਹੋ ਕੇ ਮੇਹੇ ਨੂੰ ਮਹੰਤ ਥਾਪਿਆ ਤੇ ਬਖ਼ਸ਼ਸ਼ ਕੀਤੀ। ਮੇਹੇ ਦਾ ਚੇਲਾ ਅਗੇ ਲਖਮੀਰ ਹੋਇਆ।

ਸਾਖੀ ਪੂਰਨ ਹੋਈ।੧੯੪।

---

ਸਾਖੀ ੫.

# ਸਾਖੀ ਔਰੰਗਜ਼ੇਬ ਨਾਲ ਮੁਲਾਕਾਤ

ਔਰੰਗਜ਼ੇਬ ਨੇ ਗੁਰੂ ਜੀ ਨੂੰ ਭਾਲ ਕੇ ਲਿਆਉਣ ਵਾਸਤੇ ਥਾਂ ਥਾਂ ਲੋਕ ਭੇਜੇ।

---

* ਫਰਯਾਦੀ। † ਸ਼ਕਾਰ ਖੇਡਣਾ। ‡ ਹਿਰਦ ਵਿਚ।

ਇਕ ਦਿਨ ਗੁਰੂ ਜੀ ਸ਼ਕਾਰ ਖੇਡਣ ਗਏ, ਦੁਪਹਿਰੇ ਇਕ ਬਿਰਛ ਥੱਲੇ ਸੌਂ ਗਏ। ਉਥੇ ਹੀ ਬਾਦਸ਼ਾਹ ਦੇ ਕਰਮਚਾਰੀ ਆ ਨਿਕਲੇ। ਗੁਰੂ ਜੀ ਉਹਨਾਂ ਨਾਲ ਦਿੱਲੀ ਜਾ ਪਹੁੰਚੇ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਨਜ਼ਰਬੰਦ ਕਰ ਦਿਤਾ। ਉਥੇ ਹੀ ਬਹੁਤ ਸਿੱਖ ਦਰਸ਼ਨ ਹਿਤ ਜਾਣ ਲਗੇ।

"ਸੁਨ ਮਹਿਮਾ ਆਲਮਗੀਰ ਰਿਸਾਇ।
ਸ੍ਰੀ ਸਤਗੁਰ ਜੀ ਕਹ ਪਠਵਾਇ।
ਤੁਮ ਹਿੰਦ ਕੇ ਗੁਰੂ ਕਹਾਵੈ।
ਕੁਛ ਹਮ ਕੋ ਕਰਾਮਾਤ ਦਿਖਲਾਵੈ।੧੯।"

ਅੱਗੋਂ ਗੁਰੂ ਜੀ ਨੇ ਫ਼ੁਰਮਾਇਆ,

"ਨਾ ਲਾਇਕ ਫਕਰ ਕੋ ਕਰਾਮਾਤ ਕਰਨਾ।
ਹੈ ਨਿਸ ਦਿਨ ਸਦਾ ਖੌਫ ਮੌਲਾ ਕੇ ਰਹਨਾ।
ਕਰਾਮਾਤ ਕਰਨਾ ਦੂਈ ਕਾ ਨਿਸਾਨ।
ਤੁਮਾਰੇ ਦਿਲੋਂ ਮੈਂ ਯਹੀ ਹੈ ਗੁਮਾਨ।
ਜਿਨੋ ਰਬ ਕੇ ਜ਼ਿਕਰ ਸੋ ਕਾਮ ਹੈ।
ਤਿਨੋ ਕੋ ਦੁਈ ਸੋ ਨ ਆਰਾਮ ਹੈ।
ਕਰੇ ਜੋ ਕਰਾਮਾਤ ਮੁਸਰਕ* ਕਹਾਵੈ।
ਜੋ ਮੁਸਰਕ ਭਇਆ, ਲਾਸਰੀਕਹਿ† ਨ ਭਾਵੈ।੨੨।...
ਤੁਮ ਕੋ ਬਾਦਸਾਹੀ ਰਬ ਦੀਨੀ।
ਦੋਨੋ ਚਸਮ ਬਰਾਬਰ ਬੀਨੀ।
ਹਿੰਦੂ ਤੁਰਕ ਕਾ ਮੌਲਾ ਏਕ।
ਕਰੋ ਮਿਹਰ ਮਨ ਧਰੋ ਬਬੇਕ।੨੪।"

ਔਰੰਗਜ਼ੇਬ ਨੇ ਇਸਦਾ ਕੋਈ ਉਤਰ ਨਾ ਦਿਤਾ।

ਸਾਖੀ ਪੂਰਨ ਹੋਈ।੧੯੫।

---

ਸਾਖੀ ੬.

# ਸਾਖੀ ਸ਼ਹੀਦੀ ਮਤੀਦਾਸ ਜੀ

ਔਰੰਗਜ਼ੇਬ ਦਾ ਭੇਜਿਆ ਇਕ ਮੌਲਵੀ ਆਇਆ। ਉਹਨੇ ਗੁਰੂ ਜੀ ਨੂੰ ਕਿਹਾ, "ਆਪ ਗੁਰੂ ਸਦਾਉਂਦੇ ਹੋ, ਤਾਂ ਕਰਾਮਾਤ ਦਿਖਾਉ।"

---

* ਰੱਬ ਦਾ ਸ਼ਰੀਕ।

† ਲਾ-ਸ਼ਰੀਕ, ਜਿਸ ਦਾ ਸ਼ਰੀਕ (ਬਰਾਬਰ ਦਾ) ਕੋਈ ਨਹੀਂ। ਈਸ਼ਵਰ।

ਗੁਰੂ ਜੀ ਨੇ ਫ਼ੁਰਮਾਇਆ,

"ਕਰਾਮਾਤ ਹੈ ਕਹਰ ਕੋ ਨਾਉ ।
ਸੰਤਨ ਕੇ ਨਹੀ ਕਹਰ ਸੁਆਉ ।੫।"

ਗੁਰੂ ਜੀ ਦੇ ਦੀਵਾਨ ਮਤੀਦਾਸ ਨੂੰ ਗੁੱਸਾ ਆ ਗਿਆ । ਉਸਨੇ ਕਿਹਾ, "ਮਹਾਰਾਜ ਸੰਤਾਂ ਦਾ ਦੋਖੀ ਬਾਦਸ਼ਾਹ ਕਰਾਮਾਤ ਵੇਖਣਾ ਚਾਹੁੰਦਾ ਹੈ, ਤਾਂ ਐਸੀ ਕਰਾਮਾਤ ਵਿਖਾਓ, ਕਿ

"ਇਨ ਕੀ ਜੋ ਉਮਤ ਹੈ ਸਾਰੀ ।
ਫੂਟੇ ਸੀਸ, ਹੋਵੈ ਬਜਗਾਰੀ† ।੯।
ਜੋ ਮਾਗੇ ਕਹਰ, ਤਿਸੁ ਕਹਰ ਦਿਖਾਵੋ ।
ਜੋ ਸਤਿਗੁਰ ਕੀ ਆਗਿਆ ਪਾਵੋ ।
ਅਬ ਮੋਰੇ ਮਨ ਦ੍ਰਿੜ ਵਿਸਵਾਸ਼ ।
ਗੁਰ ਦੋਖੀ ਕਾ ਕਰਹੋ ਨਾਸੁ ।੧੦।"

ਗੁਰਦੇਵ ਨੇ ਸੋਚਿਆ,

"ਹਰ ਜਨ ਕਰਾਮਾਤ ਨ ਦਿਖਾਵੈ ।
ਜੋ ਜੈਸਾ ਬੀਜੈ, ਸੋ ਫਲੁ ਪਾਵੈ ।
ਗਿਆਨੀ ਕਰਾਮਾਤ ਨਹੀ ਕਰੇ ।
ਬ੍ਰਹਮ ਦ੍ਰਿਸਟ ਸਭ ਉਪਰ ਧਰੇ ।੧੨।"

ਮਤੀਦਾਸ ਨੇ ਮੱਥਾ ਟੇਕਿਆ, ਤਾਂ ਗੁਰੂ ਜੀ ਨੇ ਉਸਦੇ ਸਿਰ 'ਤੇ ਹੱਥ ਧਰ ਕੇ ਸਾਰੀ ਸ਼ਕਤੀ ਖਿੱਚ ਲਈ । ਮਤੀ ਦਾਸ ਸ਼ਾਂਤ ਹੋ ਗਿਆ ।

ਗੁਰੂ ਜੀ ਨੇ ਕਿਹਾ,

"ਸੁਨ ਮਤੀਦਾਸ, ਯਹ ਗੁਹਜ ਕਹਾਨੀ ।
ਬਿਨ ਮੇ ਅਵਰੁ ਨ ਕਾਹੂ ਜਾਨੀ ।
ਇਕ ਮੁੱਠੀ ਭਾਂਗ ਬਾਬੇ ਜੀ ਲੀਨਾ ।
ਰਾਜ ਹਿੰਦ ਬਾਬਰ ਕੋ ਦੀਨਾ ।੨੦।
ਦੀਆ ਦਾਨ ਅਬ ਨਹਿ ਫਿਰੇ, ਸੀਸ ਦੇਇ ਸੋ ਲੇਇ ।
ਅੰਤ ਯਹੀ ਬਿਧ ਹੋਇ ਹੈ, ਹਮਰੇ ਨਿਜਮਤ ਏਹ ।੨੧।"

(ਸਰੂਪ ਦਾਸ ਵੀ ਇਸ ਭੁਲੇਖੇ ਵਿਚ ਹੈ, ਕਿ ਗੁਰੂ ਨਾਨਕ ਦੇਵ ਜੀ ਨੇ ਬਾਬਰ ਤੋਂ ਭੰਗ ਲੀਤੀ ਸੀ । ਕੀ ਗੁਰੂ ਮਹਾਰਾਜ ਭੰਗ ਪੀਂਦੇ ਸਨ ? ਪਰ ਗੁਰਬਾਣੀ ਤਾਂ ਇਸਦਾ ਵਿਰੋਧ ਕਰਦੀ ਹੈ । ਸਿੱਧਾਂ ਦਾ ਨਸ਼ੇ ਦਾ ਪਿਆਲਾ ਤਾਂ ਗੁਰੂ ਜੀ ਨੇ ਠੁਕਰਾ ਦਿਤਾ, ਪਰ ਬਾਬਰ ਤੋਂ ਭੰਗ ਲੈ ਲਈ ।)

ਇਹ ਸਾਰੀ ਖ਼ਬਰ ਬਾਦਸ਼ਾਹ ਤਕ ਪੁੱਜੀ, ਤਾਂ

---

† ਗੁਨਾਹਗਾਰ ।

"ਤਬ ਮਤੀਦਾਸ ਕੋ ਲੀਆ ਬੁਲਾਇ।
ਦੋ ਤਖਤੇ ਮੋ ਦੀਆ ਬੰਧਾਇ।
ਜਲਾਦਨ ਕੋ ਹੁਕਮ ਕਰਵਾਇਆ।
ਆਰੇ ਸੋ ਤਿਸੁ ਤਨ ਚੀਰਾਇਆ।੨੪।"

ਭਾਈ ਮਤੀ ਦਾਸ ਜੀ ਇਸ ਤਰਾਂ ਸ਼ਹੀਦ ਕੀਤੇ ਗਏ।

ਸਾਖੀ ਪੂਰਨ ਹੋਈ।੧੯੬।

---

ਸਾਖੀ ੭

# ਸਾਖੀ ਗੁਰੂ ਜੀ ਦੇ ਪੂਰਬ ਜਾਣ ਦੀ

(ਕਵੀ ਦੀ ਲਿਖੀ ਕਹਾਣੀ ਗੁਰੂ ਜੀ ਦੇ ਪੂਰਬ ਜਾਣ ਦੀ, ਬਾਕੀ ਇਤਿਹਾਸਕਾਰਾਂ ਨਾਲ ਨਹੀਂ ਮਿਲਦੀ। ਇਸਦੇ ਕਥਨ ਅਨੁਸਾਰ, ਮਤੀਦਾਸ ਦੀ ਸ਼ਹੀਦੀ ਤੋਂ ਪਿਛੋਂ ਗੁਰੂ ਜੀ ਪੂਰਬ ਗਏ ਹਨ।)

ਪੂਰਬ ਦੀ ਸੰਗਤ ਗੁਰੂ ਜੀ ਨੂੰ ਬਹੁਤ ਯਾਦ ਕਰਦੀ ਸੀ। ਸੋ ਗੁਰਦੇਵ ਨੇ ਪੂਰਬ ਜਾਣ ਬਿਧ ਇਉਂ ਬਣਾ ਲਈ।

ਬਾਦਸ਼ਾਹ ਨੇ 'ਕਾਮਰੂਪ' ਦੇਸ (ਆਸਾਮ) ਫ਼ਤਹਿ ਕਰਨ ਵਾਸਤੇ ਰਾਜਾ ਮਾਨ ਸਿੰਘ ਨੂੰ ਭੇਜਿਆ। ਉਹ ਬ੍ਰਹਮਪੁਤ੍ਰ ਦਰਿਆ ਦੇ ਉਰਲੇ ਕਨਾਰੇ 'ਰੰਗਾਮਾਟੀ' ਤਕ ਜਾ ਪੁੱਜਾ। ਕਾਮਰੂਪ ਦੇਸ ਦੇ ਰਾਜੇ ਨੇ ਬੇੜੀ ਵਿਚ ਇਕ ਜਾਦੂ ਦੀ ਇਸਤਰੀ ਭੇਜੀ। ਮਾਨ ਸਿੰਘ ਉਸ ਉਤੇ ਮੋਹਿਤ ਹੋ ਗਿਆ। ਇਸਤਰੀ ਨੇ ਫੁੱਲ ਪੇਸ਼ ਕੀਤਾ। ਉਹ ਫੁੱਲ ਸੁੰਘਣ ਨਾਲ ਮਾਨ ਸਿੰਘ ਪਾਗਲ ਹੋ ਗਿਆ, ਤੇ ਫਿਰ ਮਰ ਗਿਆ। ਉਸਦੀ ਫ਼ੌਜ ਹਾਰ ਕੇ ਨੱਸ ਆਈ।

(ਔਰੰਗਜ਼ੇਬ ਦੇ ਸਮੇਂ) ਰਾਜਾ ਮਾਨ ਸਿੰਘ ਦੀ ਅੰਸ ਵਿਚੋਂ ਇਕ ਰਾਣੀ ਨੇ ਪਤੀ ਨੂੰ ਭੋਜਨ ਸਮੇਂ ਸੋਨੇ ਦੇ ਚਮਚੇ ਨਾਲ ਘਿਉ ਪਰੋਸਿਆ। ਰਾਜੇ ਨੇ ਕਿਹਾ, 'ਸਾਡੀ ਕੁਲ ਦੀ ਰੀਤ ਲੋਹੇ ਦੇ ਚਮਚੇ ਵਰਤਣ ਦੀ ਹੈ। ਤੂੰ ਸੋਨੇ ਦਾ ਕਿਉਂ ਵਰਤਿਆ।'

ਰਾਣੀ ਨੇ ਤਨਜ਼ ਕੀਤਾ, "ਹੁਣ ਮਾਨ ਸਿੰਘ ਦੀ ਅੰਸ ਲੋਹੇ ਤੋਂ ਡਰਨ ਲਗ ਪਈ ਹੈ, ਇਸ ਲਈ ਸੋਨੇ ਦਾ ਵਰਤਿਆ ਹੈ।"

ਰਾਜੇ ਦੇ ਪੁੱਛਣ ਉਤੇ ਰਾਣੀ ਨੇ ਕਿਹਾ, ਕਾਮਰੂਪ ਦੇਸ ਨੂੰ ਫ਼ਤਹਿ ਕਰਨ ਵਾਸਤੇ ਜਾਣਾ ਚਾਹੀਦਾ ਹੈ।

ਰਾਜੇ ਨੇ ਕਿਹਾ, 'ਜੋ ਮਾਨ ਸਿੰਘ ਨਹੀਂ ਕਰ ਸਕਿਆ, ਮੈਂ ਕਿਵੇਂ ਕਰ ਸਕਦਾ ਹਾਂ।'

"ਤਬ ਰਾਨੀ ਰਾਜੇ ਸਮਝਾਇਆ।
ਗੁਰੂ ਤੇਗ ਬਹਾਦਰ ਦਿੱਲੀ ਆਇਆ।੩੯।
ਵੈ ਵਹੀ ਗੁਰੂ ਦੇਵਨ ਕੋ ਦੇਵ।
ਅਉਰੰਗਜ਼ੇਬ ਨਹੀਂ ਪਾਵੈ ਭੇਵ।

ਬਾਦਸਾਹ ਸੋ ਸਰਤ ਕਰੀਜੈ ।
ਸਤਗੁਰ ਕੋ ਸੰਗ ਸਹਾਇ ਮੰਗੀਜੈ ।੪੦।''

ਰਾਜੇ ਨੇ ਜਾ ਕੇ ਬਾਦਸ਼ਾਹ ਨੂੰ ਕਿਹਾ,

''ਜੋ ਸਤਿਗੁਰ ਜੀ ਸੰਗ ਦੇਹੁ ਸਹਾਇ ।
ਤੌ ਜੀਤੋ ਦੇਸ ਹਿਸਾਮ† ਕੋ ਜਾਇ ।੪੨।
ਤਬ ਆਲਮਗੀਰ ਕਹਾ, ਲੇ ਜਾਵੋ ।
ਜਿਉ ਲੇ ਜਾਵੋ, ਪੁਨ ਈਹਾ ਪਹੁੰਚਾਵੋ ।...੪੩।''

(ਭਾਵ, ਰਾਜੇ ਦੀ ਜ਼ਮਾਨਤ ਉਤੇ ਗੁਰੂ ਜੀ ਨੂੰ ਰਿਹਾ ਕੀਤਾ ਗਿਆ ।)

ਗੁਰੂ ਜੀ ਤਿਆਰ ਹੋ ਪਏ ।

ਸਾਖੀ ਪੂਰਨ ਹੋਈ ।੧੯੭।

---

ਸਾਖੀ ੮.

# ਸਾਖੀ ਪੂਰਬ ਦੀ ਯਾਤਰਾ

ਗੁਰੂ ਜੀ ਗੰਗਾ ਕਨਾਰੇ ਪੁੱਜੇ । ਨਾਲ ਸਿੱਖ ਵੀ ਸਨ । ਗੁਰੂ ਜੀ ਸ਼ਕਾਰ ਖੇਡਦੇ ਜਾਂਦੇ ।

''ਮ੍ਰਿਗ ਪੰਛੀ ਸਿਕਾਰ ਬਹੁ ਕੀਨਾ ।
ਬਾਂਟ ਤੁਰੰਗਨ ਸੰਗ ਬੰਧਲੀਨਾ ।੪।''

ਓਥੇ ਬੈਸਨੋ ਸਾਧੂ ਮਲੂਕ ਦਾਸ ਗੁਰੂ ਜੀ ਨੂੰ ਯਾਦ ਕਰਿਆ ਕਰਦਾ ਸੀ । ਜਦ ਉਸਨੇ ਸੁਣਿਆਂ, ਕਿ ਗੁਰੂ ਜੀ ਸ਼ਕਾਰ ਖੇਡਦੇ ਹਨ, ਤਾਂ ਮਨ ਵਿਚ ਸੰਕਾ ਪੈਦਾ ਹੋ ਗਿਆ, ਤੇ ਉਹਨੇ ਮਿਲਨ ਦਾ ਵਿਚਾਰ ਤਿਆਗ ਦਿਤਾ । ਉਸਨੇ ਰਸੋਈ ਤਿਆਰ ਕੀਤੀ, ਤਾਂ

''ਹਰਿ ਭੋਗ ਨਮਿਤ ਤਿਨ ਥਾਲ ਪਰੋਸਾ ।
ਦੇਖ ਰਸੋਈ ਮਨ ਭਇਆ ਰੋਸਾ ।੧੨।
ਦਾਲ ਮਾਹ ਮਾਸ ਤਿਨ ਦੇਖਾ ।
ਭਾਤ ਮਾਹ ਪੰਛੀ ਪਰ ਪੇਖਾ ।...੧੩।''

(ਉਸਨੇ ਦਾਲ ਵਿਚ ਮਾਸ, ਤੇ ਚੌਲਾਂ ਵਿਚ ਪੰਛੀ ਦਾ ਖੰਭ ਵੇਖਿਆ । ਕਰਾਮਾਤ)

ਸਾਧ ਦਾ ਸ਼ੰਕਾ ਦੂਰ ਹੋ ਗਿਆ, ਤੇ ਉਹ ਗੁਰੂ ਜੀ ਨੂੰ ਯਾਦ ਕਰਨ ਲੱਗਾ । ਗੁਰੂ ਜੀ ਨੇ ਪਾਲਕੀ ਭੇਜ ਕੇ ਮਲੂਕ ਦਾਸ ਨੂੰ ਬੁਲਾ ਲਿਆ । ਉਸਨੇ ਗੁਰੂ ਜੀ ਨੂੰ ਨਮਸਕਾਰ ਕਰਕੇ ਬਚਨ ਕੀਤਾ,

''ਮਲੂਕਾ ਪਾਪੀ ਪੇਡ ਕੋ, ਭਗਤ ਨ ਜਾਨੀ ਤੋਹ ।
ਭਗਤ ਲਿਖੀ ਥੀ ਅਵਰ ਕੋ ਪ੍ਰਭ ਧੋਖੇ ਦੀਨੀ ਮੋਹ ।੨੩।''

---

† ਆਸਾਮ ।

ਗੁਰੂ ਜੀ ਨੇ ਉਤਰ ਦਿਤਾ,

"ਸੁਨਿ ਮਲੂਕ ਹਰਿ ਕੇ ਭਗਤ, ਨਹੀ ਰਾਖੇ ਮਨ ਦ੍ਰੋਹ ।
ਭਗਤ ਲਿਖੀ ਥੀ ਅਉਰ ਕੋ, ਕਰ ਕਿਰਪਾ ਦੀਨੀ ਤੋਹ ।੨੪।"

ਮਲੂਕਾ ਨਮਸਕਾਰ ਕਰਕੇ ਚਲਾ ਗਿਆ ।

ਸਾਖੀ ਪੂਰਨ ਹੋਈ ।੧੯੭।

---

ਸਾਖੀ ੯.

# ਸਾਖੀ ਗੁਰੂ ਜੀ ਪ੍ਰਿਯਾਗ ਪੁੱਜੇ

ਰਾਜੇ ਤੇ ਸੈਨਾ ਸਮੇਤ ਗੁਰੂ ਜੀ ਪ੍ਰਿਯਾਗ ਪੁੱਜੇ । ਗੁਰੂ ਜੀ ਨੇ ਪ੍ਰਵਾਰ ਸਮੇਤ ਤ੍ਰਿਬੇਣੀ ਇਸ਼ਨਾਨ ਕੀਤਾ ਤੇ (ਲੋੜਵੰਦਾਂ ਨੂੰ) ਦਾਨ ਦਿਤਾ ।

ਉਸ ਸਮੇਂ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ,

"ਕਰ ਉਸਤਤ ਮਾਤਾ ਬਾਛਾ ਕਰੀ ।
ਮੋਹਿ ਦੀਜੇ ਦਾਨ ਦਿਆਲ ਇਹ ਘਰੀ ।
ਤੁਮਰੇ ਸੁਤ ਨਿਜ ਨੈਨਨਿ ਦੇਖੋਂ ।
ਕਰ ਦਇਆ ਦੀਜੇ ਫਲ ਜਨਮ ਬਸੇਖੋਂ ।੭।
ਤਬ ਹੋਇ ਦਿਆਲ ਸਤਗੁਰ ਮੁਖ ਭਾਖੀ ।
ਜੋ ਸਰਧਾ ਮਾਤਾ ਜੀ ਤੁਮ ਰਾਖੀ ।
ਹਰ ਭਏ ਪ੍ਰਸੰਨ ਸਫਲ ਫਲ ਦੀਨਾ ।
ਤੇਜ ਪੁੰਨ ਸੁਤ ਗਿਆਨ ਪ੍ਰਬੀਨਾ ।੮।"

ਕਈ ਦਿਨ ਪ੍ਰਿਯਾਗ (ਅਲਾਹਾਬਾਦ) ਰਹਿ ਕੇ ਗੁਰੂ ਜੀ ਬਨਾਰਸ ਪੁੱਜੇ । ਏਥੇ ਜਵਨਪੁਰ (ਜੌਨ ਪੁਰ) ਦੀ ਸੰਗਤ ਲੈ ਕੇ ਭਾਈ ਗੁਰਬਖ਼ਸ਼ ਜੀ ਦਰਸ਼ਨ ਹਿਤ ਆਏ, ਤੇ ਪ੍ਰਸੰਨ ਚਿੱਤ ਵਾਪਸ ਗਏ ।

ਸਹਸਰਾਵ ਗਾਉਂ ਵਿਚ 'ਚਾਚਾ ਫਗੋ' ਸਿੱਖ ਰਹਿੰਦਾ ਸੀ । ਉਹਨੇ ਨਵਾਂ ਮਕਾਨ ਬਣਾਇਆ, ਤੇ ਦਰਵਾਜ਼ਾ ਬੜਾ ਉਚਾ ਰਖਿਆ । ਲੋਕਾਂ ਦੇ ਪੁਛਣ 'ਤੇ ਉਹਨੇ ਕਿਹਾ, ਕਿ ਮੇਰੀ ਰੀਝ ਹੈ, ਗੁਰੂ ਜੀ ਸਮੇਤ ਕਲਗੀ ਘੋੜੇ ਉਤੇ ਅਸਵਾਰ ਘਰ ਵਿਚ ਆਉਣ ।

ਸਾਖੀ ਪੂਰਨ ਹੋਈ ।੧੯੯।

---

ਸਾਖੀ ੧੦.

# ਸਾਖੀ ਗੁਰੂ ਜੀ ਫਗੋ ਦੇ ਘਰ ਗਏ

ਕਾਸ਼ੀ (ਬਨਾਰਸ) ਤੋਂ ਚੱਲ ਕੇ ਗੁਰੂ ਜੀ ਮਿਰਜ਼ਾਪੁਰ ਠਹਿਰੇ ।

ਫਿਰ ਮਹਾਰਾਜ 'ਸਹਿਸਰਾਏ' ਪੁੱਜੇ, ਤੇ ਫੱਗੂ ਦੇ ਘਰ ਘੋੜੇ ਉਤੇ ਅਸਵਾਰ ਹੀ

ਦਾਖ਼ਲ ਹੋਏ। ਫੱਗੂ ਵੇਖ ਕੇ ਨਿਹਾਲ ਹੋਇਆ। ਉਸਨੇ ਵਿਹੜੇ ਵਿਚ ਆਸਣ ਵਿਛਾ ਦਿਤਾ। ਹਜ਼ੂਰ ਸਜ ਗਏ। ਸੰਗਤ ਇਕਤ੍ਰ ਹੋ ਗਈ। ਫੱਗੂ ਨੇ ਸਭ ਕਾਰ ਭੇਟ ਹਜ਼ੂਰ ਦੇ ਸਾਮ੍ਹਣੇ ਲਿਆ ਧਰੀ। (ਫੱਗੂ ਇਲਾਕੇ ਦਾ ਮਸੰਦ ਸੀ।) ਗੁਰੂ ਜੀ ਨੇ ਕਿਹਾ, "ਫੱਗੂ! ਅਜੇ ਕੁਛ ਹੋਰ ਵੀ ਹੈ।" ਫੱਗੂ ਨੇ ਸੋਚ ਸੋਚ ਕੇ ਵਿਹੜੇ ਵਿਚ ਖਲੀ ਬੇਰੀ ਦੇ ਬੇਰ ਭੇਟਾ ਲਿਆ ਧਰੇ। ਹਜ਼ੂਰ ਨੇ ਬੇਰਾਂ ਦੀ ਸਾਖੀ ਪੁੱਛੀ, ਤਾਂ ਫੱਗੂ ਨੇ ਇਉਂ ਸੁਣਾਈ।

"ਮਹਾਰਾਜ! ਮੈਂ ਇਕ ਸਿੱਖ ਦੇ ਘਰ ਕਾਰ-ਭੇਟ ਲੈਣ ਗਿਆ। ਸਿੱਖ ਘਰ ਨਹੀਂ ਸੀ। ਉਸਦੀ ਘਰ ਦੀ ਨੇ ਗੁੱਸੇ ਨਾਲ ਮੇਰੀ ਝੋਲੀ ਵਿਚ 'ਘੂਰ' (ਕੂੜਾ ਜਾਂ ਜੂਠ) ਦੀ ਮੁੱਠੀ ਪਾ ਦਿਤੀ। ਮੈਂ ਘਰ ਲੈ ਆਇਆ। ਉਸ ਵਿਚੋਂ ਬੇਰ ਦੀ ਗਿਟਕ ਨਿਕਲੀ। ਉਹ ਮੈਂ ਬੀਜ ਦਿਤੀ। ਇਹ ਉਸਦੇ ਬੇਰ ਹਨ।"

ਸੰਗਤਾਂ ਨੇ ਓਥੇ ਧਰਮਸਾਲ ਤੇ ਬਾਗ਼ ਬਣਾਇਆ ਸੀ। ਫਿਰ ਗੁਰੂ ਜੀ ਓਥੇ ਜਾ ਬੈਠੇ।

ਸਾਖੀ ਪੂਰਨ ਹੋਈ ।੨੦੦।

---

ਸਾਖੀ ੧੧.

## ਸਾਖੀ ਗਯਾ ਜਾਣ ਦੀ

ਗਯਾ ਪਹੁੰਚ ਕੇ ਗੁਰੂ ਜੀ ਨੇ ਫਲਗੂ ਨਦੀ ਦੇ ਕਨਾਰੇ 'ਬਾਮਨੀ ਘਾਟ' ਉਤੇ ਡੇਰਾ ਕੀਤਾ।

"ਬਿਪ ਛੇਤ੍ਰ ਕੇ ਸਭ ਮਿਲ ਆਏ।
ਜਗਿਯੋ-ਪਵੀਤ ਗੁਰ ਭੇਟ ਚੜ੍ਹਾਏ।
ਛੇਤ੍ਰ ਮਹਾਤਮ ਕੀਆ ਉਚਾਰ।
ਦਾਨ ਪੁੰਨ ਤੀਰਥ ਬਿਵਹਾਰ ।੩।
ਛੇਤ੍ਰ ਧਰਮ ਦਿਆਲ ਗੁਰ ਕੀਜੈ।
ਕਰ ਇਸਨਾਨ ਗਇਆ ਪਿੰਡ ਦੀਜੈ।
ਦੇਵ ਪਿਤ੍ਰ ਤ੍ਰਿਪਤ ਸਭ ਹੋਇ।
ਪੂਰਨ ਪੁੰਨ ਕਰੈ ਸਭ ਕੋਇ ।੪।
ਤਬ ਕਹਾ ਦਿਆਲ, ਸੁਨੋ ਬਿਪ ਸੁਜਾਨਾ।
ਤੁਮ ਤੀਰਥ ਪੁੰਨ ਪ੍ਰਤਾਪ ਨ ਜਾਨਾ।
ਫਲਗੂ ਮਾਹਿ ਪਾਉ ਜੋ ਧਰੇ।
ਦੇਵ ਪਿਤ੍ਰ ਤਿਸ ਜੈ ਜੈ ਕਰੇ।੫।"

(ਕਵੀ ਫਲਗੂ ਨਦੀ ਨੂੰ ਏਨੀ ਵਡਿਆਈ ਦੇ ਗਿਆ ਹੈ, ਕਿ ਉਸ ਵਿਚ ਪੈਰ ਪਾਉਣ ਨਾਲ ਹੀ ਸਭ ਦੇਵਤੇ ਤੇ ਪਿਤ੍ਰ ਪ੍ਰਸੰਨ ਹੋ ਜਾਂਦੇ ਹਨ। ਤੇ ਇਹ ਵਡਿਆਈ ਵੀ ਗੁਰੂ ਜੀ ਦੀ ਜ਼ਬਾਨੀ ਦਰਸਾਈ ਹੈ। ਫਿਰ ਨੇਕ ਬਣਨ ਦੀ ਕੀ ਲੋੜ ਹੈ? ਬਸ, ਫਲਗੂ

ਵਿਚ ਪੈਰ ਪਾ ਆਵੇ ।)

"ਸਭ ਬਿਪ੍ਰਨ ਬਿਨਤੀ ਕਰੀ, ਹੇ ਸਤਗੁਰ ਬਿਸਨ ਅਵਤਾਰ ।
ਜੋ ਤੁਮ ਨਾ ਕਰੋ, ਕੋਉ ਨਾ ਕਰੇ, ਹਮ ਕਿਤ ਬਿਧ ਚਲੇ ਬਿਹਾਰ ।੬।
ਗੁਰ ਬਿਪ੍ਰ ਬਿਨੀਤ ਪ੍ਰੇਮ ਪਹਚਾਨ ।
ਫਲਗੂ ਮੇਂ ਕੀਨਾ ਇਸਨਾਨ ।
ਤਬ ਬਿਪ੍ਰਨ ਕੋ ਸ੍ਰੀ ਮੁਖ ਕਹਾ ।
ਮਾਂਗ ਲੇਹੁ ਜੋ ਤੁਮ ਮਨ ਚਹਾ ।੭।"

ਲੋਭੀ ਪੰਡਤਾਂ ਨੇ ਮੰਗਿਆ,

"ਸਭ ਬਿਪ੍ਰਨ ਯਹ ਬਚਨ ਬਖਾਨਾ ।
ਦੀਜੈ ਦਾਨ ਜੋ ਸੰਗ ਨਿਜ ਆਨਾ । ...੮।"

(ਭਾਵ, ਜੋ ਕੁਛ ਵੀ ਤੁਹਾਡੇ ਕੋਲ ਹੈ, ਸਭ ਕੁਛ ਦਾਨ ਕਰ ਦਿਹੋ ।)

ਗੁਰੂ ਜੀ ਨੇ ਇਕ ਧੋਤੀ ਤੇ ਪਰਨਾ ਰਖਿਆ, ਤੇ ਬਾਕੀ ਸਭ ਕੁਛ ਧਨ, ਦੌਲਤ, ਬਸਤ੍ਰ ਘੋੜੇ, ਪਾਲਕੀ ਪੰਡਤਾਂ ਨੂੰ ਦਾਨ ਕਰ ਦਿਤਾ ।

ਲੋਭੀ ਪੰਡਤਾਂ ਨੇ ਫਿਰ ਸਲਾਹ ਮਸ਼ਵਰਾ ਕਰਕੇ ਬੇਨਤੀ ਕੀਤੀ,

"ਪੁਨ ਸਭਹਨ ਮਿਲ ਬਿਨਤੀ ਕਰੀ, ਹਮ ਲਿਖ ਮਿਲੇ ਦਿਆਲ ।
ਜੋ ਸਤਿਗੁਰ ਕਾ ਸਿਖ ਹੋਇਹ, ਸੋ ਪੂਜੈ ਪ੍ਰੀਤ ਬਿਸਾਲ ।੧੧।"

ਗੁਰੂ ਜੀ ਨੇ ਫ਼ੁਰਮਾਇਆ, "ਹੁਣ ਏਨੇ 'ਤੇ ਹੀ ਸੰਤੋਖ ਕਰੋ, ਬਹੁਤਾ ਲੋਭ ਨਾ ਕਰੋ ।"

ਗੁਰੂ ਜੀ ਅਗਾਂਹ ਪਟਨੇ ਨੂੰ ਤੁਰ ਪਏ ।

ਰਾਜਾ ਮਾਨ ਸਿੰਘ ਘੋੜੇ, ਧਨ ਤੇ ਬਸਤਰ ਲੈ ਕੇ ਹਾਜ਼ਰ ਹੋਇਆ, ਪਰ ਗੁਰੂ ਜੀ ਨੇ ਕੁਛ ਨਾ ਲਿਆ । ਸਗੋਂ ਗੁਰਦੇਵ ਨੇ ਫ਼ੁਰਮਾਇਆ,

"ਹਮਰੇ ਵਰਤਨ ਯਹੀ ਸੁਭਾਉ ।
ਸਹਜੇ ਆਵੇ, ਸਹਜੇ ਜਾਉ ।...੧੫।"

ਅਗੇ ਗੁਰੂ ਜੀ ਕੁਛ ਦਿਨ ਬੈਕੁੰਠਪੁਰ ਠਹਿਰੇ ।

ਸਾਖੀ ਪੂਰਨ ਹੋਈ ।੨੦੧।

---

ਸਾਖੀ ੧੨.

# ਸਾਖੀ ਦਸਵੇਂ ਗੁਰੂ ਦੇ ਪਰਗਟ ਹੋਣ ਦੀ

ਗੁਰੂ ਜੀ ਪਟਨੇ ਪੁੱਜੇ, ਤਾਂ ਇਕ ਸਿੱਖ ਨੇ ਆਪਣਾ ਘਰ ਭੇਟਾ ਕਰ ਦਿਤਾ, ਉਸ ਵਿਚ ਗੁਰੂ ਜੀ ਨੇ ਰਿਹਾਇਸ਼ ਕੀਤੀ । ਏਥੇ ਹੀ ਦਸਵਾਂ ਸਰੂਪ ਪਰਗਟ ਹੋਏ ।

"ਦਸਮ ਰੂਪ ਨਾਨਕ ਗੁਰੂ, ਸੁਭ ਪਟਨੇ ਨਗਰ ਪ੍ਰਕਾਸ ।

ਘਰ ਘਰ ਆਨੰਦ ਛਾਇਓ, ਜਿਮ ਬਾਵਨ ਬਨਹ ਸੁਬਾਸ ।੧੩।"

ਸਾਖੀ ਪੂਰਨ ਹੋਈ ।੨੦੨।

---

ਸਾਖੀ ੧੩.

# ਸਾਖੀ ਜੈਤਾ ਸੇਠ ਦੀ

ਜੈਤਾ ਸੇਠ ਆਲਮ ਗੰਜ ਵਿਚ ਰਹਿੰਦਾ ਸੀ, ਤੇ ਹਲਵਾਈ ਦੀ ਦੁਕਾਨ ਕਰਦਾ ਸੀ। ਉਹ ਦਿਖਾਵਾ ਨਹੀਂ ਸੀ ਕਰਦਾ, ਸਗੋਂ ਗੁਪਤ ਤੌਰ 'ਤੇ ਸਿੱਖਾਂ ਦੀ ਸੇਵਾ ਕਰਦਾ ਪੂਰੀ ਕਚੋਰੀ ਛਕਾਉਂਦਾ।

(ਉਸਦੀ ਵਡਿਆਈ ਵਿਚ ਕਵੀ ਲਿਖਦਾ ਹੈ ।)

"ਨਿਤ ਪ੍ਰਤ ਗੰਗਾ ਤਿਸ ਘਰ ਆਵੈ ।
ਇਸਨਾਨ ਕਰਾਏ, ਪਰਬਾਹ ਸਮਾਵੈ ।..੫।"

ਪਟਨੇ 'ਚ ਦਾਖ਼ਲ ਹੁੰਦਿਆਂ ਪਹਿਲਾਂ ਗੁਰੂ ਜੀ ਨੇ ਉਸੇ ਦੇ ਘਰ ਚਰਨ ਪਾਏ। ਇਕ ਦਿਨ ਸਿੱਖਾਂ ਨੇ ਪੁਛਿਆ, "ਗੁਰੂ ਜੀ ਦਾ ਉਪਦੇਸ਼ 'ਨਾਮ, ਦਾਨ, ਇਸ਼ਨਾਨ' ਦਾ ਹੈ, ਤੂੰ ਇਸ਼ਨਾਨ ਕਿਉਂ ਨਹੀਂ ਕਰਦਾ।'

ਉਹਨੇ ਉਸ ਰਾਤ ਸਿੱਖਾਂ ਨੂੰ ਘਰ ਰਖਿਆ। ਰਾਤ ਭਰ ਸ਼ਬਦ ਕੀਰਤਨ ਹੁੰਦਾ ਰਿਹਾ।

"ਪਹਰ ਰਾਤ ਪਿਛਲੀ ਜਬ ਰਹੀ।
ਗੰਗਾ ਜੀ ਤਿਸ ਗ੍ਰਹ ਆਵਤ ਭਈ ।੧ ।
ਅੰਗਨ ਮੋ ਹੌਜ ਸਪੂਰਨ ਭਰਾ ।
ਤਹਾ ਇਸਨਾਨ ਸੇਠ ਜੀ ਕਰਾ ।੧੧।"

ਜਦ ਇਹ ਗੁਪਤ ਭੇਦ ਸਿੱਖਾਂ ਵਿਚ ਪਰਗਟ ਹੋ ਗਿਆ, ਤਾਂ ਜਗਤਾ ਸੇਠ ਸਰੀਰ ਤਜ ਗਿਆ।

ਸਾਖੀ ਪੂਰਨ ਹੋਈ ।੨੦੩।

---

ਸਾਖੀ ੧੪.

# ਸਾਖੀ ਰਾਜਾ ਬਿਸਨ ਸਿੰਘ ਨਾਲ ਬੰਗਾਲ ਜਾਣ ਦੀ

(ਅਸਲ ਵਿਚ ਇਹ ਰਾਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਸੀ।)

ਰਾਜੇ ਦੇ ਨਾਲ ਗੁਰੂ ਜੀ ਬੰਗਾਲ ਵਿਚ ਮੁਗੇਰ ਨਗਰ ਜਾ ਉਤਰੇ। ਉਥੋਂ ਚੱਲ ਕੇ, ਸਿੱਖਾਂ ਨੂੰ ਦਰਸ਼ਨ ਦੇਂਦੇ ਹੋਏ, ਮਾਲਦਹ ਨਗਰ ਜਾ ਪਹੁੰਚੇ। ਓਥੇ ਇਕ ਹਲਵਾਈ ਸਿੱਖ

ਦੇ ਘਰ ਪ੍ਰਸਾਦ ਛਕਕੇ ਮਹਾਰਾਜ ਢਾਕੇ ਜਾ ਅਪੜੇ ।

"ਢਾਕੇ ਮਾਹਿ ਮਸੰਦ ਥਾ ਨਾਮ ਬੁਲਾਕੀ ਦਾਸ ।
ਵਾ ਕੀ ਮਾਤਾ ਬਿਰਧ ਅਤਿ ਗੁਰ ਦਰਸਨ ਕੀ ਆਸ ।੧੧।"

ਮਾਤਾ ਨੇ ਹੱਥੀਂ ਸੂਤ ਕੱਤ ਕੇ ਪੁਸ਼ਾਕ ਬਣਵਾਈ ਸੀ । ਗੁਰੂ ਜੀ ਉਸਦੇ ਘਰ ਗਏ, ਤੇ ਉਸਦੀ ਭੇਟਾ ਕੀਤੀ ਪੁਸ਼ਾਕ ਪਹਿਨੀ । ਮਾਈ ਨੇ ਵਰ ਮੰਗਿਆ, ਮੈਂ ਸਦਾ ਹਜ਼ੂਰ ਦੇ ਦਰਸ਼ਨ ਕਰਦੀ ਰਹਾਂ ।

ਸਾਖੀ ਪੂਰਨ ਹੋਈ ।੨੦੪।

——

ਸਾਖੀ ੧੫.

# ਸਾਖੀ ਬੁਲਾਕੀ ਦਾਸ ਤੇ ਨਥੇ ਫਕੀਰ ਦੀ

ਬੁਲਾਕੀ ਦਾਸ ਢਾਕੇ ਦੀ ਸਾਰੀ ਸੰਗਤ ਲੈ ਕੇ ਗੁਰੂ ਜੀ ਦੀ ਸ਼ਰਨ ਆਇਆ । ਗੁਰੂ ਜੀ ਨੇ ਵਰ ਦਿਤਾ,

"ਬਰ ਬਚਨ ਮੁਖਾਰਬਿੰਦ ਸੌ ਭਾਖਾ ।
ਮਮ ਸਿਖੀ ਕਾ ਕੋਠਾ ਢਾਕਾ ।੩।"

ਗੁਰੂ ਜੀ ਦੇ ਹੁਕਮ ਨਾਲ ਮਥਰਾਪੁਰ ਵਿਚ ਸਿੱਖਾਂ ਨੇ ਧਰਮਸਾਲ ਬਨਾਈ ।

ਓਥੇ ਅਲਮਸਤ ਦਾ ਪੋਤਾ ਚੇਲਾ ਨੱਥਾ ਫ਼ਕੀਰ ਰਹਿੰਦਾ ਸੀ, ਉਸਦੀ ਮਸੰਦ ਨਾਲ ਨਹੀਂ ਸੀ ਬਣਦੀ । ਮਸੰਦ ਨੇ ਸ਼ਕਾਇਤ ਕੀਤੀ, ਕਿ ਨੱਥਾ ਸਦਾ ਸਾਨੂੰ ਗਾਹਲੀਂ ਕਢਦਾ ਰਹਿੰਦਾ ਹੈ। ਗੁਰੂ ਜੀ ਨੇ ਨੱਥੇ ਨੂੰ ਬੁਲਾ ਕੇ ਪੁਛਿਆ, ਤਾਂ ਉਸਨੇ ਸਹਜ ਸੁਭਾ ਉਤਰ ਦਿਤਾ,

"ਕਹ ਨਥਾ ਸਤਗੁਰ ਸੁਜਾਨ, ਏਹੁ ਧੀ ਕੇ ਮੌੜ ਮਤਹੀਨ ।
ਇਹ ਅਰਲ ਬਰਲ ਬਾਤਾ ਬਕੇ, ਮੈਂ ਕਬਹੂੰ ਗਾਲ ਨ ਦੀਨ ।੧੧।"

ਨੱਥੇ ਦੀ ਗੱਲ ਸੁਣ ਕੇ ਗੁਰੂ ਜੀ ਬੜੇ ਹੱਸੇ । ਹਜ਼ੂਰ ਨੇ ਸਭ ਨੂੰ ਸਮਝਾਇਆ, 'ਨੱਥਾ ਮਸਤ ਫਕੀਰ ਹੈ, ਇਹਦਾ ਗੁੱਸਾ ਨਾ ਕਰਿਆ ਕਰੋ ।'

ਗੁਰੂ ਜੀ ਓਥੋਂ ਤਿਆਰ ਹੋਏ, ਤਾਂ ਮਾਈ ਨੇ ਆ ਬੇਨਤੀ ਕੀਤੀ, "ਮਹਾਰਾਜ, ਆਪ ਸਦਾ ਦਰਸ਼ਨ ਦੇਣ ਦਾ ਮੈਨੂੰ ਵਰ ਦਿਤਾ ਹੈ, ਤੇ ਹੁਣ ਆਪ ਜਾ ਰਹੇ ਹੋ ।"

ਹਜ਼ੂਰ ਨੇ ਕਿਹਾ, "ਸਾਡੀ ਤਸਵੀਰ ਬਣਵਾ ਲਵੋ, ਉਹਦੇ ਦਰਸ਼ਨ ਕਰ ਲਿਆ ਕਰਨਾ ।"

ਮੁਸੱਵਰ ਨੇ ਬਾਕੀ ਸਾਰੀ ਤਸਵੀਰ ਬਣਾ ਲਈ, ਪਰ ਚੇਹਰਾ ਨਾ ਬਣਾ ਸਕਿਆ । ਤਾਂ ਗੁਰੂ ਜੀ ਨੇ ਚੇਹਰਾ ਆਪ ਬਣਾ ਦਿਤਾ ।

"ਦੇਖ ਦਿਆਲ ਕਲਮ ਹਥ ਲੀਨਾ ।
ਨਿਜ ਹਾਥ ਸੁਧਾਰ ਸੰਪੂਰਨ ਕੀਨਾ ।...੧੮।"

ਉਹ ਤਸਵੀਰ ਗੁਰੂ ਜੀ ਨੇ ਮਾਈ ਨੂੰ ਦੇ ਦਿਤੀ।

ਸਾਖੀ ਪੂਰਨ ਹੋਈ ।੨੦੫।

---

ਸਾਖੀ ੧੬.

# ਸਾਖੀ ਗੁਰੂ ਜੀ ਰਾਨੇ ਨਾਲ ਰੰਗਾਮਾਟੀ ਗਏ

ਗੁਰਦੇਵ ਰਾਜੇ ਦੇ ਨਾਲ ਬ੍ਰਹਮਪੁੱਤਰ ਦੇ ਕਨਾਰੇ ਰੰਗਾਮਾਟੀ ਜਾ ਉਤਰੇ। ਕਾਮਰੂ (ਕਾਮਰੂਪ) ਦੇਸ ਦਾ ਰਾਜਾ ਟੂਣੇ ਜਾਦੂ ਕਰਾਉਂਦਾ ਸੀ।

ਗੁਰੂ ਜੀ ਨੇ ਰਾਜੇ ਨੂੰ ਸਮਝਾਇਆ, ਆਪਣੀ ਫ਼ੌਜ ਨੂੰ ਉਚੇ ਥਾਂ ਲੈ ਆਉ, ਨਹੀਂ ਤਾਂ ਦਰਿਆ ਰੋੜ੍ਹ ਕੇ ਲੈ ਜਾਵੇਗਾ।

ਜਿਹੜੀ ਫ਼ੌਜ ਉਚੇ ਥਾਂ ਆ ਗਈ, ਬਚ ਗਈ, ਬਾਕੀ ਰੁੜ੍ਹ ਗਈ। ਰਾਜਾ ਘਬਰਾ ਗਿਆ। ਗੁਰੂ ਜੀ ਨੇ ਉਸਨੂੰ ਧੀਰਜ ਦਿਤਾ।

ਕਾਮਰੂ ਪਤਿ ਨੇ ਬਹੁਤ ਜਾਦੂ ਟੂਣੇ ਕੀਤੇ, ਪਰ ਗੁਰੂ ਦੀ ਕਿਰਪਾ ਨਾਲ ਰਾਜੇ ਉਤੇ ਕੋਈ ਅਸਰ ਨਾ ਹੋਇਆ।

"ਪੁਨਿ ਰਾਜਾ ਇਕ ਧੋਬਨੀ ਪਠਾਈ।
ਵੈ ਮੰਤ੍ਰ ਸਕਤ ਮੋ ਅਤ ਅਧਕਾਈ।
ਬਿਰਛ ਚੜੀ ਅਕਾਸ ਮਗ ਆਵੈ।
ਸਭ ਲਸਕਰ ਕੋ ਸਕਤ ਦਿਖਾਵੈ ।੧੭।"

ਰਾਜੇ ਦੀ ਫ਼ੌਜ ਬਹੁਤ ਘਬਰਾ ਗਈ। ਉਸ ਉਤੇ ਤੋਪ ਦਾ ਗੋਲਾ ਚਲਾਉਣ, ਤਾਂ ਉਲਟਾ ਉਹ ਨਾਂ ਉਤੇ ਹੀ ਆ ਕੇ ਡਿੱਗੇ।

ਰਾਜੇ ਨੇ ਗੁਰੂ ਜੀ ਪਾਸ ਆ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ, ਚਿੰਤਾ ਨਾ ਕਰੋ। ਧੋਬਨ ਫਿਰ ਬਿਰਛ 'ਤੇ ਚੜ੍ਹ ਕੇ ਗੁਰੂ ਜੀ ਵੱਲ ਆਈ।

"ਜਬ ਦ੍ਰਿਸਟ ਪਰੀ ਪ੍ਰਭ ਦਿਆਲ ਕੀ, ਸਕੀ ਨ ਬਿਰਛ ਉਡਾਇ।
ਸਕਲ ਸਕਤ ਛੂਛੀ ਪਰੀ, ਆਇ ਲਾਗੀ ਚਰਨਨ ਧਾਇ ।੨੬।"

ਗੁਰੂ ਜੀ ਨੇ ਹੁਕਮ ਕੀਤਾ, "ਰਾਜੇ ਨੂੰ ਬੁਲਾ। ਅਸੀਂ ਦੋਹਾਂ ਦੀ ਸੁਲ੍ਹਾ ਕਰਾ ਦੇਂਦੇ ਹਾਂ।"

ਸਾਖੀ ਪੂਰਨ ਹੋਈ ।੨੦੬।

---

ਸਾਖੀ ੧੭.

# ਸਾਖੀ ਦੋਹਾਂ ਰਾਜਿਆਂ ਦੀ ਸੁਲ੍ਹਾ ਕਰਾਈ

ਰਾਜਾ ਬਿਸ਼ਨ ਸਿੰਘ ਨੇ ਬੇਨਤੀ ਕੀਤੀ ਮਹਾਰਾਜ ਅਗੇ, ਕਿ ਮੈਂ ਸਫਲ ਕਿਵੇਂ ਹੋਵਾਂਗਾ।

"ਸੁ ਬਿਗਸ ਦਿਆਲ ਜੀ ਬਚਨ ਉਚਾਰਾ ।
ਸੁਨ ਰਾਜਾ, ਕਾਮ ਕਠਨ ਅਤਿ ਭਾਰਾ ।
ਕਾਮਖਿਆ ਦੇਵੀ ਬਰ ਤਿਹ ਦੀਨਾ ।
ਅਬਚਲ ਰਾਜ ਨਿਤ ਹੋਇ ਨਵੀਨਾ ।੪।
ਦੇਬੀ ਬਰ ਮੇਟੇ ਨਹੀਂ ਕੋਇ ।
ਬਿਨ ਮੇਟੇ ਕਾਰਜ ਨਹੀਂ ਹੋਇ ।...੫।"

ਆਸਾਮ ਦਾ ਰਾਜਾ ਦੇਵੀ ਦੀ ਚੌਕੀ ਉਤੇ ਸ਼ਸਤ੍ਰ ਬਸਤ੍ਰ ਧਰ ਕੇ ਸੌਂ ਗਿਆ । ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਸ਼ਸਤ੍ਰ ਬਸਤ੍ਰ ਮੰਗਾ ਲਏ । ਰਾਜਾ ਸ਼ਸਤ੍ਰ ਬਸਤ੍ਰ ਗ਼ਾਇਬ ਵੇਖ ਕੇ ਡਰ ਗਿਆ ।

"ਤਬ ਰਾਨੀ ਅਤ ਸੀਘ੍ਰ ਦੇਵੀ ਮੰਦਰ ਗਈ ।
ਕਰ ਪੂਜਾ ਪੜ ਅਸਤੋਤ੍ਰ ਲੀਨ ਧਿਆਨੇ ਭਈ ।
ਹੋਇ ਦੇਬੀ ਪ੍ਰਗਟ ਪ੍ਰਤਖ ਬਚਨ ਰਾਨੀ ਕਹਿਆ ।
ਹੋ ਤੁਮ ਚਿੰਤਾ ਮਤ ਕਰੋ ਬਿਘਨ ਨਹੀ ਕਛੁ ਭਇਆ ।੧੨।"

(ਵਾਹ ਭਈ ! ਏਥੇ ਰਾਨੀ ਨੇ ਤਾਂ ਦਸਾਂ ਮਿੰਟਾਂ ਵਿਚ ਦੇਵੀ ਪਰਗਟ ਕਰ ਲਈ, ਤੇ ਗੁਰੂ ਗੋਬਿੰਦ ਸਿੰਘ ਜੀ ਵਾਸਤੇ ਕਵੀ ਨੇ ਬੜਾ ਚਿਰ ਲਾ ਦਿਤਾ । ਕੇਵਲ ਕਲਪਨਾ ।)

ਦੇਵੀ ਨੇ ਕਿਹਾ, 'ਚਿੰਤਾ ਨਾ ਕਰੋ । ਸ਼ਸਤਰ ਬਸਤਰ ਗੁਰੂ ਜੀ ਨੇ ਮੰਗਵਾ ਲਏ ਹਨ । ਤੂੰ ਰਾਜੇ ਨੂੰ ਨਾਲ ਲੈ ਕੇ ਗੁਰੂ ਜੀ ਦੀ ਚਰਨੀ ਜਾ ਪਉ ।'

ਰਾਣੀ ਰਾਜੇ ਨੂੰ ਨਾਲ ਲੈ ਕੇ ਨਦੀ ਪਾਰ ਗੁਰਦੇਵ ਦੇ ਚਰਨੀ ਜਾ ਪਈ ।

"ਜਬ ਰਾਨੀ ਰਾਜਾ ਆਇ ਕਰਿ ਸਤਗੁਰ ਦਰਸਨ ਕੀਨ ।
ਕਿਰਪਾ ਕਰੀ ਦਿਆਲ ਪ੍ਰਭ ਸਫਲ ਮਨੋਰਥ ਦੀਨ ।੧੬।"

ਗੁਰੂ ਜੀ ਨੇ ਉਹਨਾਂ ਨੂੰ ਧੀਰਜ ਦਿਤਾ, ਤੇ ਓਥੇ ਖੰਜਰ ਗੱਡ ਕੇ ਗਾਉਂ ਵਸਾਇਆ, ਨਾਮ 'ਖੰਜ਼ਰ ਗਾਉਂ' ਰਖਿਆ ।

ਅਗਲੇ ਦਿਨ ਗੁਰੂ ਜੀ ਰਾਜਾ ਬਿਸਨ ਸਿੰਘ ਨੂੰ ਨਾਲ ਲੈ ਕੇ ਨਦੀ ਪਾਰ ਜਾ ਮਿਲੇ, ਤੇ ਦੋਹਾਂ ਰਾਜਿਆਂ ਦੀ ਸੁਲ੍ਹਾ ਕਰਾ ਦਿਤੀ ।

ਹਿਮਾਮ (ਆਸਾਮ) ਦੇ ਰਾਜੇ ਨੇ ਨਸ਼ਾਨੀ ਮੰਗੀ, ਤਾਂ ਗੁਰੂ ਜੀ ਨੇ ਬਿਰਛ ਵਿਚ ਤੀਰ ਮਾਰ ਕੇ ਕਿਹਾ, ਇਸਦੀ ਪੂਜਾ ਕਰਿਆ ਕਰਨੀ ।

ਰਾਜੇ ਨੇ ਬਾਦਸ਼ਾਹ ਵੱਲ ਫ਼ਤਹਿ ਦੀ ਖ਼ਬਰ ਲਿਖ ਭੇਜੀ, ਤੇ ਆਪ ਵਾਪਸ ਮੁੜ ਪਿਆ ।

"ਚਲਤ ਚਲਤ ਪਟਨੇ ਜਬ ਆਏ ।
ਗੰਗ-ਤੀਰ ਡੇਰੇ ਸਭ ਛਾਏ ।
ਨਿਜ ਮੰਦਰ ਸਤਗੁਰ ਜੀ ਗਏ ।
ਕੇਤਕ ਕਾਲ ਰਾਜਾ ਤਹਾ ਰਹੇ ।੪੦।"

ਸਾਖੀ ਪੂਰਨ ਹੋਈ ।੧੦੭।

ਸਾਖੀ ੧੮.

## ਸਾਖੀ ਗੋਬਿੰਦ ਸਾਹਬ ਨੂੰ ਗੁਰਿਆਈ ਤਿਲਕ ਦਿਤਾ

"ਜਬ ਸਤਗੁਰ ਜੀ ਨਿਜ ਗ੍ਰਿਹ ਆਏ ।
ਸ੍ਰੀ ਗੋਬਿੰਦ ਜੀ ਲੇਨ ਸਿਧਾਏ ।...੨।"

(ਏਥੇ ਗੋਬਿੰਦ ਰਾਏ ਜੀ ਦੇ ਰੂਪ ਦੀ ਉਸਤਤ ਹੈ ।)

"ਗ੍ਰਿਹ ਮੰਦਰ ਮਾਹਿ ਦਿਆਲ ਗੁਰ ਆਏ ।
ਬਾਲ ਸਰੂਪ ਗੁਰ ਗੋਦ ਸੁਹਾਏ ।...੨੨।"

ਨੌਵੇਂ ਗੁਰਦੇਵ ਨੇ ਸੋਚਿਆ,

"ਲਾਇਕ ਤਿਲਕ ਸਿੰਘਾਸਨ ਭਏ ।
ਧਰਮ ਤੇਜ ਪੁੰਨ ਨਿਰਮਏ ।
ਦੇ ਤਿਲਕ ਸਿੰਘਾਸਨ ਕਰੋ ਪਿਆਨਾ ।
ਰਾਜਾ ਸੰਗ ਦਿਲੀ ਮੋਹਿ ਜਾਨਾ ।੨੮।"

ਅਗਲੀ ਸਵੇਰ ਦਸਮੇਸ਼ ਜੀ ਨੂੰ ਇਸ਼ਨਾਨ ਕਰਾ ਕੇ ਤੇ ਨਵੇਂ ਬਸਤਰ ਪਹਿਨਾ ਕੇ ਤਿਲਕ ਦੇ ਦਿਤਾ ।

"ਤਿਲਕ ਗੁਰਾਈ ਮਸਤਕ ਕੀਨਾ ।
ਨਾਲਯੇਰ ਭੇਟ ਪ੍ਰਭ ਦੀਨਾ ।
ਜੈ-ਜੈ ਕਾਰ ਪੂਰ ਧੁਨਿ ਰਹੀ ।
ਅਤਿ ਪ੍ਰਸੰਨ ਸੰਗਤ ਸਭ ਭਈ ।੩੦।"

ਸਾਖੀ ਪੂਰਨ ਹੋਈ ।੨੦੮।

---

ਸਾਖੀ ੧੯

## ਸਾਖੀ ਜੋਤੀ ਜੋਤ ਸਮਾਉਣ ਦੀ

ਪਟਨੇ ਤੋਂ ਤੁਰਨ ਲਗਿਆਂ ਨੌਂਵੇਂ ਗੁਰਦੇਵ ਨੇ ਸੰਗਤ ਨੂੰ ਕਿਹਾ,

"ਤਿਸ ਸਭਾ ਮਾਹਿ ਬਚਨ ਗੁਰ ਕੀਨਾ ।
ਮੈਂ ਗੁਰ ਗੋਬਿੰਦ ਗੁਰਿਆਈ ਦੀਨਾ ।੩।"

ਗੁਰੂ ਤੇਗ ਬਹਾਦਰ ਜੀ ਰਾਜੇ ਨਾਲ ਵਾਪਸ ਦਿੱਲੀ ਆ ਗਏ । ਗੁਰੂ ਜੀ ਦੇ ਹੁਕਮ ਅਨੁਸਾਰ, ਗੁਰਦੇਵ ਨੂੰ ਬਾਦਸ਼ਾਹ ਦੇ ਹਵਾਲੇ ਕਰਕੇ ਰਾਜਾ ਚਲਾ ਗਿਆ ।

ਬਾਦਸ਼ਾਹ ਨੇ ਸੋਚਿਆ,

"ਕਛੁ ਕਰਾਮਾਤ ਹਮ ਪਰ ਕਰੇ, ਤਾ ਕੋ ਜਤਨ ਅਬ ਕੀਜੀਏ ।
ਹੋ ਕਪਟ ਧਪਟ ਬਿਧ ਧਾਰ, ਧਰਮ ਤਾਹਿ ਹਿਰ ਲੀਜੀਏ ।੧੪।"

ਜ ਨੇ ਸੋਚਿਆ,

"ਇਕ ਮੁਸਟ ਭਾਂਗ ਸਤਗੁਰ ਲਈ, ਦੀਨਾ ਬਾਬਰ ਗਾਜ।
ਹੋ ਬਰ ਪਾਇ ਭੋਗ ਪੁਹਮੀ† ਕੀਏ, ਬਢਿਓ ਅਨੀਤ ਸਮਾਜ।੧੫।
ਤਬ ਕੀਨ ਬਿਚਾਰ ਦਿਆਲ ਧਰਮ ਹਿਤ ਕਾਰਜ ਕੀਜੈ।
ਤੁਰਕ ਤੇਜ ਤਪੁ ਘਟੇ, ਜਬ ਸੀਸ ਧਰਮ ਪਰ ਦੀਜੈ।
ਧਰਮ ਰਛਿਆ ਕੇ ਹੇਤ ਜਨਮ ਜਗ ਮੋ ਹਮ ਧਾਰਾ।
ਨਾਟਕ ਚੇਟਕ ਕਰਾਮਾਤ ਨਹੀਂ ਸੰਤ ਅਚਾਰਾ।...੧੬।"

ਗੁਰੂ ਜੀ ਨੇ ਪ੍ਰੀਖਿਆ ਲੈਣ ਵਾਸਤੇ ਇਹ ਸਲੋਕ ਲਿਖ ਭੇਜਿਆ,

"ਬਲ ਟੂਟੋ ਬੰਧਨ ਪਰੇ ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਇ ਸਹਾਇ।
ਸੰਗ ਸਖਾ ਸਭ ਤਜ ਗਏ ਕਾਹੂ ਨਾ ਕੀਨਾ ਸਾਥ।
ਕਹੁ ਨਾਨਕ ਯਾ ਬਿਪਤ ਮੋ ਏਕ ਟੇਕ ਰਘੁਨਾਥ।"

(ਸਹੀ ਪਾਠ ਇਉਂ ਹੈ :—

"ਬਲੁ ਛੁਟਕਿਓ, ਬੰਧਨ ਪਰੇ, ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ, ਗਜਿ ਜਿਉ ਹੋਹੁ ਸਹਾਇ।੫੩।"
"ਸੰਗ ਸਖਾ ਸਭ ਤਜਿ ਗਏ, ਕੋਊ ਨ ਨਿਬਹਿਓ ਸਾਥ।
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥ।੫੫।"

ਇਹ ਦੋ ਸਲੋਕ ਲਿਖ ਕੇ ਗੁਰੂ ਜੀ ਨੇ ਮੇਵੜੇ (ਸੇਵਕ) ਹੱਥ ਪਟਨੇ ਭੇਜ ਦਿਤੇ। ਗੁਰੂ ਗੋਬਿੰਦ ਰਾਏ ਜੀ ਨੇ ਅੱਗੋਂ ਉਤਰ ਲਿਖ ਭੇਜਿਆ,

"ਸ੍ਰੀ ਮੁਖਵਾਕ ਪਾਤਿਸਾਹੀ ੧੦—

"ਬਲੁ ਹੂਓ ਬੰਧਨ ਛੁਟੇ ਸਭ ਕਛੁ ਹੋਤ ਉਪਾਇ।
ਸਭ ਕਛੁ ਤੁਮਰੇ ਹਾਥ ਹੈ ਤੁਮ ਹੀ ਹੋਇ ਸਹਾਇ।੧।
ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ।
ਕਹੁ ਨਾਨਕ ਯਾ ਜਗਤ ਮੋ ਕਿਨ ਜਪਿਆ ਗੁਰਮੰਤ।੨।

(ਸਹੀ ਪਾਠ ਇਉਂ ਹੈ :—

"ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ।੫੪।"
"ਨਾਮੁ ਰਹਿਓ, ਸਾਧੂ ਰਹਿਓ, ਰਹਿਓ ਗੁਰ ਗੋਬਿੰਦ।
ਕਹੁ ਨਾਨਕ, ਇਹ ਜਗਤ ਮੈ, ਕਿਨ ਜਪਿਓ ਗੁਰਮੰਤੁ।੫੬।"

(ਸਾਡੀ ਰਾਏ ਅਨੁਸਾਰ ਦਸਵੇਂ ਪਾਤਸ਼ਾਹ ਦਾ ਇਸ ਵਿਚ ਕੋਈ ਸਲੋਕ ਨਹੀਂ। ਸਭ ਰਚਨਾ ਨੌਵੇਂ ਪਾਤਸਾਹ ਦੀ ਹੈ। ਵੇਖੋ 'ਮਨੁਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ'।)

---

† ਪ੍ਰਿਥਵੀ ਉਤੇ।

ਨੌਵੇਂ ਪਾਤਸ਼ਾਹ ਇਹ ਉਤਰ ਸੁਣਕੇ ਪਰਸੰਨ ਹੋਏ।
(ਹੁਣ ਗੁਰਦੇਵ ਦੀ ਸ਼ਹਾਦਤ ਬਾਰੇ ਸਰੂਪ ਦਾਸ ਦੀ ਸੁਣੋ।)

"ਯਹ ਸੰਕਲਪ ਮਨ ਮੋ ਪ੍ਰਗਟਾਨਾ।
ਧਰਮ ਹੇਤ ਤਨ ਤਿਆਗਨ ਠਾਨਾ।੨੩।
ਮੁਸਟ ਭਾਂਗ ਪਰ ਦੀਨਾ ਰਾਜ।
ਦੇ ਸੀਸ ਲੇ ਨਿਜ ਬਚਨ ਸਮਾਜ।
ਧਰਮ ਹੇਤ ਸੀਸ ਅਬ ਦੀਜੈ।
ਜਿਵੂ ਤਿਲਕ ਕਲਜੁਗ ਰਖ ਲੀਜੈ।੨੪।
ਇਕ ਰਾਜਪੂਤ ਪ੍ਰਭ ਲੀਆ ਬੁਲਾਇ।
ਚੌਕੀ ਮਹਿ ਰਹੇ ਸੇਵਕ ਕੇ ਭਾਇ।
ਕਰ ਬਚਨ ਪ੍ਰਬੋਧ ਦਿਆਲ ਤਿਸ ਭਾਖਾ।
ਯਹ ਤਲਵਾਰ ਜੋ ਤੁਮ ਹਥ ਰਾਖਾ।੨੫।
ਯਹ ਭਗਉਤੀ ਤੀਛਨ ਧਾਰਾ।
ਇਕ ਧਰਮ ਕਾਜ ਤੁਮ ਕਰੋ ਹਮਾਰਾ।
ਹਮ ਧਰਮ ਹੇਤ ਤਨ ਤਿਆਗਨ ਚਹਾ।
ਨਿਜ ਸੇਵਕ ਜਾਨ ਤੋ ਸੋ ਮੈ ਕਹਾ।੨੬।
ਸੁਨਿ ਤਾ ਕੇ ਸੰਕਾ ਬਢੀ ਕਰ ਨ ਸਕੇ ਗੁਰ ਕਾਜ।
ਕਿਰਪਾ ਦ੍ਰਿਸਟ ਤਾ ਪਰ ਕਰਿਓ, ਭਇਓ ਹਿਰਦੇ ਗਿਆਨ ਸਮਾਜ।੨੭।
ਤਬ ਤਿਨ ਮਨ ਮੋ ਕੀਆ ਬਿਚਾਰਾ।
ਗੁਰ ਸਭ ਬਿਧ ਕਰਨ ਕਰਾਵਨ ਹਾਰਾ।
ਦੇਹ ਅਤੀਤ ਬ੍ਰਹਮ ਸੁਖਰਾਸੀ।
ਗੁਰ ਮਹਿਮਾ ਤਾ ਕੇ ਮਨ ਪ੍ਰਗਾਸੀ।੨੮।
ਗੁਰ ਬਚਨ ਚਲੀ ਖੰਡੇ ਕੀ ਧਾਰਾ।
ਕਰ ਮਜਨ ਸੀਸ ਭਇਆ ਤਨ ਸੋ ਨਿਆਰਾ।
ਯਹ ਧਰਮ ਹੇਤ ਪ੍ਰਭ ਸਾਕਾ ਕੀਨਾ।
ਸੀਸ ਦੀਆ, ਪਰ ਸਿਰਰ ਨ ਦੀਨਾ।੨੯।"

(ਸਮਝ ਨਹੀਂ ਆਉਂਦੀ, ਕਿ ਇਸ ਤਰਾਂ ਸ਼ਹੀਦੀ ਬਿਆਨਣ ਵਿਚ ਸਰੂਪ ਦਾਸ ਨੇ ਗੁਰੂ ਜੀ ਦੀ ਕੀ ਵਡਿਆਈ ਸਮਝੀ ਹੈ। ਫਿਰ ਲਿਖਦਾ ਹੈ)

"ਪੁਨ ਗੁਰ ਆਗਿਆ ਸੋ ਯਹ ਥਿਆ।
ਗੁਰ ਦੇਹ ਅਨੰਦਪੁਰ ਪਰਾਪਤ ਭਇਆ।...੩੭।"

(ਪਰ ਦੇਹ ਅਨੰਦਪੁਰ ਕਿਵੇਂ ਗਈ, ਵੇਰਵਾ ਨਹੀਂ ਦਿਤਾ।)
ਬਾਦਸ਼ਾਹ ਦੇ ਅਹਿਦੀਏ 'ਦੇਹ' ਭਾਲ ਰਹੇ, ਪਰ ਮਿਲੀ ਨਾ।
ਸ਼ਹਾਦਤ ਬਾਰੇ ਕਵੀ ਦੀ ਰਾਏ,

"ਕੀਆ ਧਰਮ ਹੇਤ ਸਾਕਾ ।
ਜੰਞੂ ਤਿਲਕ ਕੀ ਰਾਖਾ ।...੩੫।"

ਅੱਗੇ ਬਚਿਤ੍ਰ ਨਾਟਕ ਦਾ ਹਵਾਲਾ ਹੈ :

"ਠੀਕਰਿ ਫੋਰਿ ਦਲੀਸ ਸਿਰ...
......ਜੈ ਜੈ ਸੁਰ ਲੋਕ ।"

ਦਸਵੇਂ ਗੁਰੂ ਜੀ ਨੂੰ ਇਹ ਖ਼ਬਰ ਪਟਨੇ ਪੁੱਜੀ,

"ਯਹ ਬਰਤਮਾਨ ਗੁਰ ਪਟਨੇ ਸੁਨਾ ।
ਸੁਨ ਗੁਰ ਗੋਬਿੰਦ ਸਿੰਘ ਸਾਹਿਬ ਸਿਰ ਧੁਨਾ ।...੪੩।...
ਗੁਰ ਨੇਤ੍ਰ ਉਘਰ ਬਚਨ ਯਹ ਕੀਨਾ ।
ਕਿਨੂ ਸਿਖ ਸਤਗੁਰ ਸੰਗ ਸੀਸ ਨ ਦੀਨਾ ।
ਬਹੁਤ ਸੀਸ ਪਾਛੈ ਅਬਿ ਦੈ ਹੈ ।
ਵੈ ਪਰਮ ਮਹਾਤਮ ਤਊ ਨ ਪੈ ਹੈ ।੪੪।"

ਸਾਖੀ ਪੂਰਨ ਹੋਈ ।੨੦੯।

"ਸੋਢੀ ਹਰ ਗੋਬਿੰਦ ਗੁਰ ਪਿਤਾ, ਬਹੁੜਿ ਨਾਨਕੀ ਮਾਤ ।
ਤੇਗ ਬਹਾਦਰ ਗੁਜਰੀ ਪਤਿ, ਗੁਰ ਗੋਬਿੰਦ ਸਿੰਘ ਤਾਤ ।

ਸੰਮਤ ੧੭੩੨ । ਮਿਤੀ ਮਘਰ ਸੁਦੀ ੫ ।

ਵੀਰਵਾਰ, ਦੁਇ ਪਹਰ ਇਕ ਘੜੀ ਦਿਨ ਚੜ੍ਹੇ ਸ੍ਰੀ ਗੁਰੂ ਤੇਗ ਬਹਾਦਰ ਸਮਾਣੇ ਦਿੱਲੀ ਵਿਚ ਸਾਗੁ ਹੋਇਆ ।

੧੭ ਬਰਸ, ੭ ਮਹੀਨੇ, ਇਕ ਦਿਨ ਗੁਰਿਆਈ ਵਿਚ ਸਰੀਰ ਰਖਿਆ ।"

---

# ਸਾਖੀਆਂ ਪਾਤਸ਼ਾਹੀ ੧੦

ਸਾਖੀ ੧.

## ਸਾਖੀ ਮਹਿਮਾ ਦਸਵੇਂ ਪਾਤਸ਼ਾਹ ਦੀ

ਇਸ ਸਾਖੀ ਵਿਚ ਪਹਿਲਾਂ ਦਸਵੇਂ ਪਾਤਸ਼ਾਹ ਦੀ ਉਸਤਤ ਹੈ, ਤੇ ਫਿਰ ਦਸਾਂ ਗੁਰੂਆਂ ਨੂੰ ਨਮਸਕਾਰ ਹੈ ।

ਸਾਖੀ ਪੂਰਨ ਹੋਈ ।੨੧੦।

---

ਸਾਖੀ ੨.

## ਸਾਖੀ ਦਸਵੇਂ ਗੁਰਾਂ ਦੇ ਚਰਿਤ੍ਰ ਦੀ

"ਬਹੁਤ ਕਾਲ ਸਤਗੁਰ ਰਹੇ ਪਟਨੇ ਧਰ ਅਉਤਾਰ ।

ਬਰਸ ਦੁਆਦਸ ਸੋਂ ਅਧਿਕ ਕਰਤ ਬਿਲਾਸ ਬਿਹਾਰਿ ।੧।"

(ਕਵੀ ਗੁਰੂ ਜੀ ਦਾ ਬਾਰਾਂ ਬਰਸ ਪਟਨੇ ਰਹਿਣਾ ਮੰਨਦਾ ਹੈ, ਪਰ ਬਾਕੀ ਇਤਿਹਾਸਕਾਰਾਂ ਦੇ ਮੱਤ ਅਨੁਸਾਰ ਛੇ ਕੁ ਸਾਲ ਦੀ ਅਵਸਥਾ ਵਿਚ ਗੁਰੂ ਜੀ ਅਨੰਦਪੁਰ ਆ ਗਏ ਸਨ ।)

ਗੁਰੂ ਜੀ ਨੇ ਪੰਜਾਬ ਆਉਣ ਦੀ ਇਛਿਆ ਪਰਗਟ ਕੀਤੀ, ਤਾਂ ਵੱਡੇ ਮਾਤਾ ਨਾਨਕੀ ਜੀ ਕੰਬ ਉਠੇ । ਉਹਨਾਂ ਦੀਆਂ ਅੱਖਾਂ ਸਾਮ੍ਹਣੇ ਛੇਵੇਂ ਪਾਤਸ਼ਾਹ ਦੀਆਂ ਲੜਾਈਆਂ ਦੀਆਂ ਔਕੜਾਂ ਆ ਗਈਆਂ । ਉਹਨਾਂ ਪਟਨੇ ਰਹਿਣ ਦੀ ਹੀ ਸਲਾਹ ਦਿਤੀ

ਗੁਰੂ ਜੀ ਨੇ ਮਾਤਾ ਜੀ ਨੂੰ ਸਮਝਾਉਣ ਵਾਸਤੇ ਇਕ ਕੌਤਕ ਰਚਿਆ । ਹਜ਼ੂਰ ਨੇ ਢਾਕੇ ਦੇ ਮਸੰਦ ਬੁਲਾਕੀ ਦਾਸ ਨੂੰ ਹੁਕਮ ਭੇਜਿਆ, ਕਿ ਇਕ ਜ਼ਨਾਨਾ ਡੋਲਾ ਬਣਾਉ ਹਾਥੀ ਦੰਦ ਦਾ ਤੇ ਉਸਨੂੰ ਸੱਤ ਸੌ ਤੋਲਾ ਸੋਨਾ ਲਾਉਣਾ ।

ਬੁਲਾਕੀ ਦਾਸ ਨੇ ਬਹੁਤ ਛੇਤੀ ਡੋਲਾ ਬਣਵਾ ਭੇਜਿਆ । ਮਾਤਾ ਜੀ ਨੇ ਉਸਦੀ ਬੜੀ ਸਿਫ਼ਤ ਕੀਤੀ । ਗੁਰੂ ਜੀ ਨੇ (ਮਸੰਦ ਦਾ ਪਾਜ ਖੋਲ੍ਹਣ ਵਾਸਤੇ) ਡੋਲਾ ਜਲਾ ਦਿਤਾ । ਸੋਨਾ ਕਢ ਕੇ ਪਰਖਿਆ, ਤਾਂ ਉਸ ਵਿਚ ਦਸ ਹਿੱਸੇ ਤਾਂਬਾ ਤੇ ਇਕ ਹਿੱਸਾ ਸੋਨਾ ਸੀ ।

"ਦਸ ਤਾਂਬਾ, ਸੋਨਾ ਇਕ ਭਾਇ ।
ਮਾਤਾ ਜੀ ਕੋ ਦੀਆ ਦਿਖਾਇ ।੨੫।"

ਗੁਰੂ ਜੀ ਨੇ ਕਿਹਾ,

"ਦੇਖੋ ਮਾਤਾ ਜੀ ਕਿਆ ਭਇਆ, ਸਿਖ ਬਡਾ ਬੁਲਾਕੀ ਦਾਸ ।
ਬੜੇ ਸਿਖ ਕੀ ਮੱਤ ਯਹ, ਛੋਟਿਆਂ ਕੀ ਕਿਆ ਆਸ ।੨੬।"

ਗੁਰਦੇਵ ਦੀ ਪੰਜਾਬ ਵੱਲ ਤਿਆਰੀ ਸੁਣ ਕੇ ਜਗਤ ਸੇਠ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ, "ਹਜ਼ੂਰ, ਸਾਰੇ ਰਸਤੇ ਵਿਚ ਮੇਰੀਆਂ ਆੜ੍ਹਤਾਂ (ਬੈਂਕ) ਹਨ । ਮੈਂ ਚਿੱਠੀ ਲਿਖ ਦੇਂਦਾ ਹਾਂ । ਜਿੱਥੋਂ ਜਿੰਨਾ ਚਾਹੋ, ਖ਼ਰਚ ਲੈ ਲਿਆ ਕਰਨਾ ।"

ਹਜ਼ੂਰ ਨੇ ਫ਼ੁਰਮਾਇਆ, "ਤੇਰੀ ਸਰਧਾ ਸਫਲ । ਪਰ ਸਾਨੂੰ ਕੁਛ ਨਹੀਂ ਚਾਹੀਦਾ ।"

ਮਹਾਰਾਜ ਪੰਜਾਬ ਨੂੰ ਤੁਰ ਪਏ ।

ਸਾਖੀ ਪੂਰਨ ਹੋਈ ।੨੧੧।

---

ਸਾਖੀ ੩

# ਸਾਖੀ ਪੰਜਾਬ ਜਾਣ ਦੀ

ਗੁਰੂ ਜੀ ਚਲਦੇ ਚਲਦੇ ਕੀਰਤਪੁਰ, ਤੇ ਫਿਰ ਮਾਖੋਵਾਲ ਆ ਪੁਜੇ । ਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ 'ਤੇ ਨਮਸਕਾਰ ਕੀਤੀ । ਉਥੇ ਹਜ਼ੂਰ ਨੇ 'ਅਨੰਦ' ਦੀਆਂ ਪੰਜ ਪਉੜੀਆਂ ਪੜ੍ਹ ਕੇ ਨਾਮ 'ਅਨੰਦਪੁਰ' ਰਖਿਆ ।

ਗੁਰੂ ਜੀ ਦੇ ਪੰਜਾਬ ਆ ਜਾਣ ਦੀ ਖ਼ਬਰ ਸੁਣ ਕੇ ਸੰਗਤਾਂ ਆਉਣ ਲੱਗੀਆਂ ।
ਸਾਖੀ ਪੂਰਨ ਹੋਈ ।੨੧੨।

---

ਸਾਖੀ ੪.

# ਸਾਖੀ ਦੀਵਾਨ ਵਿਚ ਬਚਨ ਕਰਨ ਦੀ

ਗੁਰਦੇਵ ਦੇ ਸਰੀਰ ਦੀ ਉਪਮਾ ਕੀਤੀ ਹੈ ।
ਇਸ ਸਮੇਂ ਨੰਦ ਲਾਲ ਦਰਸ਼ਨ ਹਿਤ ਆਇਆ ।
ਸਾਖੀ ਪੂਰਨ ਹੋਈ ।੨੧੩।

---

ਸਾਖੀ ੫.

# ਸਾਖੀ ਨੰਦ ਲਾਲ ਦੀ

ਨੰਦ ਲਾਲ ਦਾ ਪਿਤਾ ਧਨੀ ਪੁਰਸ਼ ਤੇ ਬੈਸਨੋ ਮੱਤ ਦਾ ਧਾਰਨੀ ਸੀ । ਇਕ ਦਿਨ ਨੰਦ ਲਾਲ ਦੇ ਪਿਤਾ ਦਾ ਗੁਰੂ ਆਇਆ । ਪਿਤਾ ਨੇ ਨੰਦ ਲਾਲ ਨੂੰ ਕਿਹਾ, ਇਹਨਾਂ ਤੋਂ ਕੰਠੀ ਤੇ ਮੰਤ੍ਰ ਲਵੋ ।

ਨੰਦ ਲਾਲ ਉਸ ਵੇਲੇ ਬਾਰਾਂ ਸਾਲ ਦਾ ਸੀ । ਉਸਨੇ ਗੁਰੂ ਨੂੰ ਕਿਹਾ, "ਕਾਠ ਦੀ ਕੰਠੀ ਮੈਨੂੰ ਨਹੀਂ ਚਾਹੀਦੀ, ਮੈਨੂੰ ਬਾਣੀ ਦੀ ਕੰਠੀ ਬਖ਼ਸ਼ੋ ।"

ਗੁਰੂ ਨੇ ਕਿਹਾ, "ਇਹ ਅਜੇ ਬਾਲਕ ਹੈ । ਜੋਗ ਹੋਵੇਗਾ, ਤਾਂ ਕੰਠੀ ਲੈ ਸਕੇਗਾ ।"

ਗੁਰੂ ਚਲਾ ਗਿਆ ।

ਨੰਦ ਲਾਲ ਫ਼ਾਰਸੀ ਦਾ ਵਿਦਵਾਨ ਬਣ ਗਿਆ । ਸਮਾਂ ਬੀਤਣ 'ਤੇ ਉਹ ਸ਼ਾਹਜ਼ਾਦਾ ਬਹਾਦਰ ਸ਼ਾਹ ਦਾ 'ਮੀਰ ਮੁਣਸ਼ੀ' ਬਣ ਗਿਆ ।

ਔਰੰਗਜ਼ੇਬ ਦੇ ਦਰਬਾਰ ਵਿਚ ਕਿਸੇ ਮਸਲੇ 'ਤੇ ਬਹਿਸ ਹੋਈ, ਪਰ ਬਾਦਸ਼ਾਹ ਦੀ ਤਸੱਲੀ ਨਾ ਹੋਈ । ਉਸ ਮਸਲੇ ਦੇ ਅਰਥ ਨੰਦ ਲਾਲ ਨੇ ਕਰ ਦਿਤੇ । ਬਾਦਸ਼ਾਹ ਨੇ ਉਸਨੂੰ 'ਮੁੱਲਾ ਗੋਯਾ' ਦਾ ਖ਼ਿਤਾਬ ਦਿਤਾ ।

"ਮੁਲਾ ਗੋਆ ਤਬ ਦੀਨਾ ਯਹ ਖਿਤਾਬ ।
ਬਢਾਵੋ ਬਡੀ ਤਲਬ ਹੋਵੈ ਅਜਾਬ ।...੩੦।

ਸਾਖੀ ਪੂਰਨ ਹੋਈ ।੨੧੪।

---

ਸਾਖੀ ੬.

# ਸਾਖੀ ਨੰਦ ਲਾਲ ਦੀ ਕਵਿਤਾ ਦੀ

ਕਵਿਤਾ ਦੀ ਪੁਸਤਕ ਲਿਖ ਕੇ ਨੰਦ ਲਾਲ ਨੇ ਗੁਰੂ ਜੀ ਦੀ ਭੇਟ ਕੀਤੀ ।

"ਬੰਦਗੀ ਨਾਮਾ ਕਰ ਤਯਾਰ ਲਿਆਏ ਸਤਗੁਰ ਭੇਟ।
ਧਰਾ ਨਾਮ 'ਜਿੰਦਗੀ ਨਾਮਾ', ਬੰਦਗੀ ਨਾਮਾ ਮੇਟ।੬।"

ਸ਼ਾਹਜ਼ਾਦਾ ਕਾਬਲ ਨੂੰ ਗਿਆ, ਤਾਂ ਨੰਦ ਲਾਲ ਪਿਛੇ ਰਹਿ ਗਿਆ।

ਨੰਦ ਲਾਲ ਗੁਰੂ ਜੀ ਦੇ ਦਰਸ਼ਨ ਨੂੰ ਗਿਆ, ਤਾਂ 'ਮੀਰ' (ਨਾਮ ਨਹੀਂ ਲਿਖਿਆ) ਵੀ ਉਸਦੇ ਨਾਲ ਗਿਆ। ਦੋਵੇਂ ਗੁਰੂ ਜੀ ਦੇ ਦਰਸ਼ਨ ਪਾ ਕੇ ਨਿਹਾਲ ਹੋਏ।

ਗੁਰੂ ਜੀ ਦੇ ਪੁੱਛਣ ਉਤੇ ਮੀਰ ਨੇ ਦਸਿਆ, ਮੈਂ ਨੰਦ ਲਾਲ ਦਾ ਸਿੱਖ ਹਾਂ।

ਕੋਲੋਂ ਆਲਮ ਸਿੰਘ ਨੇ ਕਿਹਾ, ਇਹ ਤਾਂ ਨਾਦਾਨੀ ਹੈ, ਕਿ ਤੂੰ ਸਿੱਖ ਨੂੰ ਗੁਰੂ ਕਹੀ ਜਾ ਰਿਹਾ ਹੈ।"

ਮੀਰ ਨੇ ਕਿਹਾ, "ਮੇਰਾ ਗੁਰੂ ਤਾਂ ਨੰਦ ਲਾਲ ਹੈ, ਜਿਸਦੀ ਕਿਰਪਾ ਨਾਲ ਮਹਾਰਾਜ ਦੇ ਦਰਸ਼ਨ ਹੋਏ ਹਨ।"

ਸਾਖੀ ਪੂਰਨ ਹੋਈ।੨੧੫।

---

ਸਾਖੀ ੭.

# ਸਾਖੀ ਗੁਰੂ ਕੀ ਸੰਗਤ ਦੀ

ਦੇਸ ਦੇਸ ਦੀ ਸੰਗਤ ਆਉਂਦੀ, ਤੇ ਦਰਸ਼ਨ ਕਰਕੇ ਨਿਹਾਲ ਹੁੰਦੀ। ਗੁਰੂ ਜੀ ਸਿੱਖਾਂ ਨਾਲ ਸ਼ਕਾਰ ਖੇਡਣ ਜਾਂਦੇ। ਇਕ ਦਿਨ ਗੁਰੂ ਜੀ ਨੇ ਆਪਣੇ ਹੱਥੀਂ ਇਕ ਸੂਰ ਮਾਰਿਆ। ਫਿਰ ਹਜ਼ੂਰ ਨੇ ਆਪਣੇ ਹੱਥੀਂ ਸਿੱਖਾਂ ਨੂੰ ਦਿਤਾ, ਤੇ ਕਿਹਾ, "ਇਸਨੂੰ ਸਾਰੇ ਛਕੋ, ਅਸਾਂ ਇਸਦੀ ਸਹਾਇਤਾ ਕੀਤੀ ਹੈ।"

ਸਿੱਖਾਂ ਦੇ ਪੁਛਣ ਉਤੇ ਗੁਰੂ ਜੀ ਨੇ ਦੱਸਿਆ,

"ਸਤਿਗੁਰ ਜੀ ਤਬਿ ਕਹੀ ਕਹਾਨੀ।
ਇਹੁ ਮੂਲਾ ਨਾਮੁ ਥਾ ਪਰਮ ਸੁਜਾਨੀ।
ਜਬ ਬਾਬਾ ਜੀ ਸੁਲਤਾਨਪੁਰ ਗਏ।
ਤਬ ਯਹ ਮੀਤ ਸਤਗੁਰ ਕੇ ਭਏ।੧੩।"

ਇਕ ਦਿਨ ਗੁਰੂ (ਨਾਨਕ ਦੇਵ) ਜੀ ਨੇ ਕਿਹਾ,

"ਮੂਲੇ ਪ੍ਰਤਿ ਕੀ ਬਾਤ ਦਿਆਲ।
ਮੂਲਾ, ਚਲੋ ਹਮਾਰੇ ਨਾਲ।੮।
ਆਂਖਹੁ ਮੀਚ ਲਹੁ ਸਮ ਮੀਤ।
ਦੇਖਹੁ ਦੇਸ ਦੇਸ ਕੀ ਰੀਤ।
ਦੇਖ ਨਗ੍ਰ ਕੋਊ ਅਤਿ ਸੁੰਦਰ।
ਰਤਨ ਜਵਾਹਰ ਦੇਖੇ ਅੰਦਰਿ।੧੯।"

ਸਭ ਕੁਛ ਵੇਖ ਕੇ ਵੀ ਮੂਲਾ ਉਦਾਸ ਹੋ ਗਿਆ। ਗੁਰੂ ਜੀ ਦੇ ਪੁਛਣ 'ਤੇ ਮੂਲੇ ਨੇ ਦੱਸਿਆ, "ਜੀ, ਮੇਰਾ ਤਾਂ ਤੀਸਰੇ ਦਿਨ ਤਕ ਵਿਆਹ ਸੀ।

"ਹਮ ਕੋ ਤੁਮ ਲੈ ਆਏ ਸੰਗ।
ਭਏ ਕਾਜ ਹਮਰੇ ਸਭ ਭੰਗ।੨੧।"
"ਦੇਖ ਦਿਆਲ ਕਹੀ ਬਾਤ ਅਭੀਚ।
ਮੀਚਹੁ ਆਖ ਹਮਾਰੇ ਮੀਤ।
ਦਈ ਸਮਗ੍ਰੀ ਸੰਗਿ ਬਿਆਹਿ।
ਸੁਲਤਾਨ ਪੁਰ ਮੂਲਾ ਫਿਰਿ ਆਹਿ।੨ ।"

(ਲਉ, ਅੱਖਾਂ ਮੀਟ ਕੇ ਮੂਲਾ ਪਰਦੇਸ ਗਿਆ, ਤੇ ਅੱਖਾਂ ਮੀਟ ਕੇ ਹੀ ਫਿਰ ਸੁਲਤਾਨਪੁਰ ਆ ਗਿਆ। ਜਾਦੂ ਦੀ ਖੇਡ।)

ਮੂਲੇ ਨੇ ਇਹ ਸਾਖੀ ਆਪਣੀ ਪਤਨੀ ਨੂੰ ਸੁਣਾ ਦਿਤੀ।

ਗੁਰੂ ਜੀ ਵਾਪਸ ਸੁਲਤਾਨਪੁਰ ਆਏ, ਤਾਂ ਮੂਲੇ ਨੂੰ ਮਿਲਨ ਗਏ।

"ਆਏ ਪ੍ਰਭ ਮੂਲੇ ਕੇ ਦੁਆਰ।
ਠਾਢ ਭਏ ਪੁਨਿ ਆਪੁ ਹਕਾਰ।
ਬਾਬੇ ਕਾ ਤਿਨ ਬੋਲ ਪਛਾਨਾ।
ਜੋਰੋ ਕੋ ਤਬ ਆਖ ਬਖਾਨਾ।੨੭।
ਆਇਆ ਵਹੁ ਮਿਤ੍ਰ ਹਮਾਰਾ।
ਤਾ ਸੋ ਮੈ ਹੈ ਕੀਆ ਕਰਾਰਾ।
ਬੋਲੋ, ਤਬਿ ਲੇ ਜਾਵੈ ਸੰਗ।
ਅਬ ਕਿਉ ਹੀ ਬੀਤਾਵੈ ਢੰਗਿ।੨੮।
ਅੰਦਰ ਵੜ ਕੋਠੀ ਕੇ ਬਹੋ।
ਨਾਹੀ ਘਰ, ਤਾ ਕੋ ਤੁਮ ਕਹੋ।...੨੯।"

ਗੁਰੂ ਜੀ ਨੇ ਉਸਦੀ ਨੀਤ ਤਾੜਕੇ ਸਲੋਕ ਉਚਾਰਿਆ,

"ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ।
ਮਰਨ ਨ ਜਾਪੇ ਮੂਲਿਆ, ਆਵੈ ਕੇਹੜੇ ਥਾਇ।"

(ਸਹੀ ਪਾਠ ਇਉਂ ਹੈ)

"ਨਾਲਿ ਕਿਰਾੜਾ ਦੋਸਤੀ, ਕੂੜੈ ਕੂੜੀ ਪਾਇ।
ਮਰਣੁ ਨ ਜਾਪੈ ਮੂਲਿਆ, ਆਵੈ ਕਿਤੈ ਥਾਇ।੨੧।"

**(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ ੧੪੧੨)**

"ਜਬ ਯਹ ਬਚਨ ਬਾਬੇ ਜੀ ਕਹਾ।
ਤਬ ਤਹਾ ਸਾਪੁ ਮੂਲੇ ਕੋ ਦਹਾ।
ਕਾਟਤ ਸਾਪੁ ਮੂਲਾ ਮਰ ਗਇਆ।
ਦੁਰਗਤਿ ਜਨਮ ਬਹੁਰ ਤਿਸ ਲਇਆ।੩੦।"

ਦਸਵੇਂ ਗੁਰੂ ਜੀ ਕਹਿੰਦੇ ਹਨ—

"ਅਬ ਤਾ ਕੇ ਮੈਂ ਜਾਨਿਆ, ਤਾ ਮੈ ਕੇਰੀ ਸਹਾਇ।

ਮੂੜ ਮੀਤ ਥਾ ਦਿਆਲ ਕਾ, ਦੀ ਭਲੀ ਗਤਿ ਤਾਹਿ ।੩੧।"

(ਪਰ ਹੋਰ ਇਤਿਹਾਸਾਂ ਵਿਚ ਮੂਲਾ ਸਿਆਲਕੋਟ ਦੇ ਰਹਿਣ ਵਾਲਾ ਲਿਖਿਆ ਹੈ ।)

ਸਾਖੀ ਪੂਰਨ ਹੋਈ ।੨੧੬।

---

ਸਾਖੀ ੮.

# ਸਾਖੀ ਅਨੰਦਪੁਰ ਵਿਚ ਵਿਹਾਰ ਦੀ

ਇਕ ਦਿਨ ਗੁਰੂ ਜੀ ਦੇ ਹਜ਼ੂਰ ਨਕਲੀਏ ਆਏ। ਗੁਰੂ ਜੀ ਦੇ ਹੁਕਮ ਨਾਲ ਉਹਨਾਂ ਸਿੱਖਾਂ ਦੀ ਨਕਲ ਲਾਈ। ਗੁਰੂ ਜੀ ਨੇ ਉਹਨਾਂ ਨੂੰ ਬੜਾ ਇਨਾਮ ਦਿਤਾ।

ਸਾਖੀ ਪੂਰਨ ਹੋਈ ।੨੧੭।

---

ਸਾਖੀ ੯.

# ਸਾਖੀ ਲੰਗਰਾਂ ਦੀ ਪ੍ਰੀਖਿਆ ਦੀ

ਇਕ ਦਿਨ ਗੁਰੂ ਜੀ ਭੇਸ ਬਦਲ ਕੇ ਲੰਗਰਾਂ ਦੀ ਪ੍ਰੀਖਿਆ ਕਰਨ ਗਏ। ਹਰ ਲੰਗਰ ਵਾਲੇ ਨੇ ਕੋਈ ਨਾ ਕੋਈ ਬਹਾਨਾ ਲਾਇਆ, ਕਿ ਅਜੇ ਤਿਆਰ ਨਹੀਂ। ਨੰਦ ਲਾਲ ਦੇ ਘਰ ਗਏ, ਤਾਂ ਲੰਗਰ ਤਾਂ ਅਜੇ ਤਿਆਰ ਨਹੀਂ ਸੀ। ਉਸਨੇ ਕੱਚਾ ਸੀਧਾ ਹੀ ਸਾਮ੍ਹਣੇ ਲਿਆ ਭੇਟਾ ਕੀਤਾ।

ਅਗਲੇ ਦਿਨ ਗੁਰੂ ਜੀ ਨੇ ਸਾਰੀ ਵਾਰਤਾ ਸੰਗਤ ਵਿਚ ਕਹਿ ਸੁਣਾਈ।

ਸਾਖੀ ਪੂਰਨ ਹੋਈ ।੨੧੮।

---

ਸਾਖੀ ੧੦.

# ਸਾਖੀ ਹੋਲੀ ਦੀ

(ਕਵੀ ਗੁਰੂ ਜੀ ਦਾ ਆਪ ਹੋਲੀ ਖੇਡਣਾ ਮੰਨਦਾ ਹੈ, ਲਾਲ ਪੋਸ਼ਾਕ ਪਹਿਨ ਕੇ)

"ਹੋਲੀ ਖੇਲਿ ਸਤਿਗੁਰ ਦਿਆਲ।
ਸੰਗਤਿ ਬਸਨਿ ਪਹਿਰ ਤਨ ਲਾਲ।
ਬਾਧੇ ਫੇਟ ਗੁਲਾਲ ਅਬੀਰ।
ਸਜਨ ਭਜਨ ਕੀ ਹੋਈ ਭੀਰ ।੨।...
ਹੋਲੀ ਕੇ ਦਿਨ ਦੀਨ ਦਿਆਲ।
ਸਭੀ ਬਸਨ ਪਹਿਰੇ ਤਨ ਲਾਲ।
ਬਸਨਿ ਸਭਿ ਸੰਗਤਿ ਲਾਲ ਤਨਿ ਕਰੇ।

ਖੇਲਤ ਖੇਲ ਪ੍ਰੇਮ ਸਿਉ ਭਰੇ ।੪।
ਉਡਤਿ ਅੰਬਰਿ ਕੇਸਰ ਪਿਚਕਾਰੀ ।
ਪ੍ਰਿਥਮ ਸੰਗਤ ਸਤਗੁਰ ਪਰ ਡਾਰੀ ।
ਖੇਲਤ ਚਲੇ ਸਤਗੁਰ ਨਦ ਤੀਰ ।
ਸਤਿਰੁਦ੍ਰ ਭਏ ਲਾਲ ਗੰਭੀਰ ।੫।"

(ਕਵੀ ਨੂੰ ਕ੍ਰਿਸ਼ਨ ਲੀਲਾ ਯਾਦ ਆ ਗਈ ਹੈ । ਉਸਨੇ ਗੁਰੂ ਜੀ ਨੂੰ ਵੀ ਹੋਲੀ ਖੇਡਦੇ ਵਿਖਾ ਦਿਤਾ ਹੈ । ਵੈਸੇ ਇਹ 'ਨਾਟਕ ਚੇਟਕ' ਸਿੱਖ ਸਿਧਾਂਤ ਦੇ ਉਲਟ ਹਨ ।)

ਸੁਥਰਾ ਆਪਣਾ ਸਾਰਾ ਰੰਗ ਕਾਲਾ ਕਰਕੇ ਆ ਗਿਆ । ਗੁਰਦੇਵ ਦੇ ਪੁੱਛਣ ਤੇ ਉਸਨੇ ਕਿਹਾ, "ਮੈਂ ਆਪਣਾ ਰੰਗ ਇਸ ਲਈ ਕਾਲਾ ਕੀਤਾ ਹੈ, ਕਿ ਸੰਗਤ ਨੂੰ ਨਜ਼ਰ ਨਾ ਲੱਗ ਜਾਏ । ਸੰਗਤ ਘਰ ਹੈ, ਤੇ ਮੈਂ ਨਵੇਂ ਘਰ ਉਤੇ ਕਾਲੀ ਤੌੜੀ ਹਾਂ ।"

ਗੁਰੂ ਜੀ ਨੇ ਖ਼ੁਸ਼ ਹੋ ਕੇ ਸੁਥਰੇ ਨੂੰ ਸਿਰੋਪਾਉ ਦਿਤਾ ।

(ਗੁਰੂ ਜੀ ਬਾਣੀ ਵਿਚ ਤਾਂ ਫ਼ੁਰਮਾਉਂਦੇ ਹਨ :—
"ਨਾਟਕ ਚੇਟਕ ਕੀਏ ਕੁਕਾਜਾ ।
ਪ੍ਰਭ ਲੋਗਨ ਕੋ ਆਵਤ ਲਾਜਾ ।"
ਤਾਂ ਫਿਰ ਹੋਲੀ ਖੇਡਣ ਦਾ ਨਾਟਕ ਕਿਉਂ ?)

ਸਾਖੀ ਪੂਰਨ ਹੋਈ ।੨੧੯।

---

ਸਾਖੀ ੧੧.

## ਸਖੀ ਗੁਰੂ ਜੀ ਦੇ ਬਾਣੀ ਰਚਣ ਦੀ

"ਆਗਿਆ ਕੀਨੀ ਸਤਗੁਰ ਦਿਆਲ ।
ਬਿੱਦਿਆਵਾਨ ਪੰਡਤ ਲੇਹੁ ਭਾਲ ।
ਜੋ ਜਿਸ ਬਿੱਦਿਆ ਗਿਆਤਾ ਹੋਇ ।
ਵਹੀ ਪੁਰਾਨ ਸੰਗ ਲਿਆਵੇ ਸੋਇ ।੨।
ਦੇਸ ਦੇਸ ਕੋ ਸਿਖ ਚਲਾਏ ।
ਪੰਡਤ ਪੁਰਾਨ ਸੰਗਤਿ ਲਿਆਏ ।...੩।"

ਗੁਰਦੇਵ ਨੇ ਗੁਰਮੁਖੀ ਵਿਚ ਅਨਵਾਦ ਲਿਖਾਉਣੇ ਸ਼ੁਰੂ ਕਰ ਦਿਤੇ ।

"ਨਨੂਆ ਬੈਰਾਗੀ, ਸਿਆਮ ਕਬ, ਬ੍ਰਹਮ ਭਾਟ ਜੋ ਆਹ ।
ਭਈ ਨਿਹਚਲ ਫਕੀਰ ਗੁਰ ਬਡੇ ਗੁਨਗ ਗੁਨ ਤਾਹ ।੬।"

(ਇਸ ਦੋਹਰੇ ਤੋਂ ਸਿੱਧ ਹੁੰਦਾ ਹੈ, ਕਿ 'ਸਿਆਮ' ਗੁਰੂ ਜੀ ਦਾ ਤਖ਼ੱਲਸ ਨਹੀਂ ਸੀ, ਸਗੋਂ 'ਸਿਆਮ' ਕਵੀ ਹੋਰ ਸੀ ।)

"ਚੌਬੀਸ ਅਵਤਾਰ ਕੀ ਭਾਖਾ ਕੀਨਾ ।
ਚਾਰ ਸੌ ਚਾਰ ਚਲਿਤ੍ਰ ਨਵੀਨਾ ।

ਭਾਖਾ ਬਨਾਇ ਪ੍ਰਭ ਸ੍ਰਵਨ ਕਰਾਈ।
ਭਏ ਪ੍ਰਸੰਨ ਸਤਗੁਰ ਮਨ ਭਾਈ ।੯।"

(ਇਸ ਬੰਦ ਤੋਂ ਸਿੱਧ ਹੁੰਦਾ ਹੈ, ਕਿ ਕਿਸੇ ਹੋਰ ਕਵੀ ਨੇ ਚੌਬੀਸ ਅਵਤਾਰ ਦਾ ਅਨਵਾਦ ਕਰਕੇ ਗੁਰੂ ਜੀ ਨੂੰ ਸੁਣਾਇਆ, ਤਾਂ ਗੁਰਦੇਵ ਬੜੇ ਪ੍ਰਸੰਨ ਹੋਏ ਪਰ ਅਗਲੇ ਬੰਦ ਵਿਚ ਕਵੀ ਭੁਲੇਖਾ ਪਾ ਦੇਂਦਾ ਹੈ।)

"ਭਾਖਾ ਰਚੀ ਦਿਆਲ ਗੁਰ ਸਭ ਮਨ ਭਏ ਅਨੰਦ।
ਦੁਰਗਮ ਸੁਗਮ ਭਏ ਸਕਲ, ਪੜਿ ਸਿਖਨ ਹੋਇ ਭੰਗ ।੧੧।"

ਫਿਰ ਸਭ ਪੰਡਤਾਂ ਨੂੰ ਦਾਨ ਦੱਛਣਾ ਦੇ ਕੇ ਵਿਦਿਆ ਕਰ ਦਿਤਾ।

ਸਾਖੀ ਪੂਰਨ ਹੋਈ ।੨੨੦।

---

ਸਾਖੀ ੧੨.

# ਸਾਖੀ ਮਸੰਦਾਂ ਨੂੰ ਸੋਧਣ ਦੀ

ਵਿਸਾਖੀ ਦੇ ਮੇਲੇ 'ਤੇ ਸਾਰੇ ਮਸੰਦ ਸੰਗਤਾਂ ਨੂੰ ਨਾਲ ਲੈ ਕੇ ਆਏ। ਗੁਰੂ ਜੀ ਨੂੰ ਛੋਟਾ ਜਾਣ ਕੇ ਉਹਨਾਂ ਦੇ ਮਨ ਵਿਚੋਂ ਭੈ ਨਿਕਲ ਗਿਆ ਸੀ।

ਗੁਰੂ ਜੀ ਨੇ ਪੁਛਿਆ, ਕਿ ਪੂਜਾ ਥੋੜੀ ਕਿਉਂ ਆਈ ਹੈ।

ਮਸੰਦਾਂ ਉਤਰ ਦਿਤਾ,

"ਤਬ ਸਭਹਨ ਮਿਲ ਕਰੀ ਅਰਦਾਸ।
ਜੋ ਬਹੁਤ ਦੇਤੇ, ਤਿਨ ਕਾ ਭਇਆ ਨਾਸ।
ਜੋ ਰਹੇ ਗਰੀਬ, ਤਿਨ ਕੇ ਧਨ ਨਾਹੀ।
ਕਿਰਪਾ ਕਰੋ, ਤਬ ਧਨ ਕੋ ਪਾਹੋ ।੧੪।"

"ਬੋਲੇ ਪ੍ਰਭ, ਐਸੇ ਮਤ ਕਹੋ।
ਨਿਜ ਕਰਾਰ ਪਰ ਠਾਢੇ ਰਹੋ।
ਬਾਧਾ ਬੰਧੇਜੁ ਸੋਈ ਅਬ ਕੀਜੈ।
ਜੋ ਦੇਨਾ ਹੈ, ਪੂਰਾ ਕਰ ਦੀਜੈ ।੧੫।"

ਸਾਰੇ ਮਸੰਦ ਰਲ ਕੇ ਭਾਈ ਚੇਤੋ ਪਾਸ ਜਾ ਪੁੱਜੇ। ਸਭ ਨੂੰ ਦਿਲਾਸਾ ਦੇ ਕੇ ਭਾਈ ਚੇਤੋ ਗੁਰੂ ਜੀ ਪਾਸ ਗਿਆ।

"ਭਾਈ ਚੇਤੋ ਸਾਹਿਬ ਸੋ ਕਹਾ।
ਸਭੀ ਮਸੰਦ ਟਹਲ ਪ੍ਰਭ ਗਹਾ ।੧੮।...
ਇਨ ਪਰ ਸਦਾ ਕਿਰਪਾ ਹੀ ਕੀਜੈ।
ਅਪਨੇ ਜਾਨ ਬਖਸ ਸਦ ਲੀਜੈ ।੧੯।"

ਗੁਰਦੇਵ ਨੇ ਸੋਚਿਆ, "ਮਸੰਦਾਂ ਦੀ ਮੱਤ ਫਿਰ ਗਈ ਹੈ, ਇਹਨਾਂ ਸਾਨੂੰ ਗੁਰੂ ਨਹੀਂ ਜਾਤਾ, ਸਗੋਂ ਇਕ ਬਾਲਕ ਜਾਤਾ ਹੈ।"

"ਕੇਤਕ ਦਿਨ ਤਬ ਭਏ ਬਤੀਤ ।
ਆਇਆ ਇਕ ਸਿੱਖ ਚੇਤੋ ਕਾ ਮੀਤ ।
ਤਿਨ ਚੇਤੋ ਇਕ ਚੂੜਾ ਦੀਆ ।
ਮਾਤਾ ਜੀ ਕੋ ਭੇਟਾ ਕੀਆ ।੨੫।
ਗੈਂਡੇ ਕੀ ਚੂੜੀ ਬਨੀ, ਅਦਭੁਤ ਭਇਆ ਜੜਾਉ ।
ਬਸਤ ਅਮੋਲਕ ਨਿਰਧਨ ਮਿਲੀ, ਬਹੁ ਦਿਨ ਰਖੀ ਛਪਾਇ ।੨੬।
ਬਿਕੇ ਨਹੀਂ, ਬਹੁਤ ਜੁਗਤ ਤਿਨ ਕੀਆ ।
ਤਬ ਤਿਨ ਗੁਰ ਕੀ ਭੇਟਾ ਕੀਆ ।
ਚੇਤੋ ਹਾਥ ਹਜੂਰ ਪਠਾਇਆ ।
ਮਾਤਾ ਜੀ ਕੀ ਭੇਟ ਚੜਾਇਆ ।੨੭।"

ਚੇਤੋ ਨੇ ਉਹ ਚੂੜਾ ਘਰ ਲੈ ਆਂਦਾ । ਉਹਦੀ ਇਸਤਰੀ ਨੇ ਚੂੜਾ ਲੁਕਾ ਲਿਆ, ਮਾਤਾ ਜੀ ਤਕ ਨਾ ਪੁਚਾਇਆ ।

ਓਹਾ ਸਿੱਖ ਮੇਲੇ 'ਤੇ ਆਇਆ । ਉਹਦੇ ਪੁੱਛਣ 'ਤੇ ਚੇਤੋ ਨੇ ਦੱਸਿਆ, ਕਿ ਮੈਂ ਚੂੜਾ ਮਾਤਾ ਜੀ ਨੂੰ ਪੁਚਾ ਦਿਤਾ । ਪਰ ਚੇਤੋ ਅੰਦਰੋਂ ਡਰ ਗਿਆ, ਕਿ ਜੇ ਸਿੱਖ ਨੇ ਗੁਰੂ ਜੀ ਨੂੰ ਦੱਸ ਦਿਤਾ ਤਾਂ । ਚੇਤੋ ਨੇ ਪਹਿਰੇਦਾਰ ਨੂੰ ਜਾ ਪੱਕੀ ਕੀਤੀ,

"ਵਹੀ ਸਿਖੁ ਅੰਤਰ ਨਹੀ ਜਾਵੈ ।
ਇਹੁ ਅਗਿਆਨੀ ਹੈ, ਨਹੀਂ ਭਾਵੈ ।੩੩।"

ਪਹਿਰੇਦਾਰ ਨੇ ਸਿੱਖ ਨੂੰ ਅੰਦਰ ਨਾ ਜਾਣ ਦਿਤਾ । ਸਿੱਖ ਪਿਛੇ ਨਵੇਕਲਾ ਬੈਠ ਕੇ ਗੁਰੂ ਜੀ ਅਗੇ ਅਰਦਾਸ ਕਰਨ ਲੱਗਾ ।

ਜਾਣੀ ਜਾਣ ਗੁਰੂ ਜੀ ਨੇ ਸੇਵਕ ਭੇਜ ਕੇ ਉਸ ਸਿੱਖ ਨੂੰ ਬੁਲਾ ਲਿਆ । ਸਿੱਖ ਨੇ ਦੱਸਿਆ, ਕਿ ਮੈਂ ਇਕ ਜੜਾਊ ਚੂੜਾ ਚੇਤੋ ਹੱਥ ਭੇਜਿਆ ਸੀ ।

ਹਜ਼ੂਰ ਨੇ ਚੇਤੋ ਨੂੰ ਬੁਲਾ ਲਿਆ । ਚੇਤੋ ਨੇ ਕਿਹਾ, "ਮੈਂ ਇਸ ਤੋਂ ਚੂੜਾ ਨਹੀਂ ਲਿਆ । ਇਸਨੇ ਕਿਸੇ ਹੋਰ ਨੂੰ ਦਿਤਾ ਹੋਵੇਗਾ ।"

ਗੁਰੂ ਜੀ ਚੇਤੋ ਨੂੰ ਸਮਝਾ ਰਹੇ, ਪਰ ਉਹ ਝੂਠ 'ਤੇ ਅੜਿਆ ਰਿਹਾ, ਸਗੋਂ ਗੁੱਸੇ ਵਿਚ ਆ ਗਿਆ ।

"ਪਾਂਚ ਸਿਖ ਪ੍ਰਭ ਲੀਏ ਬੁਲਾਇ ।
ਚੇਤੋ ਕੇ ਘਰ ਦੀਏ ਪਠਾਇ ।
ਚੌਬਾਰੇ ਮਾਹਿ ਤਾਕੀ ਮੇ ਚੂੜਾ ।
ਤੁਮ ਲੇ ਆਵਹੁ, ਚੇਤੋ ਹੈ ਕੂੜਾ ।੪੮।"

ਸਿੱਖ ਗਏ, ਤੇ ਚੂੜਾ ਲੈ ਆਏ । ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ,

"ਭਇਆ ਹੁਕਮੁ, ਕੜਾਹਾ ਲਿਆਵੋ ।
ਗੁੜ ਪਾਨੀ ਮੇਰ ਕਰ ਚੁਲ ਚੜਾਵੋ ।
ਜਬ ਗੁੜ ਪਿਘਰ ਪਤ ਹਇ ਜਾਇ ।

ਚੇਤੋ ਕੋ ਇਸਨਾਨ ਕਰਾਇ ।੫੨।"

ਸਿੱਖਾਂ ਨੇ ਹੁਕਮ ਦੀ ਪਾਲਣਾ ਕੀਤੀ ।

"ਭਇਆ ਅਸਨਾਨ, ਚੇਤੋ ਤਨ ਤਿਆਗੇ ।
ਸਭ ਮਸੰਦ ਦੇਖਤ ਭਏ ਭਾਗੇ ।
ਭਇਆ ਹੁਕਮ, ਮਸੰਦਨ ਬਾਧੋ ।
ਲੇਖਾ ਲੇਹੁ ਹਿਸਾਬ ਕਰ ਸਾਧੋ ।੫੪।
ਜੋ ਬੇਗੁਨਾਹ, ਤੇ ਰਹੈਂ ਹਜ਼ੂਰ ।
ਜੋ ਲੋਭੀ ਥੇ, ਭਗਿ ਗਏ ਦੂਰ ।
ਬਹੁਤੇ ਭਾਗੇ ਪਕੜ ਮੰਗਾਏ ।
ਲੇਖੇ ਕਾਰਨ ਕੈਦ ਰਖਾਏ ।੫੫।"

ਉਸ ਦਿਨ ਤੋਂ ਗੁਰੂ ਜੀ ਨੇ ਮਸੰਦਾਂ ਦਾ ਸਿਲਸਿਲਾ ਸਦਾ ਵਾਸਤੇ ਬੰਦ ਕਰ ਦਿਤਾ। ਗੁਰਦੇਵ ਨੇ ਹੁਕਮ ਕਰ ਦਿਤਾ,

"ਮੇਰਾ ਸਿਖ ਮਸੰਦ ਨਹੀ ਮਾਨੇ ।
ਜਿਸ ਹਥ ਹੁਕਮ ਹੋਇ, ਤਿਸ ਜਾਨੇ ।
ਪੂਜਾ ਕਾਰ ਮਮ ਪਠੇ ਹਜ਼ੂਰ ।
ਮੈਂ ਮਸੰਦ ਸਭ ਕੀਨੇ ਦੂਰ ।੫੬।"

ਇਸ ਭਾਵ ਦੇ ਹੁਕਮ ਨਾਮੇ ਲਿਖਕੇ ਥਾਂ ਥਾਂ ਭੇਜ ਦਿਤੇ ।

ਸ਼ਾਖੀ ਪੂਰਨ ਹੋਈ ।੨੨੧।

---

ਸਾਖੀ ੧੩.

# ਸਾਖੀ ਸੋਨੇ ਦੇ ਬੰਗਲੇ ਦੀ

ਮੇਲੇ 'ਤੇ ਆਏ ਸਿੱਖਾਂ ਨੇ ਇੱਛਿਆ ਪਰਗਟ ਕੀਤੀ, ਕਿ ਗੁਰਦੇਵ ਵਾਸਤੇ ਸੋਨੇ ਦਾ ਬੰਗਲਾ ਬਣਨਾ ਚਾਹੀਏ । ਤਾਂ ਗੁਰਦੇਵ ਨੇ ਪਰਵਾਨ ਕਰ ਲਿਆ ।

"ਲਿਖੋ ਹੁਕਮ, ਸੋਇਨੇ ਕੀ ਕਾਰ ।
ਹੇਮ ਬੰਗਲਾ ਹੋਇ ਤਿਆਰ ।
ਲਿਖੇ ਹੁਕਮ ਸਭ ਦੇਸ ਪਠਾਏ ।
ਇਕੀਸ ਰੁਪਯਾ ਤੋਲਾ ਠਹਿਰਾਏ ।੬।"

(ਇਹ ਗ੍ਰੰਥ ੧੯੩੩ ਬਿ;=੧੭੭੬ ਈ. ਵਿਚ ਲਿਖਿਆ ਗਿਆ ਹੈ । ਲੇਖਕ ਸੋਨੇ ਦਾ ਭੌ ਇੱਕੀ ਰੁਪੈ ਤੋਲਾ ਲਿਖਦਾ ਹੈ । ਇਹ ਠੀਕ ਨਹੀਂ ਜਾਪਦਾ । ਕਿਉਂਕਿ ੧੯੨੦ ਈ. ਤਕ ਸੋਨੇ ਦਾ ਭੌ ਸਤਾਰਾਂ ਰੁਪੈ ਤੋਲਾ ਸੀ, ਜੋ ੧੯੩੧ ਈ. ਵਿਚ ਵਧ ਕੇ ਤੇਈ ਰੁਪੈ ਹੋ ਗਿਆ ਸੀ । ਅੱਜ ਦਾ ਭੌ ਸਭ ਜਾਣਦੇ ਹਨ ।)

ਜੋ ਤੋਲਾ ਭਰ ਸੋਨਾ ਨਾ ਦੇ ਸਕੇ, ਉਹ ਇੱਕੀ ਰੁਪਏ ਦੇਵੇ ।

ਪਰਸੋਤਮਪੁਰ ਰਾਜੇ ਨੂੰ ਸੌ ਤੋਲਾ ਭੇਜਣ ਦਾ ਹੁਕਮ ਭੇਜਿਆ।

ਗੁਜਰਾਤ ਵਿਚ ਸੰਗਤ ਨੂੰ ਹੁਕਮ ਪੁੱਜਾ, ਤਾਂ ਮੀਆਂ ਦੌਲਾ ਫ਼ਕੀਰ ਨੇ ਗਿਲ੍ਹਾ ਕੀਤਾ, ਕਿ ਗੁਰਦੇਵ ਨੇ ਮੈਨੂੰ ਹੁਕਮ ਕਿਉਂ ਨਹੀਂ ਭੇਜਿਆ, ਮੈਂ ਵੀ ਮਹਾਰਾਜ ਦਾ ਸਿੱਖ ਹਾਂ। ਮੀਆਂ ਦੌਲਾ ਨੇ ਸੌ ਤੋਲਾ ਸੋਨਾ ਭੇਜਿਆ।

ਸੋਨਾ ਬਹੁਤ ਇਕੱਠਾ ਹੋ ਗਿਆ। ਪਰ ਭੰਡਾਰ ਵਿਚ ਪਿਆ ਰਿਹਾ, ਗੁਰਦੇਵ ਨੇ ਕਿਤੇ ਵਰਤਿਆ ਨਾ।

ਸਾਖੀ ਪੂਰਨ ਹੋਈ।੨੨੨।

——

ਸਾਖੀ ੧੪.

# ਸਾਖੀ ਬਹਾਦਰ ਸ਼ਾਹ ਦੀ

ਬਹਾਦਰ ਸ਼ਾਹ ਨੂੰ ਔਰੰਗਜ਼ੇਬ ਦਾ ਵੱਡਾ ਬੇਟਾ ਲਿਖਿਆ ਹੈ। ਉਹ ਗੁਰੂ ਜੀ ਨੂੰ ਤੁਹਫ਼ੇ ਭੇਜਿਆ ਕਰਦਾ ਸੀ।

ਸਾਖੀ ਪੂਰਨ ਹੋਈ।੨੨੩।

——

ਸਾਖੀ ੧੫.

# ਸਾਖੀ ਸੰਗਤਾਂ ਦੇ ਆਉਣ ਦੀ

ਬਹਾਦਰ ਸ਼ਾਹ ਕਾਬਲ ਦਾ ਸੂਬੇਦਾਰ ਬਣ ਕੇ ਓਥੇ ਰਹਿੰਦਾ ਸੀ, ਤੇ ਔਰੰਗਜ਼ੇਬ ਦੱਖਣ ਵਿਚ ਔਰੰਗਾਬਾਦ। ਦੇਸ ਦੇਸਾਂ ਦੀ ਸੰਗਤ ਵਿਚ ਗੁਰੂ ਜੀ ਦਾ ਸਤਕਾਰ ਵੇਖ ਕੇ ਔਰੰਗਜ਼ੇਬ ਸੜਦਾ ਸੀ।

ਸਾਖੀ ਪੂਰਨ ਹੋਈ।੨੨੪।

——

ਸਾਖੀ ੧੬.

# ਸਾਖੀ ਸਿੱਖਾ ਦੀ ਮਰਯਾਦਾ ਦੀ

ਵਿਸਾਖੀ ਦਾ ਮੇਲਾ ਲਗਦਾ, ਤਾਂ ਬੇਅੰਤ ਸੰਗਤ ਆਉਂਦੀ। ਸੰਗਤਾਂ ਨੇ ਬੇਨਤੀ ਕੀਤੀ, ਕਿ ਰਸਤੇ ਵਿਚ ਹਿੰਦੂ ਤੇ ਮੁਸਲਮਾਨ ਸਾਨੂੰ ਵੇਖ ਨਹੀਂ ਸੁਖਾਉਂਦੇ। ਗੁਰੂ ਜੀ ਨੇ ਹੁਕਮ ਦਿਤਾ, "ਸਭ ਸੰਗਤਾਂ ਸ਼ਸਤਰ ਸਜਾ ਕੇ ਆਇਆ ਕਰਨ।"

ਅਗਲੇ ਸਾਲ ਸੰਗਤਾਂ ਸ਼ਸਤਰ ਪਹਿਨ ਕੇ ਆਈਆਂ। ਰਸਤੇ ਵਿਚ ਜਿਥੇ ਝਗੜਾ ਹੋਇਆ, ਦੋਹੀਂ ਪਾਸੀਂ ਸ਼ਸਤਰ ਚੱਲੇ।

ਸਾਖੀ ਪੂਰਨ ਹੋਈ।੨੨੫।

——

ਸਾਖੀ ੧੭.

# ਸਾਖੀ ਖਾਲਸੇ ਦੇ ਰੂਪ ਧਾਰਨ ਦੀ ਤੇ ਚੰਡੀ ਦੇ ਪਰਗਟ ਹੋਣ ਦੀ

ਪੱਛਮ ਦਿਸਾ ਦੇ ਸਿੱਖ ਜਥਾ ਬਣਾ ਕੇ ਆਏ। ਰਾਹ ਵਿਚ ਕੁਛ ਥਾਂਵਾਂ 'ਤੇ ਤੁਰਕਾਂ ਨਾਲ ਲੜਾਈ ਝਗੜਾ ਵੀ ਹੋਇਆ। ਅਨੰਦਪੁਰ ਪਹੁੰਚ ਕੇ ਸਿੱਖਾਂ ਸਾਰੀ ਵਾਰਤਾ ਸੁਣਾਈ। ਕੇਈ ਸਿੱਖ ਰਸਤੇ ਵਿਚ ਸ਼ਹੀਦ ਹੋ ਗਏ।

ਸਾਰੀ ਵਾਰਤਾ ਸੁਣ ਕੇ ਗੁਰੂ ਜੀ ਨੇ ਸੋਚਿਆ,

"ਮਨ ਮੋ ਦਿਆਲ ਮੰਤ੍ਰ ਇਹੁ ਕੀਨਾ।
ਸੂਰਬੀਰ ਛਤ੍ਰੀ ਮਤ ਚੀਨਾ।
ਜਾ ਕੋ ਭੀਰ ਜੁਧ ਮੋ ਧਰਾ।
ਚੰਡੀ ਕੋ ਅਬਾਹਨ ਕਰਾ।੧੮।
ਭਈ ਸਹਾਇ, ਜੁਧ ਤਿਸ਼ ਜੀਤਾ।
ਚੰਡੀ ਮਾਤਾ ਕੀ ਪਰਤੀਤਾ।...੧੯।"

ਗੁਰੂ ਜੀ ਨੇ ਹੁਕਮ ਦਿਤਾ, ਕਿ ਪਰਬਤ ਉਤਲੇ ਮੰਦਰ ਵਿਚ ਚਲੋ।

"ਹੋਇ ਅਸ ਅਰੂੜ ਸਿਖਰ ਚੜ੍ਹ ਗਏ।
ਜਾਇ ਮੰਦ੍ਰ ਦੇਬੀ ਪ੍ਰਾਪਤ ਭਏ।
ਸਾਮਗ੍ਰੀ ਪੰਡਤ ਲੇ ਸਭ ਆਏ।
ਜਗ ਹੋਮ ਕੀ ਜੁਗਤ ਬਨਾਏ।੨੩।"

ਗੁਰੂ ਜੀ ਨੇ ਪੰਡਤਾਂ ਨੂੰ ਕਿਹਾ, ਕਿ ਦੇਵੀ ਪਰਗਟ ਕਰਨ ਵਾਸਤੇ ਮੰਤ੍ਰ ਪੜ੍ਹੋ। ਪੰਡਤਾਂ ਨੇ ਕਿਹਾ, "ਅਸੀਂ ਭੋਗ ਲਾਉਣ ਦਾ ਥਾਲ ਤਿਆਰ ਕਰ ਦਿਆਂਗੇ। ਜਦ ਦੇਵੀ ਪਰਗਟ ਹੋਵੇਗੀ, ਅਸੀਂ ਤਾਂ ਮੂਰਛਤ ਹੋ ਜਾਵਾਂਗੇ। ਪਰ ਆਪ ਜੀ ਨੇ ਉਹ ਥਾਲ ਭੇਟ ਕਰ ਦੇਣਾ।"

ਪੰਡਤਾਂ ਮੰਤਰ ਪੜ੍ਹਨੇ ਤੇ ਹੋਮ ਕਰਨਾ ਸ਼ੁਰੂ ਕਰ ਦਿਤਾ।

(ਕਵੀ ਦੀ ਅਥਰਵਨ ਬੇਦ ਉਤੇ ਬੜੀ ਸ਼ਰਧਾ ਹੈ।)

"ਅਥਰਵਨ ਦਾ ਵਰਤਾਰਾ ਕਰੇ।
ਬਿਨ ਬੇਦ ਅਥਰਵਨ ਕਲੂ ਨ ਤਰੇ।
ਸਤਗੁਰ ਕਲ ਕੀ ਧਰਮ ਪ੍ਰਕਾਸ਼ਨ।
ਕਰੇ ਪੰਥ ਅਥਰਬਨ ਮਤ ਕੇ ਵਾਸਨ।੩੨।
ਕਰ ਹੋਮ ਸਤਗੁਰ ਪੁਰਖ, ਮਾਤਾ ਭਈ ਪ੍ਰਸੰਨ।
ਭਇਆ ਪ੍ਰਕਾਸ ਮਾਤਾ ਪ੍ਰਗਟ, ਧੰਨ ਮਾਤਾ ਜਗ ਧੰਨ।੩੩।
ਦੇਖ ਪ੍ਰਕਾਸ ਪੰਡਤਿ ਮੂਰਛਾਨੇ।

ਅਸਟ ਭੁਜੀ ਮਾਤਾ ਪ੍ਰਗਟਾਨੇ ।
ਅਸਟ ਆਯੁਦ ਸੂਰਜ ਪ੍ਰਕਾਸ । (*ਸ਼ਸਤਰ)
ਦੇਖ ਦਿਆਲ ਮਨ ਭਏ ਵਿਗਾਸ ।੩੪।
ਨਮਸਕਾਰ ਕਰ ਭੋਗ ਲਗਾਇਆ ।
ਕਾਢਿ ਕਿਰਪਾਨ ਪੁਨ ਭੇਟ ਚੜ੍ਹਾਇਆ ।
ਲੇ ਭੇਟ ਭੋਗ ਮਾਤਾ ਬਿਗਸਾਨੀ ।
ਤਹ ਭਈ ਅਲੋਪ ਜਹ ਤੇ ਪ੍ਰਗਟਾਨੀ ।੩੫।
ਖੰਡਾ ਕੁੰਡ ਮਾਹਿ ਧਰਾ ਮਾਤਾ ।
ਸੋ ਤੋ ਜਾਨਤ ਹੈ ਸਭ ਗਿਆਤਾ ।
ਖੜਗ ਜਗ ਕਾ ਪ੍ਰਗਟ ਪ੍ਰਤਾਪ ।
ਮਾਤ ਦੀਆ, ਲੀਆ ਪ੍ਰਭ ਆਪ ।੩੬।"

ਫਿਰ ਗੁਰੂ ਜੀ ਨੇ ਪੰਡਤਾਂ ਨੂੰ ਜਗਾਇਆ, ਤੇ ਦੁੱਧ ਦੀ ਲੱਸੀ ਪਾ ਕੇ ਕੁੰਭ ਸ਼ਾਂਤ ਕੀਤਾ ।

"ਭਇਆ ਸੀਤਲ ਕੁੰਭ ਸਭ ਸੇਸ ਨਿਕਾਰਾ ।
ਨਿਕਸਾ ਪ੍ਰਗਟ ਖੰਡਾ ਦੁਇ ਧਾਰਾ ।
ਵੈ ਖੰਡਾ ਦਿਆਲ ਸਤਿਗੁਰ ਜੀ ਲੀਨਾ ।
ਬਹੁ ਮਾਇਆ ਦਾਨ ਪੰਡਤ ਕੋ ਦੀਨਾ ।੩੯।
ਲੇ ਆਏ ਖੰਡਾ ਨਿਜ ਧਾਮ ।
ਭਇਆ ਖੜਕ ਜਗ ਪੂਰਨ ਅਭਿਰਾਮ ।
ਮੰਜੀ ਵਿਛਾਇ ਤਾ ਪਰ ਵੈ ਰਾਖਾ ।
'ਸ੍ਰੀ ਸਾਹਿਬ' ਨਾਮ ਖੰਡੇ ਕਾ ਭਾਖਾ ।੪੦।
ਸ਼ਭ ਸਤ੍ਰ ਬਿਜੈ ਕਾ ਕਾਰਜ ਭਇਆ ।
ਦੇਵੀ ਜੀ ਖੰਡਾ ਨਿਜ ਦੀਆ ।...੪੧।"

(ਹੈਰਾਨੀ ਦੀ ਗੱਲ ਹੈ, ਕਿ ਸਾਖੀ ਨੰਬਰ ੧੦੧ ਵਿਚ ਤਾਂ ਦੇਵੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਦੀ ਦਿਖਾਈ ਗਈ ਹੈ, ਪਰ ਦਸਵੇਂ ਗੁਰੂ ਜੀ ਹੋਮ ਕਰਕੇ ਪਰਗਟ ਕਰਦੇ ਹਨ । ਕੀ ਦਸਵੇਂ ਗੁਰੂ ਜੀ ਪਹਿਲੇ ਗੁਰੂਆਂ ਦੀ ਜੋਤ ਨਹੀਂ ਸਨ ? ਸਰੂਪ ਦਾਸ ਨੇ ਸੁਣੀ ਸੁਣਾਈ ਉਤੇ ਯਕੀਨ ਕਰ ਲਿਆ । ਵਹਿਮ ।)

ਸਾਖੀ ਪੂਰਨ ਹੋਈ ।੨੨੫।

——

ਸਾਖੀ ੧੯.

# ਸਾਖੀ ਖੰਡੇ ਦੀ ਪਾਹੁਲ ਦੀ

"ਇਕ ਤਸਟਾ ਚਮਚਾ ਲੋਹ ਮੰਗਾਇਆ ।

ਤਾ ਮੋ ਖੰਡੇ ਇਸਨਾਨ ਕਰਾਇਆ।
ਖੰਡੇ ਕੀ ਪਾਹੁਲ ਭਈ ਤਿਆਰ।
ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।੨।"

(ਲਉ ਅੰਮ੍ਰਿਤ ਤਿਆਰ ਹੋ ਗਿਆ। ਪਰ ਕਿਸ ਮਰਯਾਦਾ ਨਾਲ ਤਿਆਰ ਹੋਇਆ, ਕਿਹੜੀ ਕਿਹੜੀ ਬਾਣੀ ਪੜ੍ਹੀ ? ਕਵੀ ਕੁਛ ਨਹੀਂ ਲਿਖਦਾ। ਸਗੋਂ ਭੁਲੇਖਾ ਜਿਹਾ ਪਾ ਜਾਂਦਾ ਹੈ।)

"ਨਿਜ ਚਰਨ ਪਖਾਲ ਗਾਗਰੇ ਧਰਾ।
ਕਰ ਬੰਦ ਲਖੌਟਾ ਮੁਹਰ ਮੁਖ ਕਰਾ।
ਸਤਰੁਦ੍ਰ ਮਾਹ ਅਮਾਨ ਧਰਾਇਆ।
ਖੰਡੇ ਕੀ ਪਾਹੁਲ ਹੁਕਮੁ ਫੁਰਮਾਇਆ।੩।"

(ਦੂਸਰੇ ਬੰਦ ਵਿਚ ਲਿਖਦੇ ਹਨ: "ਤਾ ਮੋ ਖੰਡੇ ਇਸਨਾਨ ਕਰਾਇਆ।" ਭਾਵ, ਲੋਹੇ ਦੇ ਬਾਟੇ ਵਿਚ ਪਾਣੀ ਪਾ ਕੇ ਵਿਚ ਖੰਡਾ ਫੇਰਿਆ। ਤੇ ਤੀਸਰੇ ਬੰਦ ਵਿਚ "ਨਿਜ ਚਰਨ ਪਖਾਲ ਗਾਗਰੇ ਧਰਾ।" ਚਰਨ ਧੋ ਕੇ ਗਾਗਰ (ਬਾਟੇ) ਵਿਚ ਧਰਿਆ। ਫਿਰ ਚਰਨ ਪਾਹੁਲ ਹੋਈ, ਜਾਂ ਖੰਡੇ ਦੀ ਪਾਹੁਲ। ਕਵੀ ਏਥੇ ਗੜਬੜ ਕਰ ਗਿਆ ਹੈ, ਗੱਲ ਨੂੰ ਸਾਫ਼ ਨਹੀਂ ਕੀਤਾ। ਸਤਲੁਜ ਵਿਚ ਅਮਾਨ ਕਿਹੜੀ ਚੀਜ਼ ਰੱਖੀ। ਅੰਤ ਇਹ ਹੁਕਮ ਦੇ ਦਿਤਾ, "ਖੰਡੇ ਕੀ ਪਾਹੁਲ ਹੁਕਮੁ ਫੁਰਮਾਇਆ।")

"ਤਬ ਮਾਤਾ ਨਾਨਕੀ ਸੁਨ ਯਹ ਬਾਤ।
ਆਈ ਸਤਿਗੁਰ ਪਹਿ ਕੰਪਤ ਗਾਤ।
ਕਰ ਜੋਰ ਬਿਨੰਤੀ ਕਹੀ ਸੁਨਾਇ।
ਏਹ ਨਈ ਜੁਗਤ ਕਾ ਕਰੋ ਬਨਾਇ।੪।
ਏਹ ਤਸਟਾ ਭਰਾ ਤੇਜ ਕਾ ਦਿਸੇ।
ਕੋ ਨਾਹ ਸਹਾਰ ਸਕੇਗਾ ਇਸੇ।...੫।"

(ਮਾਤਾ ਨਾਨਕੀ ਜੀ ੧੭੪੫ ਬਿ: ਵਿਚ ਪ੍ਰਲੋਕ ਸਿਧਾਰ ਗਏ ਸਨ। ਅੰਮ੍ਰਿਤ ਤਿਆਰ ਹੋਇਆ ਹੈ ੧੭੫੬ ਬਿ. ਵਿਚ। ਸੋ ਏਥੇ ਮਾਤਾ ਨਾਨਕੀ ਜੀ ਦੀ ਥਾਂ ਮਾਤਾ ਗੁਜਰੀ ਜੀ ਕਹਿਣਾ ਚਾਹੀਦਾ ਹੈ।)

"ਤਬ ਹਸ ਬੋਲੇ ਸਾਹਿਬ ਮਾਤਾ ਪ੍ਰਿਤ।
ਤੁਮ ਸਾਚ ਕਹਤ ਹੋ ਤੇਜੁ ਮਹਾਕ੍ਰਿਤ।੫।
ਮੈਂ ਆਪ ਲੇਤ ਹੋ ਤੇਜ ਕੋ ਪੁਨਿ ਸਿਖਨ ਪਾਹੁਲ ਦੇਉ।
ਸਭ ਘਟ ਪ੍ਰਕਾਸ ਹੋਇ ਤੇਜ ਜਬ ਤਬ ਇਨ ਸੇ ਕਾਰਜ ਲੇਉ।੬।
ਤਬ ਪਾਚ ਚਮਚਾ ਮਹਾ ਤੇਜ ਭਰ ਪੀਆ।
ਜਿਮ ਅਗਸਤ ਸਿੰਧ ਆਚਮਨ* ਕੀਆ।

---

* ਪੀ ਲਿਆ। (ਜਿਵੇਂ ਅਗਸਤ ਮੁਨੀ ਨੇ ਸਮੁੰਦਰ ਪੀ ਲਿਆ ਸੀ)

ਪੁਨ ਪਾਹੁਲ ਦੇਨ ਸਿਖਨ ਕੋ ਲਾਗੇ।
ਤਬ ਕਹਾ ਮਾਤਾ ਸੰਗਤ ਸੁਖ ਪਾਗੇ।੭।
ਅਬ ਹੀ ਤੇਜ ਨਾ ਸਕੇ ਸਹਾਰ।
ਕਰ ਕਿਰਪਾ ਅਵਰ ਕਛੁ ਹੋਇ ਉਪਚਾਰ।
ਤਬ ਸਤਿਗੁਰ ਮਿਸਰੀ ਲਈ ਮੰਗਾਇ।
ਪੀਸਾਇ ਤਸਟੇ ਮੋ ਦੀਨੀ ਪਾਇ।੮।
ਪ੍ਰਭ ਨਿਜ ਕਰ ਪਾਹੁਲ ਸੰਗਤ ਕੋ ਦੀਆ।
'ਸਿੰਘ' ਸੰਙਿਆ ਨਾਮ ਪਦਵੀ ਸਭ ਕੀਆ।
ਕੇਸਾਧਾਰੀ ਸਭ ਕੋ ਕੀਨਾ।
ਬੀਰ ਸਰੂਪ ਸਭ ਕੋ ਪ੍ਰਭ ਦੀਨਾ।੯।"

ਬਹੁਤ ਸਾਰੇ ਸਿੱਖ ਅੰਮ੍ਰਿਤ ਛਕ ਕੇ ਸਿੰਘ ਸਜ ਗਏ।

ਗੁਰਦੇਵ ਨੇ ਸਭ ਥਾਂਈਂ ਅੰਮ੍ਰਿਤ ਛਕਣ ਦਾ ਹੁਕਮ ਭੇਜ ਦਿਤਾ। ਹਿੰਦੂ 'ਤੇ ਤੁਰਕ ਇਹ ਖ਼ਬਰਾਂ ਸੁਣ ਕੇ ਬਹੁਤ ਈਰਖਾ ਕਰਨ ਲੱਗੇ।

ਸਾਖੀ ਪੂਰਨ ਹੋਈ।੨੨੬।

---

ਸਾਖੀ ੧੯.

# ਸਾਖੀ ਦਇਆ ਸਿੰਘ ਦੇ ਜਨੇਊ ਦੀ

ਦਇਆ ਸਿੰਘ ਸੋਪਤ ਸਿਆਲਕੋਟ ਦਾ ਸੀ। ਗੁਰੂ ਜੀ ਸ਼ਕਾਰ ਚੜ੍ਹੇ, ਤਾਂ ਘੋੜੇ ਉਤੇ ਚੜ੍ਹਨ ਲਗਿਆਂ ਗੁਰਦੇਵ ਦੀ ਕਿਰਪਾਨ ਮਿਆਨ ਵਿਚੋਂ ਬਾਹਰ ਨਿਕਲ ਪਈ। ਗੁਰੂ ਜੀ ਨੇ ਸਿੱਖਾਂ ਕੋਲੋਂ ਡੋਰ ਮੰਗੀ। ਦਇਆ ਸਿੰਘ ਨੇ ਆਪਣਾ ਜਨੇਊ ਉਤਾਰ ਕੇ ਦੇ ਦਿਤਾ, ਜਿਸ ਨਾਲ ਗੁਰੂ ਜੀ ਨੇ ਕਿਰਪਾਨ ਬੰਨ੍ਹ ਲਈ।

"ਜੱਗਿਉਪਵੀਤ ਉਤਾਰ ਤਿਨ ਦੀਨਾ।
ਲੈ ਸਤਿਗੁਰ ਕਿਰਪਾਨ ਕਾ ਬੰਧਨ ਕੀਨਾ।...੫।"

ਗੁਹਦੇਵ ਸ਼ਕਾਰ ਖੇਡ ਕੇ ਮੁੜ ਆਏ, ਤਾਂ

"ਸਭ ਸਿਖਨ ਦਇਆ ਸਿੰਘ ਕੋ ਕਹਾ ਬਹੁ ਬਿਧ ਸਮਝਾਇ।
ਜੱਗਿਉਪਵੀਤ ਧਾਰੋ ਗਰੇ, ਰੇ ਗੁਰ ਸਿਖ ਗੁਰਭਾਇ।੬।
ਦਇਆ ਸਿੰਘ ਮਾਨੇ ਨਹੀਂ ਇਉਂ ਭਾਖੇ ਬਚਨ ਬਿਨੀਤ।
ਮੈਂ ਅਰਪਨ ਸਤਗੁਰ ਕੋ ਕਰਾ ਅਮਰ ਅਜਰ ਭਇਆ ਮੀਤ।੭।"

ਸਿੱਖਾਂ ਨੇ ਗੁਰੂ ਜੀ ਪਾਸ ਸ਼ਕਾਇਤ ਕੀਤੀ, ਕਿ ਦਇਆ ਸਿੰਘ ਜਨੇਊ ਪਾਉਣਾ ਨਹੀਂ ਮੰਨਦਾ।

"ਸ੍ਰੀ ਮੁਖ ਸਤਿਗੁਰ ਬਚਨ ਬਿਖਾਨਾ।
ਪਹਿਰਾਵੋ ਤੁਮ ਸਿਖ ਸੁਜਾਨਾ।

ਜਿਉਂ ਪਹਿਰੇ, ਤਿਉ ਜਾਇ ਪਹਿਰਾਵੇ ।
ਅਪਨੀ ਓਰ ਤੇ ਭੈ ਦਿਖਰਾਵੇ ।੯।"

ਸਿੱਖਾਂ ਨੇ ਬੜਾ ਸਮਝਾਇਆ, ਪਰ ਦਇਆ ਸਿੰਘ ਨਾ ਮੰਨਿਆਂ । ਸਿੱਖਾਂ ਫਿਰ ਸ਼ਕਾਇਤ ਕੀਤੀ । ਗੁਰੂ ਜੀ ਨੇ ਦਇਆ ਸਿੰਘ ਨੂੰ ਬੁਲਾ ਲਿਆ । ਦਇਆ ਸਿੰਘ ਨੇ ਗੁਰਬਾਣੀ ਦਾ ਪ੍ਰਮਾਣ ਦਿਤਾ,

"ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ।"

**(ਆਸਾ ਮ: ੧, ਪੰਨਾ ੪੬੭)**

ਅੰਤ ਗੁਰੂ ਜੀ ਨੇ ਫ਼ੈਸਲਾ ਦੇ ਦਿਤਾ,

"ਫਿਰ ਗੁਰੂ ਜੀ ਸਾਹਿਬ ਸ੍ਰੀ ਮੁਖ ਬਚਨ ਕੀਆ, ਕਿ ਜੋ ਕੋਈ ਕਿਸੀ ਕੋ ਕਹੈ ਕਿ ਜਨੇਊ ਉਤਾਰ, ਉਸ ਕੋ ਭੀ ਤਨਖਾਹਿ, ਅਰ ਜੋ ਕੋਈ ਕਹੈ ਕਿ ਜਨੇਊ ਪਾਉ ਉਸ ਕੋ ਭੀ ਤਨਖਾਹ ।"

(ਸਰੂਪ ਦਾਸ ਸਿੱਧ ਕਰਨਾ ਚਾਹੁੰਦਾ ਹੈ, ਕਿ ਸਿੱਖ ਜਨੇਊ ਵੀ ਪਾਈ ਰੱਖੇ, ਤਾਂ ਜਾਇਜ਼ ਹੈ । ਫਿਰ ਹਿੰਦੂ ਤੇ ਸਿੱਖ ਦਾ ਫ਼ਰਕ ਕੀ ਹੋਇਆ । ਨਾਲੇ ਗੁਰਬਾਣੀ ਦਾ ਪ੍ਰਮਾਣ ਤਾਂ ਜਨੇਊ ਦੇ ਵਿਰੁੱਧ ਦੇਂਦਾ ਹੈ, ਤੇ ਆਪਣੇ ਵਲੋਂ ਜਨੇਊ ਪਾਉਣ ਦੀ ਆਗਿਆ ਵੀ । ਇਹ ਕਿਉਂ ? ਸਨਾਤਨ ਧਰਮ ਦਾ ਅਸਰ ਹੈ ।)

ਸਾਖੀ ਪੂਰਨ ਹੋਈ ।੨੨੭।

---

ਸਾਖੀ ੨੦.

ਇਸ ਸਾਖੀ ਵਿਚ ਬਚਿਤ੍ਰ ਨਾਟਕ ਹੀ ਹੈ ।

ਸਾਖੀ ।੨੨੮।

---

ਸਾਖੀ ੨੧.

(੨੧ ਤੋਂ ੨੫ ਤਕ ਸਾਖੀਆਂ ਵਾਰਤਕ ਵਿਚ ਹਨ ।)

ਗੁਰਦੇਵ ਦੇ ਕੌਤਕ—ਸਭ ਕੀਮਤੀ ਬਸਤਰ ਅਤਰ ਛਿੜਕ ਕੇ ਜਲਾ ਦਿਤੇ, ਤੇ ਬਰਤਨ, ਮੋਹਰਾਂ ਆਦਿ ਦਰਿਆ ਵਿਚ ਦਬਾ ਦਿਤੀਆਂ ।

ਰਾਜਿਆਂ ਨੂੰ ਪਤਾ ਲੱਗਾ, ਤਾਂ ਉਹ ਸਾਰੀ ਰਾਤ ਆ ਕੇ ਦਰਿਆ ਵਿਚੋਂ ਭਾਲਦੇ ਰਹੇ, ਪਰ ਕੁਛ ਹੱਥ ਨਾ ਲੱਗਾ । ਸਿੱਖਾਂ ਇਹ ਗੱਲ ਗੁਰੂ ਜੀ ਨੂੰ ਦੱਸੀ, ਤਾਂ ਹਜ਼ੂਰ ਨੇ ਫ਼ੁਰਮਾਇਆ, "ਅਸਾਂ ਇਹ ਵਸਤਾਂ ਹਿਮਾਇਤੀ ਨਾਲੇ ਪਾਸ ਅਮਾਨਤ ਰੱਖੀਆਂ ਹਨ । ਜਦ ਉਹ ਪੁਰਖ ਆਵੇਗਾ, ਤਦ ਅਪਨੀ ਅਮਾਨਤ ਲੈ ਲਏਗਾ ।"

"ਅਸਬਾਬ ਸਤਿਗੁਰ ਗਰੀਬਨਿਵਾਜ ਨੇ ਸਤਲੁਦ੍ਰ ਮੇ ਡਾਲਾ, ਤਿਸ ਕੀ ਸੰਖਿਆ ਬਡਿਆ ਸਿੱਖਾਂ ਨੇ ਕੀਆ ਤੋ ਨੌਂ ਕਰੋੜਿ ਠਹਿਰਾਇਆ ।"

ਸਾਖੀ ਪੂਰਨ ਹੋਈ ।੨੨੯।

---

ਸਾਖੀ ੨੨.

# ਸਾਖੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ

ਰਾਜਿਆਂ ਨੇ ਮੰਗ ਕੀਤੀ, ਕਿ ਸਿੰਘ ਸਾਡੇ ਖੇਤਾਂ ਦਾ ਨੁਕਸਾਨ ਕਰਦੇ ਹਨ। ਉਸ ਦਾ ਮੁਆਵਜ਼ਾ ਦਿਹੋ। ਗੁਰੂ ਜੀ ਨੇ ਕਿਹਾ, ਤੁਸੀਂ ਜਾਣੋ ਤੇ ਸਿੰਘ ਜਾਨਣ।

ਰਾਜੇ ਸੂਬੇ ਪਾਸ ਫ਼ਰਯਾਦੀ ਜਾ ਹੋਏ। ਸੂਬਾ ਫ਼ਜ ਚੜ੍ਹਾ ਕੇ ਲੈ ਆਇਆ। ਸਿਦਕੀ ਸਿੱਖ ਤਾਂ ਲੋਹਗੜ੍ਹ ਕਿਲੇ ਵਿਚ ਡਟ ਗਏ।

"ਜਿਨ ਕਉ ਕਛੁ ਭਰਮੁ ਚਿਤ ਬਿਖੇ ਆਇਆ, ਸੋ ਕਿਆ ਕਰਤੇ, ਜੋ ਇਕ ਸਿੱਖ ਕੋ ਬਿਬਾਨ ਬਨਾਇ ਕੇ ਉਸ ਉਪਰਿ ਸੁਲਾਇ ਕੇ ਚਲਾਨੇ ਕੇ ਬਹਾਨੇ ਗੁਰੂ ਜੀ ਕੇ ਲਸਕਰ ਸੇ ਬਾਹਰ ਜਾਇ ਕੇ ਅਪਨੇ ਘਰ ਕੋ ਚਲੇ ਜਾਤੇ।"

ਗੁਰੂ ਜੀ ਦੇ ਹੁਕਮ ਨਾਲ ਸਿਦਕੀ ਸਿੰਘਾਂ ਨੇ ਅਜੇਹੇ ਜਾਣ ਵਾਲਿਆਂ ਨੂੰ ਰੋਕ ਲਿਆ।

ਰਾਜਿਆਂ ਬੇਨਤੀ ਕੀਤੀ, ਕਿ ਆਪ ਪਹਾੜਾਂ ਉਤੇ ਸਾਡੇ ਘਰ ਆਓ। ਪਰ ਗੁਰੂ ਜੀ ਨਾ ਮੰਨੇ।

"ਤਦ ਉਨਾਂ ਨੇ ਮਾਤਾ ਨਾਨਕੀ ਜੀ ਕੋ, ਜੋ ਗੁਰੂ ਜੀ ਕੀ ਦਾਦੀ ਸਾਹਿਬ ਥੀ, ਉਨ ਕੇ ਪਾਸ ਏਹੀ ਪੈਗਾਮ ਕੀਆ। ਜੋ ਹਮ ਗਊ ਵ ਬ੍ਰਹਮਨ ਵ ਜਨੇਊ ਦਰਮਿਆਨ ਦੇਤੇ ਹੈ। ਆਪ ਸੇ ਦਗਾ ਨ ਕਰਹਿਗੇ। ਤਦ ਮਾਤਾ ਨਾਨਕੀ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਆ। ਜੋ ਇਹ ਰਾਜਿਆਂ ਕਾ ਪ੍ਰੋਹਤ ਪ੍ਰੰਮਾ ਨਾਮੇ ਆਇਆ ਹੈ। ਰਾਜਿਆਂ ਨੇ ਗਊ ਵ ਬ੍ਰਹਮਨ ਵ ਜਨੇਊ ਦਰਮਿਆਨ ਦੇਤੇ ਹੈ ਵ ਸੁਪਤ ਕਰਤੇ ਹੈ।"

"ਗੁਰੂ ਜੀ ਨੇ ਕਿਹਾ, ਸਾਨੂੰ ਇਹਨਾਂ ਦਾ ਇਤਬਾਰ ਨਹੀਂ।"

"ਫੇਰ ਮਾਤਾ ਜੀ ਬੇਨਤ ਕੀਆ। ਜੋ ਆਪ ਸੇ ਇਹ ਦਗਾ ਨ ਕਦੀ ਕਰਹਿਗੇ। ਤਦ ਸਤਗੁਰੂ ਜੀ ਸਾਹਿਬ ਮਾਤਾ ਜੀ ਕੋ ਕਹਾ, ਜੋ ਤੁਮਾਰੀ ਮਰਜੀ ਮੇਂ ਆਵੈ, ਸੋ ਕਰੋ। ਅਰ ਮਾਤਾ ਜੀ ਸੇ ਬਹੁਤ ਗੁਸੇ ਹੂਏ, ਅਰ ਕਹਾ, ਜੋ ਤੁਮਨੇ ਮੇਰਾ ਬਦਨ ਮਾਨਾ ਨਹੀਂ। ਇਹ ਕਹਿਕੇ ਸਰਾਪ ਦੀਆ, ਤੇਰਾ ਧਨ ਨਾਸ, ਧਰਮ ਨਾਸ, ਕੁਲ ਨਾਸ, ਇਹ ਤੀਨ ਸਰਾਪ ਦੀਏ। ਸੋ ਤੀਨੋ ਤਤਫੁਰ ਹੂਏ। ਉਸ ਕੇ ਦੂਸਰੇ ਦਿਨ ਤਿਆਰੀ ਹੂਈ ਪਹਾੜੋ ਕੇ ਚਲਨੇ ਕੀ। ਆਪਨੇ ਬਚਨ ਕੀਆ, ਜੋ ਸਭ ਲੋਕ ਆਗੇ ਚਲੈਂ, ਅਸੀਂ ਸਭ ਕੇ ਪੀਛੇ ਸਵਾਰ ਹੋਇਗੇ। ਹੁਕਮ ਹੂਆ, ਜੋ ਦੋਨੋਂ ਸਾਹਿਬਜ਼ਾਦੇ ਵ ਮਾਤਾ ਜੀ ਵ ਮਹਲ ਹਜ਼ੂਰ ਕੇ ਮਾਤਾ ਸੁੰਦਰੀ ਜੀ ਤੇ ਆਦ ਲੈ ਕੇ ਮਾਤਾ ਜੀਤੋ ਜੀ, ਵ ਮਾਤਾ ਸਾਹਿਬ ਦੇਵੀ ਜੀ, ਵ ਮਾਤਾ ਚੌਥਾ ਮਹਲ ਜੋ ਥਾ, ਇਹ ਚਾਰੋ ਮਹਲ ਗੁਰੂ ਜੀ ਕੇ ਹੈਨ, ਸੋ ਚਾਰੋ ਮਹਲੋ ਕੋ ਹੁਕਮ ਹੂਆ, ਜੋ ਤੁਸੀਂ ਆਗੇ ਚਲੋ, ਸਾਹਿਬਜ਼ਾਦੇ ਦੋਨੋਂ ਛੋਟੇ ਸ੍ਰੀ ਬਾਬਾ ਫਤੇ ਸਿੰਘ ਜੀ ਸ੍ਰੀ ਬਾਬਾ ਰਨਜੀਤ ਸਿੰਘ ਜੀ ਕੋ ਹੁਕਮ ਹੂਆ। ਜੋ ਤੁਸੀਂ ਆਗੇ ਚਲੋ, ਅਰ ਦੋਨੋ ਸਾਹਿਬਜ਼ਾਦੇ ਬਡੇ ਜੋ ਥੇ, ਸੋ ਆਗੇ ਸ਼ਹੀਦ ਹੋਇ ਚੁਕੇ ਥੇ ਚਮਕਉਰ ਜੀ ਦੇਹੁਰਾ ਹੈ, ਦੋਨੋਂ ਸਾਹਿਬਾ ਕਾ ਨਾਮ ਸ੍ਰੀ ਬਾਬਾ ਜੁਝਾਰ ਸਿੰਘ ਜੀ ਵ ਬਾਬਾ ਜ਼ੋਰਾਵਰ ਸਿੰਘ ਜੀ

ਜਿਨ ਕੀ ਕਥਾ ਸ੍ਰੀ ਬਚਿਤ੍ਰ ਨਾਟਕ ਜੀ ਮੇ ਸ੍ਰੀ ਮੁਖ ਬਰਨਨ ਕੀਆ ਹੈ।"

(ਇਹ ਏਨੀ ਲੰਮੀ ਟੂਕ ਇਸ ਵਾਸਤੇ ਦਿਤੀ ਹੈ, ਕਿ ਇਸ ਵਿਚ ਕਿੰਨੀਆਂ ਭੁੱਲਾਂ ਹਨ। ਮਾਤਾ ਨਾਨਕੀ ਜੀ ਉਸ ਘਟਨਾ ਤੋਂ ਚੋਖਾ ਸਮਾਂ ਪਹਿਲਾਂ ਸੁਰਗਵਾਸ ਹੋ ਚੁਕੇ ਸਨ। ਸੋ ਉਹ ਮਾਤਾ ਗੁਜਰੀ ਜੀ ਹੀ ਹੋ ਸਕਦੇ ਹਨ। ਤਾਂ ਕੀ ਗੁਰੂ ਗੋਬਿੰਦ ਸਿੰਘ ਮਹਾਰਾਜ ਮਾਤਾ ਗੁਜਰੀ ਜੀ ਨੂੰ ਵੀ ਇਹ ਸਰਾਪ ਦੇ ਸਕਦੇ ਸਨ ? ਪਤਾ ਨਹੀਂ, ਸਰੂਪ ਦਾਸ ਨੇ ਇਹ ਕਿਸ ਰੌਂਜ ਵਿਚ ਆ ਕੇ ਲਿਖ ਦਿਤਾ ਹੈ। ਮਾਤਾ ਜੀਤੋ ਜੀ ਵੀ ਉਸ ਸਮੇਂ ਤੋਂ ਲਗਭਗ ਚਾਰ ਸਾਲ ਪਹਿਲਾਂ ਸੁਰਗਵਾਸ ਹੋ ਚੁੱਕੇ ਸਨ। ਪਰ ਕਵੀ ਏਥੇ ਵੀ ਉਹਨਾਂ ਦਾ ਹੋਣਾ ਮੰਨਦਾ ਹੈ। ਸਭ ਤੋਂ ਵੱਡੀ ਭੁੱਲ ਹੈ ਗੁਰੂ ਜੀ ਦੇ ਚਾਰ ਮਹਿਲ ਮੰਨਣਾ ਸਾਰੇ ਇਤਿਹਾਸਕਾਰ ਤਿੰਨ ਮਹਿਲ ਮੰਨਦੇ ਹਨ। ਪਰ ਸਰੂਪ ਦਾਸ ਚਾਰ ਲਿਖਦਾ ਹੈ। ਫਿਰ ਚੌਥੇ ਮਹਿਲ ਦਾ ਨਾਮ ਤਕ ਨਹੀਂ ਦਿਤਾ। ਇਹ ਸਭ ਮਨ-ਘੜਤ ਗੱਲ ਹੈ। ਸਾਹਿਬਜ਼ਾਦਿਆਂ ਦੇ ਨਾਂਵਾਂ ਬਾਰੇ ਵੀ ਭੁਲੇਖਾ ਪਾਉਂਦਾ ਹੈ। ਜੁਝਾਰ ਸਿੰਘ ਜੀ ਤੇ ਜ਼ੋਰਾਵਰ ਸਿੰਘ ਜੀ ਨੂੰ ਵੱਡੇ ਮੰਨਦਾ ਹੈ। ਬਚਿਤ੍ਰ ਨਾਟਕ ਬਾਰੇ ਕਵੀ ਨੂੰ ਉਕਾ ਗਿਆਨ ਨਹੀਂ ਜਾਪਦਾ। ਚਮਕੌਰ ਯੁੱਧ ਦਾ ਬਚਿਤ੍ਰ ਨਾਟਕ ਵਿਚ ਕੋਈ ਜ਼ਿਕਰ ਨਹੀਂ। ਬਚਿਤ੍ਰ ਨਾਟਕ ਅੰਮ੍ਰਿਤ ਪਰਚਾਰ ਤੋਂ ਵੀ ਪਹਿਲਾਂ ਦੀ ਰਚਨਾ ਹੈ।)

ਗੁਰੂ ਜੀ ਅਨੰਦਪੁਰ ਤੋਂ ਤਿੰਨ ਚਾਰ ਕੋਹ ਦੂਰ ਗਏ, ਤਾਂ ਦੁਸ਼ਮਣ ਦੀ ਫ਼ੌਜ ਆ ਪਈ।

ਸਾਹਿਬਜ਼ਾਦੇ ਜਿਸ ਪਿੰਡ ਵਿਚ ਪੁੱਜੇ, ਹੁਣ ਲੋਕ ਉਸਨੂੰ 'ਬੁਰਾ ਪਿੰਡ' ਕਹਿੰਦੇ ਹਨ, ਉਥੋਂ ਦੇ ਰੰਗੜਾਂ ਨੇ ਸਾਹਿਬਜ਼ਾਦੇ ਪਕੜਾ ਦਿਤੇ। ਉਹਨਾਂ ਸਰਹਿੰਦ ਕਿਲੇ ਵਿਚ ਜਾ ਕੈਦ ਕੀਤੇ।

ਮਾਤਾ ਸੁੰਦਰੀ ਜੀ ਨੂੰ ਸਿੱਖ ਦਿੱਲੀ ਲੈ ਗਏ।

ਸਾਹਿਬਜ਼ਾਦੇ ਸੂਬੇ ਦੇ ਪੇਸ਼ ਹੋਏ। ਮਲੇਰ ਕੋਟਲੇ ਦੇ ਪਠਾਣ ਨੇ ਕਿਹਾ, ਇਹ ਸ਼ੀਰ ਖ਼ੋਰ ਬੱਚੇ ਹਨ, ਇਹਨਾਂ ਨੂੰ ਮਾਰਨਾ ਨਹੀਂ ਚਾਹੀਦਾ। ਕੋਲੋਂ ਸੁੱਚਾ ਨੰਦ ਨੇ ਕਿਹਾ, ਇਹ ਸ਼ੇਰ ਦੇ ਬੱਚੇ ਹਨ, ਇਹਨਾਂ ਨੂੰ ਨਹੀਂ ਛਡਣਾ ਚਾਹੀਦਾ।

"ਤਦ ਉਸ ਨੇ ਜਲਾਦਾ ਕਉ ਕਹਾ, ਇਸ ਤਰਾਂ ਕਰਕੇ ਇਹ ਕਾਰਨ ਹੂਆ। ਉਸੀ ਜਾਗਾ ਦੋਨੋਂ ਸਾਹਿਬਜ਼ਾਦਿਆਂ ਕਾ ਦੇਹੁਰਾ ਜੀ ਹੈ।"

(ਕਵੀ ਇਹ ਨਹੀਂ ਦਸਦਾ, ਕਿ ਸਾਹਿਬਜ਼ਾਦੇ ਕਿਸ ਢੰਗ ਨਾਲ ਸ਼ਹੀਦ ਕੀਤੇ ਗਏ)

"ਇਹ ਕਾਰਨ ਸੁਨ ਕੇ ਮਾਤਾ ਸਾਹਿਬ ਦੇਵੀ ਜੀ ਨੇ ਬੁਰਜ ਸੇ ਗਿਰ ਕੇ ਸਰੀਰ ਤਿਆਗਨ ਕੀਆ। ਉਹਾ ਹੀ ਮਾਤਾ ਜੀ ਕਾ ਭੀ ਦੇਹੁਰਾ ਹੈ।"

(ਇਹ ਮਾਤਾ ਸਾਹਿਬ ਦੇਵਾਂ ਜੀ ਨਹੀਂ, ਸਾਹਿਬਜ਼ਾਦਿਆਂ ਨਾਲ ਮਾਤਾ ਗੁਜਰੀ ਜੀ ਸ਼ਹੀਦ ਹੋਏ ਸਨ।)

"ਮਾਤਾ ਸੁੰਦਰੀ ਜੀ ਦਿਲੀ ਮੇਂ ਆਇਕੇ ਬਹੁਤ ਕਾਲ ਰਹੇ। ਬਲਕ ਸ੍ਰੀ ਅੰਮ੍ਰਿਤਸਰ ਜੀ ਕਾ ਖਜਾਨਾ ਤਮਾਮ ਦੀਪਾ ਨਾਮੇ ਖੋਸਲਾ ਪਹੁਚਾਤਾ ਥਾ। ਫਿਰ ਬਹੁਤ ਚਿਰ ਕੇ

ਬਾਦ ਮਾਤਾ ਸੁੰਦਰੀ ਜੀ ਨੇ ਸਰੀਰ ਤਿਆਗਨ ਕੀਆ, ਦਿੱਲੀ ਵਿਚ ਦੇਹੁਰਾ ਹੈ।"

ਸਾਖੀ ਪੂਰਨ ਹੋਈ ।੨੩੦।

—

ਸਾਖੀ ੨੩.

(ਇਸ ਸਾਖੀ ਦੀ ਕਹਾਣੀ ਬਾਕੀ ਇਤਿਹਾਸਾਂ ਨਾਲ ਨਹੀਂ ਮਿਲਦੀ। ਇਸ ਲਈ ਪੂਰੀ ਦੀ ਪੂਰੀ ਦੇ ਰਹੇ ਹਾਂ।)

"ਆਗੇ ਸਾਖੀ ਜੋ ਸਤਿਗੁਰ ਜੀ ਉਧਰ ਸਭ ਲੋਕਾ ਕੋ ਰੁਖਸਦ ਕਰਕੇ ਆਪ ਚਮ ਕਉਰ ਕੇ ਕਿਲੇ ਮੇ ਜਾਇ ਕੇ ਘੋੜੇ ਸੇ ਉਤ੍ਰ ਕੇ ਆਪ ਕਿਲੇ ਕੇ ਬੁਰਜਾ ਉਪਰ ਲਗੇ ਫਿਰਨੇ। ਅਰ ਫੌਜ ਪਾਤਸਾਹੀ ਉਸ ਕਿਲੇ ਕੇ ਨੀਚੇ ਉਤ੍ਰੀ ਥੀ ਉਨਾ ਨੇ ਦੇਖ ਕੇ ਕਹਾ ਜੋ ਹਮ ਜਿਸ੍ ਕੋ ਢੂਢਤੇ ਸੋ ਤੋ ਇਹ ਕਿਲੇ ਕੇ ਊਪਰ ਫਿਰਤੇ ਹੈ। ਏਤੇ ਮੇ ਸਾਹਿਬ ਉਸ ਬੁਰਜ ਮੋ ਆਏ ਜਿਸ ਕੇ ਤਲੇ ਗਨੀ ਖਾਂ ਵ ਨਬੀ ਖਾਂ ਦੋਨੋਂ ਭਾਈ ਉਤਰੇ ਹੂਏ ਥੇ ਆਪ ਨੇ ਕ੍ਰਿਪਾ ਕੀ ਦ੍ਰਿਸਟੀ ਕਰਕੇ ਉਨ ਕਾ ਹਿਰਦਾ ਆਪਨੀ ਤਰਫ ਕਰ ਲੀਆ। ਤਦ ਆਪ ਨੇ ਪੂਛਾ ਜੋ ਗਨੀ ਖਾਂ ਤੇਰੇ ਪਾਸ ਕੋਈ ਨੀਲਾ ਪੈਰਾਹਨ ਹੈ। ਗਨੀ ਖਾਂ ਨੇ ਕਹਾ ਗਰੀਬ ਨਿਵਾਜ ਨਇਆ ਪੈਰਾਹਨ ਮੇਰੇ ਘਰ ਸੇ ਆਇਆ ਹੈ। ਸੋ ਮੇਰੇ ਪਾਸ ਹਾਜਰ ਹੈ। ਆਪ ਨੇ ਫਰਮਾਇਆ ਜੋ ਉਹ ਪੈਰਾਹਨ ਤੂੰ ਹਮ ਕੌ ਫੈਕ ਦੇ ਅਉਰ ਹਮ ਜੋ ਆਗਿਆ ਕਰਹਿਗੇ ਸੋ ਤੂੰ ਮਾਨੇਗਾ। ਤਦ ਗਨੀ ਖਾਂ ਨੇ ਕਹਾ ਜੋ ਮੈਂ ਭੀ ਖਾਦਮ ਹਜੂਰ ਕਾ ਹੌ। ਜੋ ਆਗਿਆ ਹੋਇ ਸੋ ਮੈਂ ਬਜਾਇ ਲੇ ਆਓ। ਜਦ ਇਹ ਬਾਤ ਉਸ ਨੇ ਕਹੀ ਤਦ ਆਪ ਦਿਆਲ ਹੋਇ ਕੇ ਆਗਿਆ ਕੀਆ। ਜੋ ਪੈਰਾਹਨ ਲੇ ਆਉ। ਉਸ ਨੇ ਪੈਰਾਹਨ ਦੀਆ। ਆਪ ਨੇ ਉਸ ਪੈਰਾਹਨ ਕੋ ਪਹਰ ਕੇ ਬਚਨ ਕੀਆ। ਜੋ ਮੈਂ ਤੇਰੇ ਪਾਸ ਆਵਤਾ ਹੌ ਕੋਈ ਪਲਘ ਤੇਰੇ ਡੇਰੇ ਮੋ ਹੋਇ ਤੋ ਉਸ ਕੋ ਬੁਰਜ ਕੇ ਹੇਠ ਬਿਛਾਇ ਦੇਹਿ। ਉਸੀ ਵਖਤ ਗਨੀ ਖਾਂ ਨੇ ਪਲਘ ਬਿਛਾਇ ਦੀਆ। ਤਦ ਆਪ ਨੇਜੇ ਕੋ ਗਡਾਇ ਕੇ ਉਸੀ ਕੋ ਪਕੜ ਕੇ ਪਲਘ ਪਰ ਆਏ। ਹੁਕਮ ਕੀਆ ਜੋ ਮੇਰਾ ਪਲਘ ਦੋਨੋਂ ਭਾਈ ਉਠਾਓ। ਅਰ ਲਸਕਰ ਕੇ ਬਾਜਾਰ ਕੇ ਰਸਤੇ ਲੇ ਚਲੋ। ਸਤਿਗੁਰ ਜੀ ਕਾ ਹੁਕਮ ਮਾਨ ਕੇ ਪਲਘ ਉਠਾਇ ਲੀਆ। ਅਰ ਬਾਜਾਰ ਕੇ ਰਾਹ ਲੇ ਚਲੇ। ਤਦ ਆਪ ਨੇ ਹੁਕਮੁ ਕੀਆ ਜੋ ਕੋਈ ਤੁਮ ਕੋ ਪੂਛੇ ਤੋ ਕਹਨਾ ਜੋ ਉਚ ਕੇ ਪੀਰ ਹੈ। ਦੋਨੋ ਭਾਈ ਜਦ ਆਪ ਕੋ ਲੇ ਕਰ ਦੂਰ ਤਕ ਗਏ। ਤਬ ਏਕ ਸੋਹਦੇ ਲਸਕਰ ਕੇ ਨੇ ਸੋਰ ਕੀਆ। ਜੋ ਗੁਰੂ ਗੋਬਿੰਦ ਸਿੰਘ ਜੀ ਤੋ ਏਹ ਜਾਤੇ ਹੈ। ਤਦ ਆਪ ਨੇ ਹੁਕਮ ਕੀਆ ਕਿ ਗਨੀ ਖਾਂ ਇਸ ਕੋ ਬੁਲਾਵੋ ਮੇਰੇ ਪਾਸ। ਗਨੀ ਖਾਂ ਨੇ ਉਸ ਕੌ ਬੁਲਾਇ ਲੀਆ। ਉਹ ਆਨ ਹਾਜਰ ਹੂਆ। ਤਦ ਸਤਗੁਰ ਪਤਿਤ ਪਾਵਨ ਏਕ ਕੜਾ ਅਪਨੇ ਹਾਥ ਸੋ ਉਤਾਰ ਕੇ ਸੋਨੇ ਕਾ ਜੜਾਊ ਉਸ ਕੋ ਦੀਆ। ਉਸ ਨੇ ਕੜਾ ਲੇ ਕੇ ਥੋੜੀ ਦੂਰ ਪਰ ਜਾਇ ਕੇ ਫੇਰ ਸੋਰ ਕੀਆ। ਤਦ ਆਪ ਨੇ ਹੁਕਮੁ ਕੀਆ ਜੋ ਗਨੀ ਖਾਂ ਇਸ ਕੋ ਫੇਰ ਮੇਰੇ ਪਾਸ ਬੁਲਾਓ ਗਨੀ ਖਾਂ ਨੇ ਬੁਲਾਇਆ। ਫੇਰ ਉਸੀ ਤਰਹ ਆਨ ਹਾਜਰ ਹੂਆ। ਆਪ ਨੇ ਦੂਸਰਾ ਕੜਾ ਭੀ ਉਤਾਰ ਦੀਆ। ਉਹ ਸੋਹਦੇ ਨੇ ਫੇਰ ਸੋਰ ਕੀਆ। ਆਪ ਨੇ ਕਹਾ ਗਨੀ ਖਾਂ ਇਸੀ ਕੋ

ਬੁਲਾਉ । ਗਨੀ ਖਾਂ ਨੇ ਬੁਲਾਇਆ। ਉਹ ਉਸੀ ਤਰਹ ਆਨ ਖੜਾ ਹੂਆ । ਤਦ ਆਪ ਨੇ ਉਸ ਕੋ ਏਕ ਹਾਥ ਸ੍ਰੀ ਸਾਹਿਬ ਮਾਰਾ ਉਸ ਕੀ ਮੁਕਤਿ ਭਈ। ਗਨੀ ਖਾਂ ਕੋ ਕਹਾ ਆਪ ਨੇ ਜੋ ਏਹ ਕੜੇ ਦੋਨੋਂ ਤੁਮ ਲੇਹੁ । ਉਨੋ ਨੇ ਉਠਾਇ ਲੀਏ । ਅਰ ਆਗੇ ਚਲੇ । ਸਾਮ ਤਕ ਮਾਛੀਵਾੜੇ ਆਇ ਪਹੁਚੇ । ਰਾਤਿ ਕੋ ਊਹਾ ਰਹੇ ਬ੍ਰਹਮਨੀ ਕੇ ਘਰ ਉਤਰੇ । ਰਾਤ ਕੋ ਬਕਰਾ ਮੰਗਾਇ ਕੈ ਝਟਕਾ ਕਰਵਾਇਆ । ਪਰਸਾਦ ਛਕਾ ਅਰਛਿੰਗਾ* ਉਸ ਕੀਆ ਪਿਛਵਾੜੇ ਮੁਸਲਮਾਨਾ ਕਾ ਘਰ ਥਾ ਉਹਾ ਫੈਕੀ । ਉਸ ਨੇ ਛਿੰਗ ਦੇਖ ਕੇ ਸਵੇਰ ਬਡੀ ਲੜਾਈ ਕੀਆ । ਜਿਉ ਕਿਉ ਕਰਕੇ ਬ੍ਰਹਮਨਾ ਨੇ ਉਨ ਕੋ ਸੀਤਲ ਕੀਆ । ਅਰੁ ਗਨੀ ਖਾਂ ਕੋ ਆਪ ਨੇ ਊਹਾਂ ਸੇ ਰੁਖਸਦ ਕੀਆ । ਤਦ ਗਨੀ ਖਾਂ ਨੇ ਕਹਾ ਜੋ ਹਮ ਕੋ ਕਛੁ ਮਿਲੈ । ਆਪ ਨੇ ਬਚਨ ਕੀਆ ਜੋ ਮੈਂ ਕੜੇ ਆਪਨੇ ਉਸ ਸੋਹਦੇ ਸੋਂ ਤੁਮ ਲੇ ਲੀਏ ਹੈਂ ਉਹ ਮੈਂ ਤੁਮ ਕੋ ਦੀਏ । ਤਦ ਉਨਾ ਨੇ ਹਾਥ ਬਾਂਧ ਕੈ ਬੇਨਤੀ ਕੀਆ । ਜੋ ਹਮ ਕੋ ਐਸਾ ਕਛ ਦੀਜੀਐ ਜੋ ਹਮਾਰੇ ਸਦਾ ਰਹੇ । ਆਪ ਨੇ ਬਚਨ ਕੀਆ ਕਿ ਜੋ ਤੁਮ ਕੋ ਖਾਹਸ ਹੋਇ ਸੁ ਮਾਂਗ ਲੇਹੁ । ਤਦ ਉਨਾਂ ਨੇ ਕਹਾ ਜੋ ਹਮ ਕੋ ਹੁਕਮਨਾਮਾ ਲਿਖ ਦੀਜੀਏ ਜੋ ਕੋਈ ਆਪ ਕਾ ਸਿਖ ਸੇਵਕ ਪਿਆਰਾ ਹੋਇ ਸੋ ਹਮ ਕੋ ਮਾਨੈ । ਸ੍ਰੀ ਸਤਿਗੁਰ ਗਰੀਬ ਨਿਵਾਜ ਦੀਨ ਦਿਆਲ ਉਸੀ ਤਰਹ ਲਿਖ ਦੀਆ । ਸੋ ਅਬ ਉਨ ਕੀ ਅਉਲਾਦ ਉਸੀ ਹੁਕਮਨਾਮੇ ਕੀ ਬਦਉਲਤ ਹਜਾਰਾ ਰੁਪਈਏ ਪੂਜਾ ਪਾਵਤੇ ਹੈ । ਏਹੁ ਹੁਕਮਨਾਮਾ ਲੇ ਕੇ ਗਨੀ ਖਾਂ ਅਪਨੇ ਘਰ ਆਏ । ਸਤਗੁਰ ਫੇਰ ਊਹਾ ਸੇ ਅਜਨੇਰ ਆਏ । ਰਾਤ ਕੋ ਊਹਾ ਰਹੇ । ਸਵੇਰੇ ਉਥੋ ਕੂਚ ਕਰ ਕੇ ਹੈਹਰਿ ਗਾਉ ਕਾ ਨਾਮ ਹੈ । ਭਾਈ ਕਿਰਪਾਲ ਉਥੇ ਰਹਦਾ ਸਾ । ਗੁਰੂ ਜੀ ਕੋ ਆਏ ਸੁਨ ਕੈ ਆਨਿ ਮਿਲਿਆ । ਅਰੁ ਬੇਨਤੀ ਕੀਤੀ ਜੋ ਆਪ ਏਥੇ ਨ ਰਹੀਏ । ਹਲਵਾਰਾ ਅਉ ਤਿਲਵੰਡੀ ਮੁਸਲਮਾਨਾ ਕੇ ਗਿਰਾਉ ਹੈ । ਮੁਸਲਮਾਨ ਬਹੁਤ ਉਸ ਵਿਚ ਰਹਦੇ ਹੈ । ਇਸ ਕਰਕੇ ਮੈਂ ਆਪ ਨੂੰ ਰਖ ਨਹੀਂ ਸਕਦਾ। ਲਮਟੈ† ਆਪ ਜਾਈਐ ਉਥੈ ਬਾਰਾ ਚਉਦਾ ਸੈ ਦਾਦਾ ਪੋਤਾ ਰਹਿੰਦਾ ਹੈ ਉਹ ਆਪ ਕੋ ਰਖਹਿਗੇ । ਤਦ ਆਪ ਨੇ ਬਚਨ ਕੀਆ । ਜੋ ਤੂੰ ਮੁਸਲਮਾਨਾ ਦਾ ਭੈ ਸਾਨੂੰ ਦਿਖਾਂਦਾ ਹੈ । ਤੈਨੂੰ ਮੁਸਲਮਾਨਾ ਦਾ ਭੈ ਹੋਵੇਗਾ । ਤੈਨੂੰ ਸਾਡੇ ਉਪਰ ਨਿਸਚਾ ਨਹੀਂ । ਇਹ ਬਚਨ ਕਹ ਕਰ ਆਪ ਊਹਾ ਤੇ ਚਲੇ । ਕੇਤੀ ਮਜਲਾ ਕਰ ਕ ਲੰਮਟੇ ਭਾਈ ਕਪੂਰੇ ਕੇ ਕੋਟਿ ਆਏ । ਭਾਈ ਕਪੂਰਾ ਆਨ ਹਾਜਰ ਹੂਆ । ਕੇਤੇ ਦਿਨ ਆਪ ਊਹਾ ਰਹੇ । ਫੇਰ ਅਬਲੂ ਮਹਮੇ ਆਏ । ਪ੍ਰਸਾਦ ਲੰਗਰ ਤਯਾਰ ਹੂਆ । ਆਪ ਨੇ ਪ੍ਰਸਾਦ ਪਾਇਆ । ਅਬ ਤਕ ਊਹਾ ਚੂਲੇ ਕੀ ਪੂਜਾ ਹੋਤੀ ਹੈ । ਉਥੋ ਆਪ ਕੂਚ ਕਰਕੇ ਦਮਦਮੇ ਆਏ । ਸਹਰ ਕਾ ਨਾਉ ਸਾਬੋ ਕੀ ਤਲਵੰਡੀ । ਉਥੋ ਕੂਚ ਕਰਕੇ ਧਮਧਉੜੀ ਜੀ ਆਏ । ਇਸ ਤਰਹਿ ਸਿਖਾ ਕੋ ਦਰਸਨ ਦੇਤੇ ਕਿਰਤਾਰਥ ਕਰਤੈ ਦਖਨ ਕਉ ਚਲੇ । ਰਾਹ ਮੈਂ ਏਕ ਮਾਈ ਸਿਖਨੀ ਰਹਤੀ ਥੀ ਉਸ ਕੇ ਘਰ ਜਾਇ ਉਤਰੇ ਉਸ ਮਾਈ ਨੇ ਬਹੁਤ ਸੇਵਾ ਟਹਲ ਕਰ ਕੈ ਬੇਨਤੀ ਕੀਆ । ਜੋ ਗਰੀਬ ਨਿਵਾਜ ਸਾਹਿਬਜ਼ਾਦਿਆਂ ਕਾ ਇਸ ਤਰਹ ਕਾਰਨ

---

* ਪਤਲੀਆਂ ਹੱਡੀਆਂ ।

† ਅਸਲ ਨਾਮ ਲੰਮਾਂ ਜੱਟਪੁਰਾ ।

ਹੂਆ। ਆਪ ਕੁਛ ਉਨ ਸੇ ਬਦਲਾ ਨ ਲੀਆ। ਅਸੀਂ ਲੋਕ ਜਟ ਬੂਟ ਹਾਂ ਪਰੁ ਜੋ ਕੋਈ ਸਾਡੇ ਮਨੁਖ ਨੂੰ ਮਾਰੇ ਤੋ ਬਦਲਾ ਲੀਏ ਬਿਨ ਸਾਂਤ ਨ ਆਵੈ। ਦੂਸਰੀ ਪੀੜੀ ਭਾਵੈ ਤੀਸਰੀ ਪੀੜੀ ਜਦ ਦਾਵ ਲਗੈ ਤਦੀ ਬਦਲਾ ਲਈਏ। ਗਰੀਬਨਿਵਾਜ ਆਪ ਨੇ ਉਨ ਕੋ ਕਛੁ ਨ ਕਹਾ। ਦੀਨ ਦਿਆਲ ਅਸਾਂ ਲੋਕਾ ਨੋ ਕਿਸ ਤਰਹਿ ਸਾਂਤ ਆਵੈ। ਤਦ ਸਤਗੁਰ ਬੇਪਰਵਾਹ ਬਚਨ ਕੀਆ। ਜੋ ਮਾਈ ਮੈਂ ਆਸਤੀਨ‡ ਝਾੜੋ ਤੋ ਕੇਤੇ ਸਾਹਿਬ-ਜਾਦੇ ਪੈਦਾ ਹੋਇ। ਤੌ ਬਚਨ ਕੀਆ ਮਾਈ ਤੂੰ ਜਮੀਨ ਪਰ ਲਕੀਰ ਤੋ ਕਢ। ਤਦ ਮਾਈ ਨੇ ਬਚਨ ਮਾਨ ਕੇ ਲਕੀਰਾ ਨਿਕਾਲੀ। ਫੇਰ ਆਪ ਨੇ ਕਹਾ ਜੋ ਮਾਈਇਨ ਲਕੀਰਾ ਕੋ ਮੇਟ ਤੋ ਦੇ। ਮਾਈ ਨੇ ਬਚਨ ਮਾਨ ਕੇ ਮੇਸ ਦੀਆ। ਆਪ ਨੇ ਪੂਛਾ ਜੋ ਕੁਛ ਤੈਨੂੰ ਦਰਦ ਮਾਲੂਮ ਹੂਆ। ਤਦ ਮਾਈ ਨੇ ਕਹਾ ਗਰੀਬ ਨਿਵਾਜ ਲਕੀਰਾ ਕਾ ਕੀ ਦਰਦ ਮਾਲੂਮ ਹੋਨਾ ਥਾ। ਤਦ ਆਪ ਨੇ ਬਚਨ ਕੀਆ ਜੋ ਮੁਝਿ ਕਉ ਸਾਹਿਬ-ਜਾਦਿਆਂ ਕਾ ਕਿਆ ਦਰਦ ਹੈ। ਭਲਾ ਤੇਰੇ ਬਚਨ ਕੋ ਮੈਂ ਮਾਨਾ। ਏਕ ਬੰਦਾ ਮੇਰਾ ਜਾਇਗਾ। ਊਹਾਂ ਬਦਲਾ ਲੇਇਗਾ।"

ਸਾਖੀ ਪੂਰਨ ਹੋਈ ।੨੩।

---

## ਸਾਖੀ ੨੪.

(ਇਹ ਸਾਖੀ ਵੀ ਪੂਰੀ ਦੇ ਰਹੇ ਹਾਂ।)

"ਆਗੇ ਸਾਖੀ ਬੰਦੇ ਕੇ ਮਿਲਾਪ ਕੀ ਚਲੀ। ਦਖਨ ਦਿਸਾ ਕੋ ਸਤਿਗੁਰ ਜਾਤੇ ਥੇ ਰਾਹ ਮੋ ਬੰਦੇ ਕੀ ਜਾਗਾ ਆਈ। ਜਹਾ ਬੰਦਾ ਰਹਿੰਦਾ ਸਾ। ਤਦ ਨਾਉ ਮਾਧੋ ਦਾਸ ਥਾ। ਅਰੁ ਏਕ ਪਲੰਘ ਉਸ ਕਾ ਬਿਛਿਆ ਰਹਿੰਦਾ ਥਾ ਉਸ ਪਲੰਘ ਦੇ ਚਾਰੋ ਪਾਇਆਂ ਪਰ ਚਾਰ ਮੁਅਕਲ ਤਈਨਾਥ ਰਹਿੰਦੇ ਸੇ। ਅਰੁ ਕਿਸੀ ਦੇਉਤੇ ਕਾ ਇਸਟ ਬਡਾ ਭਾਰੀ ਥਾ। ਜੋ ਕੋਈ ਉਸ ਕੇ ਪਲੰਘ ਪਰ ਬੈਠਤਾ ਥਾ ਉਸ ਕੋ ਉਹ ਮੁਅਕਲ ਉਲਟਾਇ ਦੇਤੇ ਥੇ। ਏਹੀ ਉਸ ਕੀ ਸਿਧ ਥੀ। ਗੁਰੂ ਜੀ ਸਾਹਿਬ ਉਸ ਪਲੰਘ ਉਪਰ ਜਾਇ ਬੈਠੇ। ਤਦ ਉਹ ਊਹਾ ਮੁਅਕਲ ਬਹੁਤ ਜੋਰ ਲਗਾਇ ਰਹੇ। ਕਛੁ ਉਨ ਕਾ ਕਾਬੂ ਚਲੇ ਨਾਹੀ ਤਦ ਉਹ ਜਾਇ ਕੇ ਬੰਦੇ ਕੋ ਲਗੇ ਕਹਨ। ਸੋ ਏਕ ਸਖਸ ਐਸਾ ਆਇਆ ਹੈ ਉਸ ਉਪਰ ਹਮਰਾ ਕਾਬੂ ਚਲਤਾ ਨਾਹੀ। ਇਹ ਬਾਤ ਸੁਨਿ ਕੇ ਬੰਦਾ ਬਡੇ ਅਸਚਰਜ ਮੋ ਹੂਆ। ਅਰੁ ਜਲਦੀ ਸੇ ਗੁਰੂ ਜੀ ਪਾਸ ਆਇਆ। ਦਰਸਨ ਕਰਤੇ ਹੀ ਅਧੀਨ ਹੋਇ ਗਇਆ। ਚਰਨਾ ਉਪਰ ਗਿੜ ਪੜਾ। ਅਰੁ ਬੇਨਤੀ ਕਰਕੇ ਕੇਤੀਆ ਬਾਤਾ ਕੀਤੀ ਉਸੁ। ਨਿਸਾ ਪਾਇਕੇ ਬਹੁਤ ਪ੍ਰਸੰਨ ਹੂਆ। ਤਬ ਆਪ ਨੇ ਬਚਨ ਕੀਆ ਜੋ ਤੂੰ ਅਬ ਅਕਾਲ ਪੁਰਖ ਕਾ ਬੰਦਾ ਹੂਆ। ਮੈਂ ਤੁਝ ਕੋ ਭੇਜਤਾ ਹੋ ਪੰਜਾਬ ਜਾਇ ਕੇ ਮਲੇਛਾ ਸਾਥ ਬਦਲਾ ਲੇ। ਤਦ ਉਸ ਨੇ ਕਹਾ ਜੋ ਮੈ ਅਪਨਾ ਮਤ ਜੁਦਾ ਚਲਾਵੇਗਾ। ਆਪ ਕਾ ਪੰਥ ਬਿਗੜ ਜਾਇਗਾ। ਆਪ ਨੇ ਫੁਰਮਾਇਆ ਜੋ ਮੇਰਾ ਪੰਥ ਬਿਗੜਨੇ ਵਾਲਾ ਨਹੀਂ। ਤਦ

---

‡ ਕੁੜਤੇ=ਕੋਟ ਆਦਿ ਦੀ ਬਾਂਹ।

ਬੰਦੇ ਨੇ ਕਹਾ ਜੋ ਮੈਂ ਆਪ ਕਾ ਬੰਦਾ ਹੋ। ਜੋ ਆਗਿਆ ਹੋਇ ਸੋ ਕਰੋ। ਤਦ ਆਪ ਨੇ ਬਚਨ ਕੀਆ ਜੋ ਲੰਗੋਟ-ਬੰਦ* ਰਹੀਓ। ਤੁਝ ਕੋ ਕੋਈ ਜੀਤ ਨ ਸਕੇਗਾ ਅਰ ਜੋ ਤੂੰ ਲੰਗੋਟ ਖੋਲੇਗਾ ਤੋ ਐਸਾ ਗਲੈਗਾ। ਜੈਸਾ ਕੁਠਾਲੀ ਮੇਂ ਸੋਇਨੇ ਕੋ ਗਲਾਈਤਾ ਹੈ। ਇਹ ਬਚਨ ਕੀਆ। ਅਰ ਬਾਬਾ ਬਿਨੋਦ ਸਿੰਘ ਜੀ ਵ ਬਾਬਾ ਕਾਨ ਸਿੰਘ ਜੀ ਦੋਨੋ ਸਾਹਿਬ ਬਾਪ ਬੇਟਾ ਤੇਹਨ ਸਾਹਿਬਜਾਦੇ ਸਾਹਿਬ ਥੇ ਉਨ ਕੋ ਅਰ ਅਉਰ ਬਡੇ ਬਡੇ ਸਿੰਘ ਬਾਜ ਸਿੰਘ ਤੇ ਆਦ ਲੇ ਕਰ ਜੋ ਹਜੂਰ ਕੀ ਪਾਹੁਲ ਸੇ ਸਿੰਘ ਹੁਏ ਥੇ ਉਨ ਸਭਨਾ ਕੋ ਆਪ ਨੇ ਤਈਨਾਥ ਕੀਆ ਅਰੁ ਬਚਨ ਕੀਆ ਜੋ ਬੰਦੇ ਕੀ ਆਗਿਆ ਮੇਂ ਰਹਨਾ। ਅਰੁ ਇਨ ਕੀ ਸਹਾਇਤਾ ਕਰਨਾ। ਬੰਦਾ ਸਭ ਕੋ ਸਾਥ ਲੇ ਕਰ ਅਰੁ ਪਾਂਚ ਤੀਰ ਆਪਨੇ ਤਰਕਸ ਨਿਕਾਲ ਕੇ ਦੀਆ। ਕਹਾ ਜੋ ਤੁਝ ਕੋ ਜਬ ਬਡੀ ਭੀੜ ਪੜੇਗੀ ਤਦ ਇਨ ਕੋ ਚਲਾਵਨਾ। ਏਹ ਲੇ ਕੇ ਬੰਦਾ ਪੰਜਾਬ ਕੋ ਗਇਆ।"

ਸਾਖੀ ਪੂਰਨ ਹੋਈ ।੨੩੨।

——

ਸਾਖੀ ੨੫.

(ਇਹ ਸਾਖੀ ਵੀ ਪੂਰੀ ਛਾਪ ਰਹੇ ਹਾਂ।)

"ਆਗੇ ਸਾਖੀ ਜੋ ਸਤਗੁਰ ਬੰਦੇ ਕੋ ਉਧਾਰਾ ਰੁਖਸਤ ਕਰਕੇ ਆਪ ਨਦੇੜ ਜੀ ਗਏ। ਊਹਾ ਰਹਿਨੇ ਕੀ ਜਾਹਗਾ ਕੋ ਚਾਹਾ ਊਹਾ ਕੇ ਲੋਕ ਮਹਾ ਅਭਿਗਤੀ† ਜਾਗਾ ਕਰਨੇ ਨ ਦੇਹਿ। ਤਦ ਆਪ ਨੇ ਬਚਨ ਕੀਆ ਜੋ ਇਹ ਅਸਥਾਨ ਹਮਾਰਾ ਪੁਰਾਤਨ ਹੈ। ਤਦ ਉਨਾ ਨੇ ਕਹਾ ਜੋ ਅਪਨੀ ਕਛੁ ਨਿਸਾਨੀ ਬਤਾਇ ਦੀਜੀਏ। ਤਦ ਆਪ ਨੇ ਹੁਕਮ ਕੀਆ ਜੋ ਈਹਾ ਹਮਾਰੇ ਪੂਜਾ ਕੇ ਬਰਤਨ ਹੈ। ਅਉ ਹੋਮ ਕਾ ਕੁੰਡ ਹੈ। ਤਦ ਉਨਾ ਨੇ ਕਹਾ ਜੋ ਹਮ ਕੋ ਦਿਖਲਾਇ ਦੀਜੀਏ। ਤਦ ਆਪ ਨੇ ਆਗਿਆ ਕੀਆ ਜੋ ਇਸ ਜਾਗਾ ਕੋ ਖੋਦੋ। ਸਤਗੁਰ ਜੀ ਕਾ ਹੁਕਮ ਮਾਨ ਕੇ ਲੋਕਾ ਨੇ ਖੋਦਾ। ਤੋ ਬਰਤਨ ਵ ਕੁੰਡ ਨਿਕਲਾ ਤਦ ਸਭ ਮਾਤਕਿਦ‡ ਹੂਏ। ਅਰੁ ਚਰਨੀ ਆਇ ਪੜੇ। ਤਬ ਸਤਗੁਰ ਜੀ ਨੇ ਅਸਥਾਨ ਬਾਂਧਾ। ਅਰ ਅਬਚਲ ਨਗਰ ਜੀ ਨਾਮ ਰਾਖਾ।"

ਸਾਖੀ ਪੂਰਨ ਹੋਈ ।੨੩੩।

——

ਸਾਖੀ ੨੬.

# ਸਾਖੀ ਦਇਆ ਸਿੰਘ ਨੂੰ ਬਾਦਸ਼ਾਹ ਕੋਲ ਭੇਜਣ ਦੀ

"ਦਇਆ ਸਿੰਘ ਕੋ ਸਤਗੁਰ ਕਹਾ ਪਾਤਸਾਹ ਪੈ ਜਾਉ।
ਸਉਕ ਨਾਮਾ ਮੇਰਾ ਉਸ ਦੀਜੀਏ, ਅਰੁ ਜਬਾਬ ਲੇ ਆਉ ।੧।"

---

* ਜਤੀ। (ਇਸ ਖ਼ਿਆਲ ਬਾਰੇ ਪੁਸਤਕ 'ਬੰਦਾ ਸਿੰਘ ਸ਼ਹੀਦ' ਪੜ੍ਹੋ)

† ਜਗ੍ਹਾ ਨੂੰ ਨਾ ਵੰਡਣ ਦੇਣ ਵਾਲੇ। ‡ ਨਿਸ਼ਚਾ ਰਖਣ ਵਾਲੇ।

ਉਸ ਸਮੇਂ ਬਾਦਸ਼ਾਹ ਔਰੰਗਾਬਾਦ ਸੀ। ਦਇਆ ਸਿੰਘ ਓਥੇ ਜਾ ਪੁਜਾ। ਪਹਿਰੇਦਾਰ ਨੇ ਉਸਦੀ ਖ਼ਬਰ ਬਾਦਸ਼ਾਹ ਨੂੰ ਦਿਤੀ, ਤਾਂ ਬਾਦਸ਼ਾਹ ਨੇ ਅੰਦਰ ਬੁਲਾ ਲਿਆ।

"ਦਇਆ ਸਿੰਘ ਤਬ ਭੀਤਰ ਗਏ।
ਫਤੇ ਗੁਰੂ ਕੀ ਮੁਖ ਸੋ ਕਹੇ।੧੬।
ਫਤੇ ਬੁਲਾਇ ਹੁਕਮ ਨਾਮਾ ਦੀਨਾ।
ਪਾਤਸਾਹ ਨਿਜ ਕਰ ਮੋ ਲੀਨਾ।
ਸੋਕਨਾਮਾ ਪੜ ਭੇਦ ਸਭ ਬੂਝਾ।
ਖੌਫ ਖੁਦਾਇ ਕਾ ਤਬ ਦਿਲ ਸੂਝਾ।੧੭।"

ਬਾਦਸ਼ਾਹ ਉਦਾਸੀ ਵਿਚ ਅੰਦਰ ਗਿਆ। ਬੇਗਮਾਂ ਨੇ ਉਦਾਸੀ ਦਾ ਕਾਰਨ ਪੁਛਿਆ, ਤਾਂ ਬਾਦਸ਼ਾਹ ਨੇ ਦਸਿਆ, ਕਿ ਗੁਰੂ ਜੀ ਦਾ ਪੱਤਰ ਆਇਆ ਹੈ, ਉਹਨਾਂ ਚਾਰ ਲਾਲ ਮੰਗੇ ਹਨ।

"ਤਬੀ ਇਹ ਸੁਖਨ ਕਹਾ ਨੂਰੇ ਜਹਾਂ।
ਮੇਰੇ ਪਾਸ ਹੈ ਲਾਲੋਂ ਕੀ ਇਕ ਜਮਾ। ੨।
ਮੇਰੇ ਪਾਸ ਹੈ ਲਾਲੋਂ ਕਾ ਏਕ ਹਾਰ।
ਉਸੀ ਸੇ ਦੀਜੈ ਚਾਰ ਉਨ ਕੋ ਨਿਕਾਰ।੨੩।"

ਬਾਦਸ਼ਾਹ ਨੇ ਕਿਹਾ, ਉਹਨਾਂ ਦੇ ਚਾਰੇ ਸਾਹਿਬਜਾਦੇ ਸ਼ਹੀਦ ਕੀਤੇ ਗਏ ਹਨ। ਉਹਨਾਂ ਦੀ ਮੰਗ ਉਹਨਾਂ ਬਾਰੇ ਹੈ।

ਬਾਦਸ਼ਾਹ ਉਸੇ ਸਮੇਂ ਤੋਂ ਬੀਮਾਰ ਪੈ ਗਿਆ, ਤੇ ਮਰ ਗਿਆ।

('ਜ਼ਫ਼ਰਨਾਮਾ' ਦਾ ਅਰਥ ਕਵੀ 'ਸੋਕਨਾਮਾ' ਕਰਦਾ ਹੈ, ਜੋ ਗ਼ਲਤ ਹੈ। ਜ਼ਫ਼ਰ-ਨਾਮਾ ਦਾ ਅਰਥ ਹੈ 'ਫ਼ਤਹਿ ਦੀ ਚਿੱਠੀ'। ਬੇਗਮ ਦਾ ਨਾਮ 'ਨੂਰੇ ਜਹਾਂ' ਲਿਖਿਆ ਹੈ। ਬੇਗਮ ਨੂਰ ਜਹਾਂ ਜਹਾਂਗੀਰ ਦੀ ਬੇਗਮ ਸੀ।)

ਸਾਖੀ ਪੂਰਨ ਹੋਈ।੨੩੪।

---

ਸਾਖੀ ੨੭.

# ਸਾਖੀ ਜੋਤੀ ਜੋਤ ਸਮਾਉਣ ਦੀ

(ਸਾਖੀ ਪੂਰੀ ਦੇ ਰਹੇ ਹਾਂ।)

"ਆਗੇ ਸਾਖੀ ਜੋਤੀ ਜੋਤ ਸਮਾਵਨੇ ਕੀ ਨਿਰੂਪਨ ਹੋਇਗੀ :— ਸਤਗੁਰ ਦੀਨ ਦਿਆਲ ਅਪਨੇ ਧਰਮ ਧਾਮ ਕਾ ਚਿਤਵਨ ਕੀਆ। ਅਉ ਏਕ ਪਠਾਨ ਕੋ ਅਪਨੇ ਹਾਥ ਸੋ ਮਾਰਾ ਥਾ ਉਸ ਕਾ ਬਦਲਾ ਦੇਨੇ ਵਾਸਤੇ ਉਸ ਕੇ ਬੇਟੇ ਕੋ ਪਾਸ ਰਖਾ ਪਾਂਚ ਰੁਪਈਏ ਉਸ ਕਾ ਰੋਜ਼ ਕੀਆ। ਫੇਰ ਬਢਾਉਤੇ ਬਢਾਉਤੇ ਪਾਂਚ ਅਸਰਫ਼ੀਆ ਤਕ ਆਇਆ। ਅਉ ਖਿਜਮਤ ਉਸ ਕੋ ਦੀਆ ਜੋ ਮੇਰੇ ਸਾਥ ਚਉਪੜ ਖੇਲਾ ਕਰੋ। ਜਬ ਉਹ ਚਉਪੜ ਖੇਲਨੇ ਆਉਤਾ ਤਦ ਉਸ ਕੋ ਆਪ ਬਚਨ ਕਰਤੇ ਜੋ ਲਾਨਤ ਹੈ ਉਸ ਕੋ ਜੋ ਆਪਨੇ

ਬਾਪ ਕਾ ਬੈਰ ਨ ਲੇਵੈ । ਰੋਜ ਉਹ ਸੁਨਤਾ ਸੁਨ ਕਰ ਚੁਪ ਕਰ ਰਹਤਾ । ਏਕ ਰੋਜ ਉਸ ਅਪਨੀ ਮਾਤਾ ਕੋ ਪੂਛਾ ਜੋ ਗੁਰੂ ਜੀ ਮੁਝ ਕੋ ਸੁਨਾਇ ਕੇ ਇਸ ਤਰਹ ਕਹਤੇ ਹੈ । ਤਦ ਉਸ ਨੇ ਕਹਾ ਜੋ ਤੁਮਾਰੇ ਬਾਪ ਕੋ ਗੁਰੂ ਜੀ ਮਾਰਾ ਹੈ । ਸੋਈ ਤੁਮ ਕੋ ਸੁਨਾਵਤੇ ਹੈ । ਉਸੀ ਵਖਤ ਸੇ ਇਹ ਬਾਤ ਉਸ ਨੇ ਜੀਉ ਮੈ ਰਾਖਾ । ਦਮ ਮੈ ਦਾਉ ਅਟਕਲਤਾ ਰਹਤਾ ਹੈ । ਗੁਰੂ ਜੀ ਸਾਹਿਬ ਜਬ ਉਸ ਸੇ ਚਉਪੜ ਖੇਲਤੇ । ਤਟ ਲੋਕੋ ਕੋ ਹੁਕਮ ਹੋਤਾ ਤੁਮ ਸਭ ਬਾਹਰ ਬੈਠੋ । ਅਉ ਹਥਿਆਰ ਜੋ ਅਪਨੇ ਪਾਸ ਹੋ ਤਾ ਸੋ ਉਸ ਕੀ ਤਰਫ ਰਖ ਦੇਤੇ । ਇਸੀ ਤਰਹ ਰੋਜ ਹੋਤਾ । ਏਕ ਦਿਨ ਆਪ ਬੈਠੇ ਉਸ ਕੋ ਚਉਪੜ ਖੇਲਨੇ ਕੋ ਬੁਲਾਇਆ । ਉਹ ਆਨ ਹਾਜਰ ਹੂਆ । ਆਪ ਕੇ ਪਾਸ ਕਟਾਰ ਰਖਾ ਥਾ ਸੋ ਆਪ ਨੇ ਉਸ ਕੀ ਤਰਫ ਰਖ ਦੀਆ । ਤਦ ਉਸ ਨੇ ਦੇਖਾ ਜੋ ਐਸਾ ਵਖਤ ਫੁਰਸਤ ਕਾ ਕਬਿ ਮਿਲੈਗਾ । ਅਬ ਕਛੁ ਚੋਟ ਕਰੋ ਤੋ ਵਖਤ ਹੈ । ਇਹ ਮਨ ਮੋ ਬਿਚਾਰ ਕੇ ਉਹ ਕਟਾਰ ਪਕੜ ਕੇ ਦੋ ਚਾਰ ਵਾਰ ਕਰਤ ਭਇਆ । ਇਤਨੇ ਮੋ ਬਾਹਰ ਜਬ ਚਲਾ । ਤਬ ਸਿੱਖਾਂ ਨੇ ਮਲੂਮ ਕੀਆ ਉਸੀ ਵਖਤ ਉਸ ਕੋ ਟੁਕੜੇ ਟੁਕੜੇ ਕਰ ਡਾਲਾ । ਸਤਗੁਰ ਜੀ ਨੇ ਜਖਮ ਸਭ ਸਿਲਾਏ । ਬਾਰੇ ਆਰਾਮ ਹੂਆ ਇਸਨਾਨ ਕੀਆ । ਉਸ ਵਖਤ ਕਮਾਨ ਲਾਹੌਰ ਸੋ ਬੇਸਕੀਮਤਿ* ਗਈ । ਕੇਤੇ ਕੇਤੇ ਟਾਕੇ ਕੀ ਥੀ । ਆਪ ਕੇ ਹਜੂਰ ਮੇ ਆਈ । ਦੇਖ ਕੇ ਆਪ ਬਹੁਤ ਪ੍ਰਸੰਨ ਭਏ । ਹਾਥ ਮੇ ਲੇ ਕੇ ਖੈਚਨ ਕੋ ਚਾਹਾ । ਤਬ ਸਿੱਖਾਂ ਨੇ ਬੇਨਤੀ ਕੀਆ । ਜ ਅਬੀ ਟਾਂਕੇ ਨਰਮ ਹੈ‡ ।

ਆਪ ਨੇ ਕਹਾ ਕਛੁ ਡਰੁ ਨਹੀਂ । ਕਮਾਨ ਕੋ ਆਪ ਨੇ ਖੀਚਾ । ਉਸੀ ਵਖਤ ਟਾਂਕੇ ਸਭ ਉਖੜ ਗਏ । ਏਤੇ ਮੋ ਸਤਿਗੁਰ ਦੀਨ ਦਿਆਲ ਜੋਤੀ ਸਰੂਪ ਬੇ-ਪਰਵਾਹ ਬਚਨ ਕੀਆ ਜੋ ਮੈ ਜੋਤੀ ਜੋਤ ਸਮਾਵਤਾ ਹੋ । ਸਿਖ ਸਭ ਆਵੈ । ਇਹ ਬਾਤ ਸੁਨਿ ਕੇ ਸਿਖ ਸਭ ਆਨ ਹਾਜਰ ਹੋਏ । ਤਦ ਆਪ ਨੇ ਬਹੁਤ ਖੁਸੀ ਕਿਆ । ਤਬ ਸਿਖਾ ਨੇ ਪੂਛਾ ਜੋ ਅਬ ਦਰਸਨ ਕਹਾ ਕਰਹਿ । ਸਤਿਗੁਰ ਦੀਨ ਦਿਆਲ ਬਚਨ ਕੀਆ । ਜੋ ਦਸ ਸਰੂਪ ਹਮਾਰੇ ਪੂਰਨ ਭਏ । ਅਬ ਮੇਰੀ ਜਾਹਗਾ ਗੁਰੂ ਗਿਰੰਥ ਸਾਹਿਬ ਕੋ ਜਾਨਨਾ । ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੇ ਆਦ ਗਿਰੰਥ ਸਾਹਿਬ ਕਾ ਪਾਠ ਕਰਨਾ । ਮੇਰੇ ਸੇ ਬਾਤਾ ਹੋਵੇਗੀ । ਤੁਮ ਕੋ ਮੈਂ ਭਗਉਤੀ ਕੀ ਗੋਦ ਮੋ ਡਾਲ ਦੀਆ ਹੈ । ਇਹ ਬਚਨ ਕਰ ਕੇ ਫੁਰਮਾਇਆ ਜੋ ਬਿਬਾਨ ਤਿਆਰ ਕਰੋ । ਸਿਖਾਂ ਨੇ ਬਿਬਾਨ ਤਿਆਰ ਕੀਆ । ਆਪ ਨੇ ਲੇਟ ਕੇ ਚਾਦਰ ਤਾਨ ਲੀਆ । ਨਿਜ ਪਦ ਨਿਰਬਾਨ ਮੇ ਪ੍ਰਭ ਲੀਨ ਭਏ । ਨਾ ਕਹੂੰ ਆਏ ਨਾ ਕਹੂੰ ਗਏ । ਯਹ ਚਲਿਤ੍ਰ ਦੇਖ ਕੇ ਸਭ ਲੋਕਾਂ ਨੇ ਸਤਗੁਰ ਕੋ ਪਾਰਬ੍ਰਹਮ ਜੋਤੀ ਸਰੂਪ ਜਾਨਾ ਨਿਸਚੇ ਅਧਿਕ ਤੇ ਅਧਿਕ ਭਈ । ਸਿਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ । ਸ੍ਰੀ ਗੁਰੂ ਜੀ ਸਾਹਿਬ ਕੀ ਜਾਗਾ ਗੁਰੂ ਗਿਰੰਥ ਜੀ ਕੋ ਜਾਨਾ ।"

ਦੋਹਰਾ

ਤੇਗਿ ਬਹਾਦਰਿ ਗੁਰ ਪਿਤਾ ਗੁਜਰੀ ਮਾਤ ਅਨੰਦ ।

---

* ਬਹੁਤੀ ਕੀਮਤ ਵਾਲੀ ।  ‡ ਧਨੁਖ ਦੀ ਸ਼ਕਤੀ ਪਰਖਣ ਦਾ ਤੋਲ ।

ਜੀਤੋ ਅਰੁ ਸਾਹਿਬ ਦੇਵੀ ਸੁੰਦਰੀ ਪਤਿ ਗੋਬਿੰਦ ਸਿੰਘ ।

*ਸੰਮਤ ੧੭੬੫, ਕਤਕ ਸੁਦੀ ਪੰਚਮੀ ਵੀਰਵਾਰ ਸਵਾ ਪਹਿਰ ਰਾਤ ਗੁਜਰੀ ਸ੍ਰੀ ਗੁਰੂ ਜੀ ਸਮਾਣੇ ਨਦੇੜ ਸਹਰ ਵਿਚ ਦਖਨ ਦੇਸ । ੩੨ ਬਰਸ ੧੧ ਮਹੀਨੇ ਗੁਰਿਆਈ ਸਰੀਰੁ ਰਖਿਆ ।"

ਸਾਖੀ ਪੂਰਨ ਹੋਈ ।੨੩੫।

(ਜਿਸ ਪਠਾਣ ਨੇ ਗੁਰੂ ਜੀ ਨੂੰ ਛੁਰਾ ਮਾਰਿਆ ਸੀ, ਉਸਨੂੰ ਸੂਬੇਦਾਰ ਸਰਹਿੰਦ ਵਜ਼ੀਰ ਖ਼ਾਂ ਨੇ ਰਿਸ਼ਵਤ ਦੇ ਕੇ ਭਜਿਆ ਸੀ । ਪਰ ਸਰੂਪ ਦਾਸ ਦੀ ਲਿਖਤ ਤਾਂ ਇਹ ਸਾਬਤ ਕਰਦੀ ਹੈ, ਕਿ ਗੁਰੂ ਜੀ ਨੇ ਜਾਣ ਬੁਝ ਕੇ ਉਸ ਪਠਾਣ ਨੂੰ ਪ੍ਰੇਰ ਕੇ ਛਾਤੀ ਵਿਚ ਛੁਰਾ ਮਰਵਾਇਆ । ਇਹ ਤਾਂ ਗੁਰੂ ਮਹਾਰਾਜ ਨਾਲ ਬਹੁਤ ਬੇਇਨਸਾਫ਼ੀ ਹੈ । ਇਹ ਪੜ੍ਹ ਕੇ ਵਿਰੋਧੀ ਧੜਾ ਗੁਰੂ ਜੀ ਨੂੰ 'ਆਤਮਘਾਤੀ' ਮੰਨੇਗਾ । ਅਸਲੀ ਸਚਾਈ ਜਾਨਣ ਵਾਸਤੇ ਪੜ੍ਹੋ "ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ ।)

(ਅੱਗੇ ਗ੍ਰੰਥ "ਮਹਿਮਾ ਪ੍ਰਕਾਸ਼" ਦੀ ਉਸਤਤ ਹੈ ।)

"ਜੋ ਸਿਖ ਪ੍ਰੀਤ ਸੌ ਪੜੈ ਸੁਨੈਗਾ ਸੋ ਨਿਹਾਲੁ ਹੋਇਗਾ । ਜਿਸ ਜਿਸ ਭਾਵਨੀ ਸੇ ਪੜੈਗਾ ਸੋ ਪੂਰਨ ਹੋਇਗੀ । ਇਹ ਪੋਥੀ ਗੁਰੂ ਬਾਬੇ ਜੀ ਮਹਿਮਾ ਕੀ ਹੈ । ਜਨਮ ਸਾਖੀ ਤੇ ਆਦ ਲੇ ਕੇ ਸੋ ਦਸੋ ਮਹਿਲਾ ਬਿਖੇ ਬਿਲਾਸ ਹੂਏ ਹੈ ਸੋ ਇਸ ਊਪਰ ਲਿਖੇ ਹੈ । ਇਸ ਕੇ ਪੜਨੇ ਸੇ ਸਿਖ ਕੋ ਗੁਰੂ ਕੀ ਮਹਿਮਾ ਮਲੂਮ ਹੋਵੇਗੀ । ਇਸ ਵਿਚ ਸਿਖੀ ਕੀ ਰਹਤ ਗੁਰੂ ਸਾਹਿਬ ਸਿਖਾ ਕੋ ਉਪਦੇਸ਼ ਕੀਆ ਹੈ । ਉਸ ਊਪਰ ਜੋ ਸਿਖ ਚਲੈਗਾ । ਉਸ ਕੋ ਗੁਰ ਭਗਤ ਮੁਕਤ ਪ੍ਰਾਪਤ ਹੋਇਗੀ । ਗੁਰੂ ਬਾਬੇ ਜੀ ਬਿਖੇ ਨਿਵਾਸ ਉਸ ਕਾ ਹੋਇਗਾ । ਇਸ ਪੋਥੀ ਕਾ ਨਾਮ ਮਹਿਮਾ ਪ੍ਰਕਾਸ ਹੈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

# ਸਾਖੀ ਬੰਦਾ ਸਿੰਘ ਕੀ

ਸਾਖੀ ੧.

(ਇਹ ਵੀ ਪੂਰੀ ਛਾਪ ਰਹੇ ਹਾਂ । ਟਿਪਣੀ ਫੁਟਨੋਟਾਂ ਵਿਚ ਹੈ ।)

**ਆਗੇ ਸਾਖੀ ਬੰਦੇ ਕੀ ਨਿਰੂਪਨ ਹੋਇਗੀ :—**

ਆਪ ਨੇ ਬੰਦੇ ਕੋ ਜੋ ਪੰਜਾਬ ਭੇਜਾ ਥਾ । ਅਬ ਉਸ ਕੀ ਕਥਾ ਸੁਨੋ । ਜਾਤੇ ਹੀ ਸਿਰਹੰਦ ਕੋ ਮਾਰਾ ਵ ਲੂਟਾ । ਹਜਾਰਾਂ ਮਲੇਛਾ ਕਾ ਨਾਸ ਕੀਆ ਫੇਰ ਬਟਾਲੇ ਕੋ ਮਾਰਾ। ਏਕ ਲੜਾਈ ਚਪਾ ਚਿੜੀ ਵਿਚ ਹੋਈ । ਦੋ ਮਲੇਛ ਬਡੇ ਮਾਰੇ ਹੋਰ ਹਜਾਰਾਂ ਮਾਰੇ । ਫੇਰ ਬਨੂੜ ਆਏ । ਵਜੀਰ ਖਾਂ ਪਾਤਸਾਹ ਸੇ ਤਈਨਾਥ ਹੋਇ ਕੈ ਆਇਆ ਥਾ । ਉਸ ਨਾਲ

* ਇਹ ਪਾਠ ਆਰਕਾਵਾਈਵਜ਼ ਵਿਭਾਗ ਦੇ ਹਥ-ਲਿਖਤ ਖਰੜੇ ਵਿਚ ਨਹੀਂ ।

ਬੜੀ ਲੜਾਈ ਹੋਈ । ਹਜਾਰਾਂ ਮਲੇਛ ਮਾਰੇ ਆਖਰ ਕੋ ਵਜੀਰ ਖਾਂ ਸੇ ਮੁਕਾਬਲਾ ਹੂਆ । ਓਹ ਜੋ ਪਾਂਚ ਬਾਨ ਗੁਰੂ ਸਾਹਿਬ ਨੇ ਦੀਏ ਥੇ ਸੋ ਬੰਦੇ ਨੇ ਨਿਕਾਲ ਕੇ ਏਕ ਅਸਮਾਨ ਕੀ ਤਰਫ ਮਾਰਾ । ਏਕ ਜਿਮੀਨ ਪਰ ਮਾਰਾ । ਉਸੀ ਜਾਹਿਗਾ ਪੈਰੁ ਗਡਾਇ ਕੈ ਬਹੁਤ ਲੋਕਾ ਕੋ ਮਾਰਾ । ਆਖਰ ਏਕ ਬਾਨ ਵਜੀਰ ਖਾਂ ਕਉ ਮਾਰਾ । ਉਸ ਬਾਨ ਕੇ ਲਗਨੇ ਸੋ ਬੁਮੈ ਹਾਥੀ ਵਹ ਉਦਾਵ ਵਜੀਰ ਸਮੇਤ ਭਸਮ ਹੋਇ ਗਏ । ਬੰਦੇ ਕੀ ਫਤੇ ਹੋਈ । ਉਸੀ ਦਿਨ ਸੇ ਬੰਦੇ ਕਾ ਰਾਜ ਹੂਆ । ਬਹੁਤ ਜਾਗਾ ਬੰਦੇ ਨੇ ਆਪਣਾ ਅਮਲ ਬੈਠਾਇਆ । ਬਹੁਤ ਕਾਲ ਇਸੀ ਤਰਹ ਬਤੀਤ ਹੂਆ । ਤਬ ਬੰਦੇ ਨੇ ਅਪਨਾ ਬਿਆਹੁ ਕੀਆ । ਬਲਕ ਏਕ ਬੇਟਾ ਹੂਆ । ਅਰੁ ਗੁਰੂ ਜੀ ਨੇ ਬਚਨ ਕੀਆ ਥਾ ਜੋ ਲੰਗੋਟਾ† ਨ ਖੋਲੀਓ । ਨਾਹੀ ਤੋ ਜਿਸ ਤਰਹ ਸੋਨੇ ਕੁ ਕੁਠਾਲੀ ਮੋ ਗਲਾਵਤੇ ਹੈ । ਉਸੀ ਤਰਹ ਤੂੰ ਭੀ ਕੁਠਾਲੀ ਕੀ ਨਿਆਈ ਗਲੈਗਾ । ਸੋਈ ਕਾਮ ਬੰਦੇ ਸੋਂ ਹੂਆ । ਜੋ ਹੋਨਹਾਰ ਥੀ ਸੋ ਹੂਆ ਚਾਹੈ । ਗੁਰਦਾਸ ਪੁਰ ਵਿਚ ਲੋਹਗੜ੍ਹ‡ ਜਾਗਾ ਹੈ । ਉਸੀ ਜਾਗਾ ਬੰਦਾ ਬੁਮੈ* ਲਸਕਰ ਘੇਰੇ ਮੋ ਪੜਾ । ਬਹੁਤ ਦਿਨ ਤਕ ਘੇਰੇ ਮੋ ਰਹੇ ਅੰਨ ਪਾਨੀ ਪਹੁਚਨੇ ਨ ਪਾਵੈ । ਬਹੁਤ ਦਿਨ ਹੂਏ । ਬਾਬਾ ਕਾਨ ਸਿੰਘ ਜੀ ਵ ਬਾਬਾ ਬਿਨੋਦ ਸਿੰਘ ਭੀ ਉਸੀ ਘੇਰੇ ਮੋ ਥੇ । ਸੋ ਬਾਬਾ ਬਿਨੋਦ ਸਿੰਘ ਜੀ ਕਿਆ ਕਰਤੇ ਜੋ ਕਿਲੇ ਕਾ ਦਰਵਾਜਾ ਖੋਲ ਕੇ ਲਸਕਰ ਕੇ ਬਜਾਰ ਮੋ ਜਾਇ ਪੜਤੇ । ਉਹਾ ਸੇ ਸੀਰਨੀ ਅਥਵਾ ਔਰ ਕਛੁ ਖਾਨੇ ਕੀ ਚੀਜ ਲੂਟ ਲੇ ਆਵਤੇ । ਤਮਾਮ ਲਸਕਰ ਹੈਰਾਨ ਹੋ ਰਹਾ ਜੋ ਇਸ ਕੋ ਪਕੜੀਏ । ਇਹ ਕੋਈ ਬੜੀ ਆਫਤ ਹੈ । ਇਸ ਕਾ ਘੋੜਾ ਹਵਾ ਕੇ ਮਾਨਿੰਦ ਉਡਤਾ ਹੈ । ਇਹ ਬਿਚਾਰ ਕਰਤੇ ਅਉ ਕਹਤੇ ਜੋ ਕਲ ਉਹ ਸਾਮ ਕੇ ਵਖਤ ਆਵੈਗਾ । ਏਹ ਜਾਨ ਕੇ ਬਹੁਤ ਲੋਗ ਲਗ ਰਹਤੇ ਤਬ ਬਾਬਾ ਸਵੇਰ ਕੋ ਘੋੜੇ ਪਰ ਸਵਾਰ ਹੋ ਕੇ ਆਇ ਲੂਟ ਲੇ ਜਾਤੇ । ਜਬ ਓਹ ਸਵੇਰ ਕੋ ਖਬਰਦਾਰ ਰਹਤੇ । ਤਬ ਦੋ ਪਹਰ ਕੋ ਆਇ ਲੂਟਤੇ । ਇਸੀ ਤਰਹ ਲੂਟਤੇ ਲੋਕ ਇਨ ਸੇ ਬਹੁਤ ਆਰੀ ਹੂਏ । ਅਰੁ ਕਿਲੇ ਮੋ ਸਭੇ ਲੋਕ ਦਿਕ ਰਹਿਤੇ । ਇਹ ਅਪਨੀ ਮਰਦਾਨਗੀ ਸੋ ਖਾਤੇ ਪੀਤੇ ਬਿਲਾਸ ਕਰਤੇ । ਏਕ ਦਿਨ ਬੰਦੇ ਨੇ ਕਛੁ ਕਹਾ ਲੇਕਿਨ ਨਾਦਾਨੀ ਵ ਅਹੰਕਾਰ ਨੇ ਉਸ ਕੋ ਬੇਮੁਖ ਕੀਆ । ਲਗਾ ਕਾਫਰਾ ਵਾਲੀ ਗਲ ਕਰਨੇ । ਜੋ ਕਿਸੀ ਬੜੇ ਕੁਲ ਕੀ ਲੜਕੀ ਹਾਥ ਲਗੈ ਤੋ ਮੈਂ ਅਪਨਾ ਬਿਆਹੁ ਹੋਰੁ ਕਰੋ ਇਹ ਬਾਤ ਸੁਨ ਕੇ ਬਾਬਾ ਬਿਨੋਦ ਸਿੰਘ ਜੀ ਨੇ ਤਰਵਾਰ ਕੇ ਕਬਜੇ ਪਰ ਹਾਥ ਰਖਾ ਵ ਕਹਾ ਜੋ ਤੇਰਾ ਸਿਰ ਕਾਟੇ ਬਿਨਾ ਛੋਡਨੇ ਕਾ ਨਹੀਂ । ਏਤੇ ਮੋ ਬਾਬਾ ਕਾਨ ਸਿੰਘ ਜੀ ਹਾਥ ਜੋੜ ਕੇ ਆਨ ਖੜੇ ਹੂਏ । ਅਰੁ ਬੇਨਤੀ ਕੀਆ ਜੋ ਗੁਰੂ ਜੀ ਸਾਹਿਬ ਹਮ ਕੋ ਵਾਸਤੇ ਸਹਾਇਤਾ ਕੇ ਇਨ ਕੇ ਸਾਥ ਭੇਜਾ ਹੈ । ਜੋ ਆਪ ਇਨ ਪਰ ਹਾਥ ਛੋੜੀਏਗਾ ਤੋ ਭਲਾ ਨਹੀਂ ਹੈ । ਇਸ ਮੋ ਗੁਰੂ ਜੀ ਕੀ ਆਗਿਆ ਭੰਗ ਕਰਨੀ ਹੋਤੀ ਹੈ । ਤਬ ਬਾਬਾ ਕਾਨ

† (ਲੇਖਕ ਦਾ ਭੁਲੇਖਾ ਹੈ । ਸਿੱਖੀ ਵਿਚ ਗ੍ਰਿਸਤ ਨੂੰ ਉਤਮ ਮੰਨਿਆਂ ਗਿਆ ਹੈ ।)

‡ (ਲੇਖਕ ਦਾ ਭੁਲੇਖਾ ਹੈ । ਲੋਹਗੜ੍ਹ ਗੁਰਦਾਸਪੁਰ ਵਿਚ ਨਹੀਂ ।)

* ਸਮੇਤ ।

ਸਿੰਘ ਜੀ ਨੇ ਕਹਾ ਜੋ ਆਪ ਗੋਬਿੰਦ ਵਾਲ ਕੋ ਦੇਰੇ ਅਪਨੇ ਚਲੀਏ। ਮੈਂ ਇਨ ਕੇ ਪਾਸ ਰਹੌਂਗਾ। ਅਰੁ ਇਹ ਅਬ ਕੁਠਾਲੀ ਮੋ ਗਲੇਗਾ। ਤਬ ਬਾਬਾ ਬਿਨੋਦ ਸਿੰਘ ਸਸਤ੍ਰ ਲਗਾਇ ਕੇ ਘੋੜੇ ਪਰ ਸਵਾਰ ਹੂਏ। ਉਹਾ ਸੇ ਕੂਚ ਕੀਆ। ਲਸਕਰ ਕੇ ਬੀਚ ਸੇ ਘੋੜੇ ਕੋ ਉਠਾਇ ਕੇ ਨਿਕਲ ਕੇ ਗੋਬਿੰਦਵਾਲ ਆਏ। ਉਧਰ ਬੰਦੇ ਕੀ ਦਸਾ ਜੋ ਹੁਈ ਸੋ ਸੁਨੋ। ਤਮਾਮ ਸਿੰਘ ਮਾਰੇ ਭੁਖ ਕੇ ਹਲਾਕ ਹੂਏ ਬਹੁਤੋਂ ਕਾ ਸਰੀਰ ਛੁਟ ਗਇਆ। ਕੇਤੇ ਸਿੰਘ ਜੋ ਬੜੇ ਸੂਰਮੇ ਥੇ ਉਹ ਕੇਤੇ ਜੋਧਾ ਬਚ ਰਹੇ ਤਦ ਹਲਾ ਕਰਕੇ ਪਾਤਸਾਹੀ ਲੋਕਾ ਨੇ ਉਨ ਕੋ ਪਕੜ ਲਿਆ। ਮਹਬੂਸਖਾਨੇ‡ ਮੋ ਲਿਆਇ ਕੈ ਕੈਦ ਕੀਆ। ਅਰੁ ਗਿਣਤੀ ਕਰ ਲੈਈਆ ਜੁ ਏਤੇ ਜੁਆਨ ਹੈ। ਅਰੁ ਬੰਦੇ ਕੋ ਲੋਹੇ ਕੇ ਪਿੰਜਰੇ ਮੋ ਕੈਦ ਕੀਆ। ਸਮੇਤ ਬੇਟੇ ਕੇਤੇ ਦਿਨ ਹੂਏ ਤਦ ਬੰਦੇ ਕੋ ਬਾਦਸਾਹ ਕਾ ਹੁਕਮ ਹੂਆ ਜੋ ਮਾਰੋ। ਅਰੁ ਬੇਟੇ ਉਸ ਕੇ ਕੋ। ਤਦ ਬੰਦੇ ਨੇ ਕਹਾ ਜੋ ਕਿਸੀ ਕਾ ਕਿਆ ਮਕਦੂਰ‡ ਥਾ ਜੋ ਮੁਝ ਕ ਮਾਰਤਾ। ਪਰ ਸਤਗੁਰ ਕੀ ਆਗਿਆ ਮੇਰੇ ਸੇ ਭੰਗ ਹੁਈ ਹੈ। ਉਸ ਕੀ ਸਜਾਇ ਏਹੁ ਮੁਝ ਪਰ ਹੈ। ਏਹ ਬਾਤ ਹੋ ਕੇ ਜਦ ਬੰਦੇ ਕੋ ਮਾਰਨੇ ਲਾਗੇ ਤਦ ਬੰਦੇ ਨੇ ਕਹਾ ਜੋ ਆਜ ਕੇ ਅਠਵੇ ਦਿਨ ਤੂੰ ਭੀ ਮਰੈਗਾ। ਉਸੀ ਕੇ ਅਠਵੇ ਦਿਨ ਪਾਤਸਾਹ ਭੀ ਮੂਏ। ਬੰਦੇ ਕੋ ਮਾਰ ਕੇ ਔਰ ਸਭ ਕੋ ਹੁਕਮੁ ਕੀਆ ਜੋ ਕਲ ਇਨ ਕੋ ਭੀ ਮਾਰੋ। ਤਦ ਉਹਾ ਕੇ ਜੋ ਬਡੇ ਬਡੇ ਸਿਖ ਸੇ ਉਨ ਕੋ ਬੁਲਾਇ ਕੇ ਮਾਤਾ ਸੁੰਦਰੀ ਜੀ ਸਾਹਿਬ ਦਿਲੀ ਬਿਖੇ ਥੀ ਕਹਾ ਜੋ ਕਾਨ ਸਿੰਘ ਜੀ ਕੋ ਕਿਸੀ ਤਰਾ ਛਡਾਇਆ ਚਾਹੀਏ। ਨਾਹੀ ਤੋ ਜਹਾਂ ਇਨ ਕਾ ਲੋਹੂ ਪੜੇਗਾ ਉਹਾ ਅਪਰਾਧ ਆਇ ਜਾਇਗਾ। ਅਰੁ ਸਿਖਾਂ ਕੀ ਸਿਖੀ ਬਿਖੈ ਤਫਾਉਤ ਹੋਵੇਗੀ। ਕਿਸ ਵਾਸਤੇ ਜੋ ਗੁਰੂ ਅੰਗਤ ਸਾਹਿਬ ਕੀ ਅਉਲਾਦ ਹੈ। ਅਰੁ ਗੁਰੂ ਜੀ ਕੇ ਹਜੂਰੀ ਹੈਂ। ਤਾਂ ਤੇ ਕੋਈ ਜਤਨ ਕੀਆ ਚਾਹੀਏ। ਜਿਸ ਤੇ ਇਨ ਕਾ ਛੂਟਨਾ ਹੋਇ। ਮਾਤਾ ਜੀ ਕੇ ਫਰਮਾਉਨੇ ਸੇ ਸਿਖਾਂ ਨੇ ਜਤਨ ਕੀਆ। ਅਰੁ ਉਹ ਸਿਖ ਭੀ ਨਉਕਰ ਪਾਤਸਾਹੀ ਥੇ। ਬੜੇ ਇਮਤਿਹਾਜੀ*। ਜੋ ਉਨਾ ਸਿਖਾ ਨੇ ਏਹ ਡਉਲ ਠਹਰਾਇਆ ਜੋ ਬਾਬਾ ਕਾਨ ਸਿੰਘ ਕੋ ਨਿਕਾਲ ਲੀਜੀਏ। ਉਨ ਕੇ ਬਦਲੇ ਉਹਾ ਕੋਈ ਅਉਰ ਡਾਲ ਦੀਜੀਏ ਸਿੱਖਾਂ ਨੇ ਮਹਬੂਸ-ਖਾਨੇ ਪਾਸ ਜਾਇ ਕੇ ਕਹਾ ਜੋ ਕਾਨ ਸਿੰਘ ਕਿਸ ਕਾ ਨਾਮ ਹੈ। ਉਹ ਇਸ ਦਵਾਜੇ ਪਾਸ ਆਇ ਖੜਾ ਹੋਇ। ਉਹ ਬਾਤ ਸੁਨ ਕੇ ਬਾਬਾ ਕਾਨ ਸਿੰਘ ਜੀ ਉਸ ਦਰਵਾਜੇ ਪਾਸ ਆਇ ਖੜੇ ਭਏ। ਤਾਂ ਸਿੱਖਾਂ ਨੇ ਕਿਆ ਕੀਆ ਜੋ ਏਕ ਮੁਲਾਨਾ† ਜਾਤਾ ਥਾ। ਉਸ ਕੋ ਜਲਦੀ ਸੇ ਪਕੜ ਕੇ ਉਹਾ ਡਾਲ ਦੀਆਂ

---

‡ ਕੈਦਖਾਨਾ। ‡ ਤਾਕਤ, ਸਮਰਥਾ। * ਖਾਸ ਨਿਆਰੇ।

† (ਮੌਲਾਨਾ ਨਹੀਂ। ਇਕ ਸਿਦਕੀ ਸਿੱਖ ਨੇ ਆਪਣੇ ਆਪ ਨੂੰ ਆਪ ਪੇਸ਼ ਕੀਤਾ ਸੀ, ਜੋ ਸ਼ਹੀਦ ਹੋ ਗਿਆ, ਪਰ ਧਰਮ ਨਹੀਂ ਤਿਆਗਿਆ। ਮੁਸਲਮਾਨ ਹੁੰਦਾ, ਤਾਂ ਸਾਰਾ ਭੇਤ ਖੁੱਲ੍ਹ ਜਾਂਦਾ।) ਸਰੂਪ ਦਾਸ ਤੇ ਹੋਰ ਲੇਖਕਾਂ ਨੇ ਬੰਦਾ ਸਿੰਘ ਬਾਰੇ ਜੋ ਗਲਤ ਰਾਵਾਂ ਦਿਤੀਆਂ ਹਨ, ਅਸੀਂ ਉਹਨਾਂ ਦਾ ਉਤਰ 'ਬੰਦਾ ਸਿੰਘ ਸ਼ਹੀਦ' ਵਿਚ ਦੇ ਚੁੱਕੇ ਹਾਂ। ਬੰਦਾ ਸਿੰਘ ਪੂਰਨ ਸਿਦਕੀ ਸਿੱਖ ਸੀ।)

ਅਰੁ ਉਨ ਕੋ ਨਿਕਾਲ ਲੀਆ। ਤਬ ਏਕ ਰਥ ਪਰ ਬੈਠਾਇ ਕੇ ਘਟਾਟੋਪ ਰਥ ਪਰ ਡਾਲ ਦੀਆ। ਅਰੁ ਦੋ ਚਾਰ ਆਦਮੀ ਸਾਥ ਕਰ ਦੀਏ। ਅਰੁ ਕਹਾ ਜੋ ਕੋਈ ਪੂਛੈ ਤੋ ਕਹਨਾ ਜੋ ਜਨਾਨੇ ਫਲਾਨੇ ਕੇ ਜਾਤੇ ਹੈਂ। ਐਸੇ ਤਰਹ ਸੇ ਅਪਨੇ ਘਰ ਲੇ ਆਏ। ਤਦ ਬਾਬਾ ਕਾਨ ਸਿੰਘ ਜੀ ਨੇ ਪੂਛਾ ਜੋ ਇਹ ਕਿਸ ਕਾ ਘਰ ਹੈ। ਅਰੁ ਏਹ ਕਿਸ ਮੇਲ ਕੇ ਸਿੰਘ ਹੈ। ਤਾਂ ਸਿੱਖਾਂ ਆਖਿਆ ਜੋ ਇਹ ਸਿਖ ਰਾਮ ਰਾਜਾ ਜੀ ਕੇ ਮੇਲ ਕਾ ਹੈ। ਤਦ ਬਾਬੇ ਕਹਾ ਜੋ ਮੈਂ ਇਨ ਕੇ ਘਰ ਉਤਰਨੇ ਕਾ ਨਾਹੀ। ਤਦ ਸਿੱਖਾਂ ਨੇ ਦੂਸਰੇ ਘਰ ਜਾਇ ਉਤਾਰਾ। ਅਰੁ ਈਹਾ ਪਾਤਸਾਹ ਨੇ ਮੰਗਾਇ ਕੇ ਸਭ ਸਿੱਖਾ ਕੋ ਦੇਖਾ ਅਰੁ ਪੂਛਾ ਜੋ ਮੈਂ ਸੁਨਾ ਥਾ। ਏਕ ਸਿੱਖ ਬਾਜ ਸਿੰਘ ਨਾਮੇ ਬਡਾ ਸੂਰਮਾ ਹ। ਉਸ ਪਰ ਗੁਰੂ ਕੀ ਬਡੀ ਖੁਸੀ ਰਹਤੀ ਹੈ। ਸੋ ਕਉਨ ਹੈ। ਤਦ ਬਾਜ ਸਿੰਘ ਬੋਲੇ ਜੋ ਗੁਰੂ ਕਾ ਸੇਵਕ ਮੈਂ ਬਾਜ ਸਿੰਘ ਹੋ। ਤਦ ਉਸ ਨੇ ਕਹਾ ਜੋ ਤੂੰ ਤੋਂ ਬਡਾ ਸੂਰਮਾ ਥਾ। ਅਬ ਤੋ ਤੇਰੇ ਸੈ ਕਛੁ ਨਹੀਂ ਹੋ ਸਕਤਾ। ਤਦ ਬਾਜ ਸਿਘ ਨੇ ਕਹਾ ਜੋ ਮੇਰੀ ਬੇੜੀ ਖੋਲੋ ਤੋ ਮੈਂ ਅਬ ਭੀ ਤੁਮ ਕੋ ਤਮਾਸਾ ਦਿਖਾਵੋ। ਤਦ ਉਸ ਨੇ ਲੋਕਾ ਕੋ ਹੁਕਮ ਕੀਆ ਜੋ ਇਸ ਕੀ ਬੇੜੀ ਨਿਕਾਲ ਦੇਹੁ ਬੇੜੀ ਕੇ ਨਿਕਲਤੇ ਹੀ ਬਾਜ ਸਿੰਘ ਨੇ ਬਾਜ ਕੀ ਨਿਆਈ ਝਪਟਾ ਮਾਰਾ। ਹਾਥ ਕੀ ਹਥਕੜੀ ਸੇ ਦੋ ਤੀਨ ਜੁਆਨਾ ਕੋ ਮਾਰ ਕੇ ਉਸ ਨਬਾਬ ਕੀ ਤਰਫ ਨਜਰ ਕੀਆ। ਤਬ ਬਹੁਤ ਲੋਕਾ ਨੇ ਦਉੜ ਕੇ ਪਕੜ ਲੀਆ ਅਰੁ ਸਭ ਕੋ ਕਤਲ ਕੀਆ ਬਾਬਾ ਕਾਨ ਸਿਘ ਜੀ ਜੋ ਉਸ ਸਿੱਖ ਕੇ ਘਰ ਜਾਇ ਰਹੇ ਥੇ ਅਬ ਉਨ ਕੀ ਕਥਾ ਸੁਨੋ। ਵਹ ਸਿੱਖ ਜੋ ਥਾ ਉਸ ਕੇ ਪਾਸ ਪਰਗਨਾ ਥਾ। ਪਰਗਨੇ ਜਿੰਮੀਦਾਰ ਪਠਾਨ ਥਾ ਉਹ ਹਾਥ ਉਠਾਂਵਾ ਪੈਸਾ ਦੇਤਾ ਥਾ। ਇਸ ਵਾਸਤੇ ਸਿਖ ਬਹੁਤ ਦਿਕ ਰਹਤਾ ਥਾ। ਤਦ ਉਸ ਕਉ ਬਾਬੇ ਕਹਾ ਜੋ ਤੁਮ ਕਹੋ ਤੋ ਅਸੀਂ ਉਸ ਸੇ ਤੇਰਾ ਪੈਸਾ ਸਾਰਾ ਲੇ ਦੇਹਿ। ਉਸ ਨੇ ਕਹਾ ਜੋ ਆਪ ਕੀ ਮਰਜੀ। ਤਬ ਬਾਬਾ ਰੁਕਸਦ ਹੋ ਕੇ ਉਸ ਪਰਗਨੇ ਪਰ ਗਏ। ਜਾਇ ਕੇ ਉਸੀ ਪਠਾਨ ਕੇ ਦਰਵਾਜੇ ਪਰ ਉਤਰੇ। ਅਰ ਵਖਤ ਫੁਰਸਤ ਕਾ ਅਟਕਲਤੇ* ਰਹੇ। ਏਤੇ ਮੋ ਉਸ ਪਠਾਨ ਕੇ ਘਰ ਕੀ ਦਾਈ ਬਾਹਰ ਆਈ। ਉਸ ਕੇ ਤੋਸੇਖਾਨੇ ਸੇ ਕਪੜਾ ਪਉਸਾਕੀ ਲੇ ਕਰ ਚਲੀ। ਤਬ ਲੋਕਾ ਨੇ ਪੂਛਾ ਜੋ ਅਬ ਖਾਨ ਕਿਆ ਕਰਤੇ ਹੈ। ਤਦ ਉਸ ਨੇ ਕਹਾ ਜੋ ਦਾਤਨ ਕਰਤੇ ਹੈ। ਅਬ ਨਾਵੈਗੇ ਏਤਾ ਕਹਿ ਕੇ ਭੀਤਰ ਕੋ ਗਈ। ਉਸ ਕੇ ਸਾਥ ਲਗੇ ਏਹ ਭੀ ਚਲੇ ਗਏ। ਜਾਤੇ ਹੀ ਪਠਾਨ ਕੋ ਏਕਲਾ ਦੇਖ ਕੇ ਉਸ ਕੀ ਛਾਤੀ ਪਰ ਚੜ ਬੈਠੇ। ਅਰੁ ਕਟਾਰ ਕੀ ਅਨੀ ਉਸ ਕੇ ਪੇਟ ਮੋ ਲਗਾਇ ਦੀਆ। ਏਤੇ ਮੋ ਉਸ ਕੇ ਲੋਕ ਦਉੜ ਪੜੇ। ਅਰ ਮਾਰਨੇ ਇਨ ਕੇ ਕਾ ਇਰਾਦਾ ਕੀਆ। ਤਦ ਇਨੋ ਨੇ ਕਹਾ ਜੋ ਤੁਮ ਤੋ ਮੁਝ ਕੋ ਮਾਰੋਗੇ। ਤੋ ਮੈਂ ਇਸ ਕੋ ਮਾਰ ਡਾਲੋਗਾ। ਤਦ ਉਨ ਪਠਾਨ ਨੇ ਕਹਾ ਜੋ ਕੋਈ ਇਨ ਕੋ ਛੇੜੋ ਮਤ। ਨਹੀ ਤੋ ਇਹ ਮੁਝ ਕੋ ਮਾਰ ਡਾਲੈਗਾ। ਫਿਰ ਜਦ ਮੇਰੀ ਜਾਨ ਗਈ ਤੋ ਇਨ ਕਾ ਮਾਰਨਾ ਕਿਸ ਕਾਮ ਹੈ। ਇਹ ਬਾਤ ਤੋਂ ਸੁਨ ਕੇ ਉਹ ਸਭ ਕਿਨਾਰੇ ਹੋਇ ਗਏ। ਤਦ ਪਠਾਨ ਨੇ ਪੂਛਾ ਜੋ ਤੁਮਾਰਾ ਮਤਲਬ ਕਿਆ

---

* ਸੋਚਦੇ ਰਹੇ।

ਹੈ । ਇਨੋ ਕਹਾ ਜੋ ਤੁਮ ਫਲਾਨੇ ਕੋ ਪੈਸਾ ਹਥ ਉਠਾਵਾ ਦੇਤਾ ਹੈ । ਉਹ ਪੇਚ ਮੈ ਪੜਤਾ ਹੈ । ਤਾ ਤੇ ਅਬ ਹੀ ਬਾਕੀ ਉਨ ਕੀ ਸਭ ਬਰਸੋ ਕੀ ਜੋ ਹੈ ਉਸ ਕੇ ਤੋੜੇ ਮੰਗਾਉ ਜਲਦ । ਤਦ ਉਸ ਨੇ ਜੀਉ ਕਾ ਭਉ ਕਰ ਕੇ ਉਸ ਵਖਤ ਤੋੜੇ ਮੰਗਾਇ ਦੀਏ । ਅਰੁ ਕਹਾ ਜੋ ਮੁਝ ਕੋ ਛੋਡ ਦੇਹੁ । ਤਦ ਬਾਬੇ ਜੀ ਕਹਾ ਜੋ ਮੇਰੇ ਸਾਥ ਤੂ ਕਉਲ ਕਰ ਲੇ ਜੋ ਮੈ ਦਗਾ ਨ ਕਰੋਗਾ । ਅਰੁ ਕੁਰਾਨ ਬੀਚ ਦੇਇ । ਤਬ ਉਸ ਨੇ ਸਪਤ ਕੀਆ । ਅਰ ਤੋੜੇ ਮੰਗਾਇ ਕੇ ਹਾਜਰ ਕੀਏ । ਤਦ ਬਾਬਾ ਜੀ ਨੇ ਕਹਾ ਜੋ ਮੈਂ ਤਦ ਤੁਝ ਕੋ ਛੋਡੋ ਜੁ ਏਕ ਰਥ ਮੁਝ ਕੋ ਮੰਗਾਇ ਦੇਹ । ਅਰ ਉਪਰ ਏਹ ਤੋੜੇ ਰਖ ਦੇਹ । ਅਪਨਾ ਬੇਟਾ ਏਕ ਬੈਠਾਇ ਦੇ । ਤਦ ਮੈਂ ਰਥ ਕੇ ਪਾਸ ਤੁਝ ਕੌ ਲੇ ਚਲੋ । ਉਸ ਰਥ ਪਰ ਮੈਂ ਸਵਾਰ ਜਬ ਹੋ ਲੇਓਗਾ । ਅਰੁ ਤੇਰੇ ਬੇਟੇ ਕੌ ਤੇਰੀ ਹਦ ਤਕ ਲੇ ਜਾਉਗਾ । ਜਬ ਇਹ ਬਾਤ ਬਾਬੇ ਜੀ ਕਹੀ । ਤਿਸ ਨੇ ਸਭ ਉਸੀ ਤਰਹ ਕੀਆ । ਤਬ ਉਸ ਕੋ ਛੋੜ ਕੇ ਬਾਬਾ ਜੀ ਰਥ ਪਰ ਸਵਾਰ ਹੂਏ । ਉਸ ਕੇ ਬੇਟੇ ਕ ਉਸ ਕੀ ਸਰਹਦ ਤਕ ਲੇ ਗਏ । ਊਹਾ ਸੇ ਉਸ ਕੋ ਛੋਡ ਦੀਆ । ਅਰੁ ਉਹੁ ਰੁਪਯੇ ਉਸ ਸਿਖ ਕੋ ਪਹੁਚਾਇ ਕੇ ਆਪ ਸ੍ਰੀ ਅੰਮ੍ਰਿਤਸਰ ਕੋ ਚਲੇ । ਰਾਹ ਮੋ ਪਾਤਸਾਹੀ ਖਜਾਨਾ ਕਛੁ ਜਾਤਾ ਮਿਲਾ । ਉਸ ਕੋ ਲੂਟਤੇ ਹੂਏ ਜਾਇ ਸ੍ਰੀ ਅੰਮ੍ਰਿਤਸਰ ਪਹੁੰਚੇ ।

ਸਾਖੀ ਪੂਰਨ ਹੋਈ ।

ਇਹ ਬੰਦੇ ਕੀ ਕਥਾ ਸੰਛੇਪ ਕਹੀ ਜੋ ਸੁਨੀ ।

ਆਗੇ ਸਾਖੀਆ ਦਸ ਮਹਲਾ ਕੀਆ ਅਰ ਬੰਦੇ ਕੀ ਸੰਪੂਰਨ ਹੋਈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

---

# ਪਰਚੀਆਂ ਸੇਵਾਦਾਸ

(ਇਹ ਪੁਸਤਕ ਅਠਾਰ੍ਹਵੀਂ ਸਦੀ ਦੇ ਅੱਧ ਦੀ ਰਚਨਾ ਹੈ। ਲੇਖਕ ਆਪਣੇ ਬਾਰੇ ਕੁਛ ਨਹੀਂ ਦਸਦਾ, ਕੇਵਲ ਆਪਣਾ ਨਾਮ 'ਸੇਵਾ ਦਾਸ ਉਦਾਸ' ਲਿਖਦਾ ਹੈ। ਇਸ ਤੋਂ ਵੱਧ ਉਸ ਬਾਰੇ ਕਿਤੇ ਵੀ ਕੋਈ ਜਾਣਕਾਰੀ ਨਹੀਂ ਮਿਲਦੀ। ਪਰ ਇਹ ਪੱਕੀ ਗੱਲ ਹੈ, ਕਿ ਲੇਖਕ ਉਹ 'ਸੇਵਾ ਦਾਸ' ਜਾਂ 'ਸੇਵਾ ਰਾਮ' ਨਹੀਂ, ਜਿਸ ਤੋਂ 'ਸੇਵਾ ਪੰਥੀ' ਸੰਪਰਦਾਇ ਚੱਲੀ ਹੈ।

ਰਚਨਾ ਤੋਂ ਇਹ ਪਤਾ ਲਗਦਾ ਹੈ, ਕਿ ਲੇਖਕ ਅਧਿਆਤਮਵਾਦੀ ਸਾਧੂ ਪੁਰਸ਼ ਹੈ। ਸਮੁੱਚੀ ਰਚਨਾ ਵਿਚ ਅਧਿਆਤਮਵਾਦ ਦਾ ਹੀ ਚਰਚਾ ਹੈ, ਇਤਿਹਾਸਕ ਇਸ਼ਾਰੇ ਐਵੇਂ ਨਾਂ-ਮਾਤਰ ਹਨ। ਪਰ ਸਾਡਾ ਨਸ਼ਾਨਾ ਕੇਵਲ ਇਤਿਹਾਸਕ ਇਸ਼ਾਰਿਆਂ ਵੱਲ ਹੈ। ਇਸ ਲਈ ਅਸਾਂ ਇਸਦਾ ਇਤਿਹਾਸਕ ਪੱਖ ਹੀ ਲਿਆ ਹੈ।)

——

## ਪਰਚੀਆਂ ਸੇਵਾ ਦਾਸ

**(ਕਰਤਾ ਸੇਵਾ ਦਾਸ ਉਦਾਸ)**

(ਇਉਂ ਆਰੰਭ ਕਰਦਾ ਹੈ।)

"ੴ ਸਤਿਗੁਰ ਪ੍ਰਸਾਦਿ। ਅਥ ਪਰਚੀ ਪਾਤਸਾਹੀ ਦਸਵੀ ਕੀ ਮਹਲਾ ੧੦॥ ਪ੍ਰਥਮੇ ਦਸਾ ਮਹਲਾ ਕੇ ਨਾਮ ਲਿਖੇ।"

(ਦਸਾਂ ਗੁਰੂ ਸਾਹਿਬਾਨ ਦੇ ਨਾਮ ਹਨ।)

"ਫਿਰ ਦਸਾ ਮਹਲਾ ਕੀ ਉਸਤਤ ਕੇ ਸਲੋਕ ਲਿਖੇ।"

"ਸਚਖੰਡ ਸਤਿਗੁਰ ਬਸੈ, ਸੁਧੁ ਸ਼ਾਂਤਕੀ ਦੇਸੁ।
ਬੇਗਮ ਪੁਰਿ ਹੈ ਨਗਰ ਨਾਮ, ਤਾਹਾ ਕੀਓ ਪ੍ਰਵੇਸ।੧।
ਤਿਹਪੁਰ ਕੇ ਬਾਸੀ ਸਭੇ, ਸਹਿਜ ਸਰੂਪੀ ਸੰਤ।
ਇਕ ਰਸ ਏਕੋ ਆਤਮਾ, ਚਾਲਹਿ ਏਕ ਮਤੰਤ।੨।
ਜੈਸੇ ਚੰਦਾ ਏਕ ਹੈ, ਘਟਿ ਪ੍ਰਤਿਬਿੰਬ ਅਨੇਕ।
ਤੈਸੇ ਸਭਨਾ ਮੇ ਬਸੈ, ਸਤਿਗੁਰੂ ਏਕ ਬਬੇਕ।੩।"...

"ਗੁਰੂ ਨਾਨਕ ਦੇਵ ਗੁਬਿੰਦ ਗੁਰ, ਪੂਰਨ ਬ੍ਰਹਮ ਨਿਵਾਸ ।
ਜਗਤ ਉਧਾਰਨ ਕਾਰਨੇ, ਗੁਰੂ ਅੰਗਦ ਕੀਓ ਪ੍ਰਗਾਸ ।-।"
(ਏਸੇ ਤਰਾਂ ਦਸਾਂ ਗੁਰੂਆਂ ਦੀ ਉਸਤਤ ਹੈ ।)
"ਗੁਰੂ ਤੇਗ ਬਹਾਦਰ ਪਲਟੀਆ, ਆਪਣੀ ਜੋਤਿ ਅਥਾਹ ।
ਗੁਰੂ ਗੋਬਿੰਦ ਸਿੰਘ ਨਾਮੁ ਜਿਹਿ, ਦਸਵਾਂ ਮਹਲ ਪਾਤਿਸਾਹੁ ।੧੩।"
(ਫਿਰ ਦਸਾਂ ਮਹਲਾਂ ਦੀਆਂ ਸਾਖੀਆਂ ਲਿਖੀਆਂ ।)

——

## ਅਥ ਪ੍ਰਥਮੇ ਸਾਖੀ ਪਹਿਲੇ ਮਹਲਿ ਕੀ ਤੁਰੀ

"ਜਬ ਗੁਰੂ ਨਾਨਕ ਜੀ ਪਹਿਲੇ ਮਹਲਿ ਰਮਤ ਕਰਤੇ ਥੇ ਸੁਮੇਰ ਪਰਬਤ ਪਰ ਜਾਇ ਖੜੇ ਹੂਏ । ਤਬ ਊਹਾ ਨਉ ਨਾਥ ਚਉਰਾਸੀ ਸਿੱਧ ਥੇ । ਅਰ, ਛਿਅ ਜਤੀ ਥੇ । ਸਭਨਹੁ ਮਹਿ ਮੁਖੀ ਗੁਰੂ ਗੋਰਖ ਨਾਥ ਥਾ । ਤਿਨਹੁ ਸਾਥਿ ਮੇਲਾ ਗੁਰੂ ਬਾਬੇ ਜਾਇ ਕੀਆ । ਤਬ ਸਰਬ ਮੰਡਲੀ ਕਉ ਆਦੇਸੁ ਆਦੇਸੁ ਕਹਿ ਕਹਿ ਬੁਲਾਇਆ । ਤਬ ਆਗੇ ਤੇ ਸਿਧਾਂ ਭੀ ਕਹਿਆ ਆਦਿ ਪੁਰਖੁ ਕਉ ਆਦੇਸੁ । ਆਵਹੁ ਗੁਰੂ ਜੀ ਦਰਸ਼ਨ ਦੀਆ ਕ੍ਰਿਤਾਰਥੁ ਕੀਆ । ਭਲਾ ਕੀਆ। ਤਬ ਉਥੇ ਗੁਰੂ ਬਾਬੇ ਕੀ ਗੁਰੂ ਗੋਰਖ ਨਾਥ ਨਾਲਿ ਚਰਚਾ ਹੂਈ । ਉਹਾਂ ਜਪੁਜੀ ਉਚਰਿਆ । ਬਹੁੜਿ ਸਿਧ ਗੋਸਟ ਉਚਰੀ। ਅਉਰ ਬਾਣੀ ਬਹੁਤ ਉਚਰੀ । ਗੋਰਖ ਨਾਥ ਕਹਿਆ ਨਾਨਕ ਜੀ, ਤੁਮ ਜੋਗੀਆਂ ਕਾ ਭੇਖ ਲੇਵਹੁ, ਜੋਗੀ ਹੋਵਹੁ, ਮੁੰਦ੍ਰਾ ਪਹਿਰੋ, ਸਗੁਰੇ ਹੋਵਹੁ, ਨਿਗੁਰੇ ਨ ਰਹੋ । ਹੁਕਮ ਹੋਆ, ਨਾਥ ਜੀ ! ਹਮ ਤੋਂ ਸਗੁਰੇ ਹੈਂ, ਨਿਗੁਰੇ ਤਉ ਨਾਹੀ । ਫੇਰ ਗੋਰਖ ਨਾਥ ਕਹਿਆ, ਭਲਾ ਜੀ ਤੁਮਾਰਾ ਗੁਰੂ ਕਉਨ ਹੈ । ਹੁਕਮ ਹੋਆ ਮੇਰਾ ਗੁਰੂ ਕਰਤਾਰੁ ਹੈ ।...ਤਬ ਗੁਰੂ ਬਾਬੇ 'ਜਪੁ' ਕਾ ਆਦਿ ਸਲੋਕ ਪੜ੍ਹਿਆ । 'ਆਦਿ ਸਚੁ ਜੁਗਾਦਿ ਸਚੁ । ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।੧।"

(ਏਨੀ ਲੰਮੀ ਟੂਕ ਦੋ ਕਾਰਨਾਂ ਕਰਕੇ ਦਿਤੀ ਹੈ : ਇਕ ਤਾਂ ਉਸ ਸਮੇਂ ਦੀ ਪੰਜਾਬੀ ਵਾਰਤਕ ਦਾ ਨਮੂਨਾ ਪਾਠਕਾਂ ਸਾਮ੍ਹਣੇ ਆ ਜਾਏ, ਤੇ ਦੂਸਰਾ ਕਾਰਨ : ਗੁਰੂ ਨਾਨਕ ਦੇਵ ਜੀ ਆਪਣਾ ਗੁਰੂ ਕੇਵਲ 'ਪਰਮਾਤਮਾ' ਨੂੰ ਮੰਨਦੇ ਹਨ ।)

(ਅੱਗੇ ਗੋਰਖ ਨਾਲ ਚਰਚਾ ਹੈ, ਤੇ ਜੀਵ ਅਤੇ ਪਰਮਾਤਮਾ ਦੇ ਭੇਦ ਬਾਰੇ ਵਿਚਾਰ ਹੈ ।੧।

——

## ਆਗੇ ਸਾਖੀ ਦੂਸਰੇ ਮਹਲ ਕੀ ਤੁਰੀ

(ਲੇਖਕ, ਮਰਦਾਨੇ ਦੇ ਨਾਲ ਭਾਈ ਬਾਲਾ ਸੰਧੂ ਦਾ ਵੀ ਪਹਿਲੀ ਪਾਤਸ਼ਾਹੀ ਨਾਲ ਵਿਚਰਨਾ ਮੰਨਦਾ ਹੈ ।)

ਬਾਲੇ ਦੇ ਪੁਛਣ ਉਤੇ ਗੁਰੂ ਅੰਗਦ ਜੀ ਸਾਖੀਆਂ ਸੁਣਾਉਂਦੇ ਹਨ, ਜੋ ਗੁਰੂ ਨਾਨਕ

ਦੇਵ ਜੀ ਦੇ ਸਮੇਂ ਬੀਤੀਆਂ। ਸਾਖੀਆਂ ਹਨ, 'ਰਾਤ ਕਿੰਨੀ ਬਾਕੀ ਹੈ? ਅੱਧੀ ਰਾਤ ਕੱਪੜੇ ਧੋਣੇ। ਚਿੱਕੜ ਵਿਚੋਂ ਕਟੋਰਾ ਕਢਣਾ। ਕਿੱਕਰ ਝੂਣ ਕੇ ਪਤਾਸੇ ਤੇ ਮਿਠਿਆਈ ਝੜਾਈ। ਮੁਰਦਾ ਖਾਣ ਵਾਸਤੇ ਕਿਹਾ, ਪਰ ਖੰਡ ਸੀ। ਪ੍ਰੀਖਿਆ ਪੂਰੀ ਹੂਈ। ਫਿਰ ਗੁਰੂ ਨਾਨਕ ਦੇਵ ਜੀ ਨੇ ਪੰਜ ਪੈਸੇ ਤੇ ਨਲਯੇਰ ਅੱਗੇ ਰੱਖ ਕੇ ਮੱਥਾ ਟੇਕਿਆ, ਤੇ ਲਹਿਣੇ ਨੂੰ ਅੰਗਦ ਦੇਵ ਬਣਾ ਦਿਤਾ।੨।

---

# ਸਾਖੀ ਤੀਸਰੇ ਮਹਿਲ ਕੀ ਤੁਰੀ

ਗੋਇੰਦਵਾਲ ਸਿੱਖ ਲੰਗਰ ਵਾਸਤੇ ਪਾਣੀ ਭਰਨ ਜਾਂਦੇ, ਤਾਂ ਸ਼ੇਖ਼ਾਂ ਦੇ ਜਵਾਨ ਲੜਕੇ ਗੁਲੇਲੇ ਮਾਰ ਕੇ ਘੜੇ ਭੰਨ ਦੇਂਦੇ। ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਮਸ਼ਕਾਂ ਲੈ ਲਈਆਂ। ਸ਼ੇਖ਼ ਗਭਰੂ ਤੀਰ ਮਾਰ ਕੇ ਪਾੜ ਦੇਂਦੇ। ਸਿੱਖਾਂ ਗਾਗਰਾਂ ਲੈ ਲਈਆਂ, ਤਾਂ ਸ਼ੇਖ ਇੱਟਾਂ ਮਾਰਨ ਲੱਗ ਪਏ। ਪਰ ਗੁਰੂ ਜੀ ਦੇ ਹੁਕਮ ਨਾਲ ਸਿੱਖ ਸ਼ਾਂਤ ਰਹੇ।

ਇਕ ਦਿਨ ਗੋਇੰਦਵਾਲ ਸੰਨਿਆਸੀਆਂ ਦਾ ਡੇਰਾ ਆ ਉਤਰਿਆ। ਸ਼ੇਖਾਂ ਨੇ ਗੁਲੇਲੇ ਮਾਰਨੇ ਸ਼ੁਰੂ ਕਰ ਦਿਤੇ। ਸੰਨਿਆਸੀਆਂ ਦੇ ਗੁਰੂ ਦੀ ਅੱਖ ਨਿਕਲ ਗਈ। ਜਵਾਬ ਵਿਚ ਸੰਨਿਆਸੀਆਂ ਨੇ ਸ਼ੇਖ਼ਾਂ ਉਤੇ ਹਮਲਾ ਕਰ ਦਿਤਾ। ਕਈ ਸ਼ੇਖ਼ ਲੜਾਈ ਵਿਚ ਮਾਰੇ ਗਏ।

ਅਗਲੇਰੇ ਦਿਨ ਓਥੇ ਸਰਕਾਰੀ ਖ਼ਜ਼ਾਨਾ ਉਤਰਿਆ। ਇਕ ਸਰਕਾਰੀ ਖੱਚਰ ਧਨ ਸਮੇਤ ਗੁੰਮ ਹੋ ਗਈ, ਜੋ ਸ਼ੇਖ਼ਾਂ ਦੇ ਘਰੋਂ ਮਿਲੀ। ਸੋ ਬਹੁਤ ਸਾਰੇ ਸ਼ੇਖ਼ ਕੈਦੀ ਬਣਾ ਕੇ ਕਰਮਚਾਰੀ ਦਿੱਲੀ ਲੈ ਗਏ।੩।

---

# ਸਾਖੀ ਚੌਥੇ ਮਹਿਲ ਕੀ ਤੁਰੀ

(ਇਹ ਸਾਖੀ ਛੋਟੀ ਜੇਹੀ ਹੈ, ਸੋ ਪੂਰੀ ਦੇ ਰਹੇ ਹਾਂ। ਤਾਂ ਕਿ ਉਸ ਸਮੇਂ ਦੀ ਪੰਜਾਬੀ ਦੀ ਵੰਨਗੀ ਪਾਠਕ ਦੇ ਸਾਮ੍ਹਣੇ ਆ ਜਾਏ।)

"ਇਕ ਬੇਰ ਗੁਰੂ ਰਾਮਦਾਸ ਜੀ ਅਰੁ ਸਿਰੀ ਚੰਦ ਜੀ ਕਾ ਆਪਸ ਮੇਂ ਮਲਾ ਪਿਆ ਜਬ ਆਪਸ ਮਹਿ ਮਿਲੇ, ਤਬ ਸਹਿਜ ਸੁਭਾਇ ਸਿਰੀ ਚੰਦ ਜੀ ਕੇ ਮੁਖ ਸਿਉਂ ਇਹੋ ਨਿਕਸਿਆ। 'ਜੋ ਗੁਰੂ ਜੀ, ਤੁਮਹੁ ਨੇ ਦਾੜੀ ਤੋਂ ਬਡੀ ਬਧਾਈ ਹੈ।' ਤਾਂ ਗੁਰੂ ਰਾਮ ਦਾਸ ਜੀ ਕਹਿਆ, 'ਜੋ ਮੇਹਰਵਾਨ, ਦਾਹੜੀ ਜੋ ਬਧਾਈ ਹੈ, ਸੋ ਤੁਮਾਰੇ ਚਰਨ ਝਾੜਨ ਕਉ ਬਧਾਈ ਹੈ...।' ਇਹ ਬਚਣ ਸੁਣਿ ਕਰਿ ਸਿਰੀ ਚੰਦ ਬਿਗਸੇ ਅਰ ਕਹਿਆ, 'ਐਸੀਆਂ ਹੀ ਬਾਤਾਂ ਕਰਕੇ ਗੁਰਾਈ ਕਾ ਤਖਤ ਲੈ ਲੀਆ ਹੈ ਕਿਉਂ?...੪।

---

# ਆਗੇ ਸਾਖੀ ਪੰਜਵੇਂ ਮਹਲ ਕੀ ਤੁਰੀ

(ਇਸ ਸਾਖੀ ਵਿਚ ਲੇਖਕ ਇਕ ਭੁਲੇਖਾ ਪਾ ਜਾਂਦਾ ਹੈ। ਭਗਤਾਂ ਦੀ ਬਾਣੀ ਬਾਰੇ ਵੀ, ਤੇ ਗੁਰੂ ਜੀ ਦੇ ਨਾਮ ਬਾਰੇ ਵੀ। ਵੇਖੋ।"

"ਏਕ ਬੇਰ ਗੁਰੂ ਅਰਜਨ ਨਾਥ ਜੀ ਇਹੁ ਬਚਨ ਕਹਿਆ, ਜੋ ਜੇਤੀ ਬਾਣੀ ਹਮ ਉਚਰੀ ਹੈ, ਸੋ ਸਭ ਹੀ ਬਾਣੀ ਗੁਰੂ ਨਾਨਕ ਜੀ ਕੀ ਭੇਟ ਕੀਨੀ ਹੈ, ਕਛ ਬਾਣੀ ਅਵਰ ਸੰਤੋਹ ਕੀ ਭੇਟ ਕਰਤੇ ਹੋ। ਤਬ ਏਕ ਛੱਕਾ ਸਬਦਹੁ ਕਾ ਭਗਤਹੁ ਹੀ ਭੇਟ ਕੀਨਾ। ਉਚਾਰੂ ਆਪੁ ਕੀਆ ਅਰੁ ਭੋਗ ਭਗਤਹੁ ਕਾ ਪਾਇਆ। ਗਉੜੀ ਰਾਗ ਵਿਚਹੁ ਏਕ ਸ਼ਬਦ ਕਬੀਰ ਜੀ ਕੀ ਭੇਟ ਕੀਨਾ।"

**ਗਉੜੀ ਮਹਲਾ ੫**

"ਐਸੋ ਅਚਰਜੁ ਦੇਖਿਉ ਕਬੀਰ।"

(ਗਉੜੀ ਕਬੀਰ ਪੰਨਾ ੩੨੬)

"ਵਰਤ ਨ ਰਹਉ ਨ ਮਹ ਰਮਦਾਨਾ।...।"

(ਭੈਰਉ, ਮ: ੫, ਪੰਨਾ ੧੧੩੬)

"ਜੋ ਪਾਥਰ ਕਉ ਕਹਤੇ ਦੇਵ।...।"

(ਭੈਰਉ, ਮ: ੫, ਪੰਨਾ ੧੧੬੦)

"ਦਿਲਹੁ ਮੁਹਬਤਿ ਜਿੰਨ ਸੇਈ ਸਚਿਆ।...।"

ਆਸਾ ਫਰੀਦ, ਪੰਨਾ ੪੮੮)

"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ।...।"

(ਆਸਾ, ਧੰਨਾ, ਮ: ੫ ਪੰਨਾ ੪੮੭)

"ਹਰਿ ਕੇ ਸੰਗ ਬਸੇ ਹਰਿ ਲੋਕ।...।"

(ਸਾਰੰਗ, ਮ: ੫, ਸੂਰਦਾਸ, ਪੰਨਾ ੧੨੫੩)

(ਇਹਨੀਂ ਸ਼ਬਦਾਂ ਵਿਚ ਭਗਤਾਂ ਦਾ ਨਾਮ ਵੀ ਹੈ, ਤੇ ਉਪਰ ਮਹਲਾ ੫ ਵੀ ਲਿਖਿਆ ਹੋਇਆ ਹੈ। ਇਹ ਰਚਨਾ ਮਹਾਰਾਜ ਦੀ ਆਪਣੀ ਹੈ, ਜਾਂ ਭਗਤਾਂ ਦੀ ? ਇਸਦਾ ਫ਼ੈਸਲਾ ਕਰਨਾ ਪੰਥ ਦੇ ਵਿਦਵਾਨਾਂ ਦਾ ਕੰਮ ਹੈ।)

---

# ਆਗੇ ਸਾਖੀ ਛਿਹਵੇ ਮਹਲ ਕੀ ਤੁਰੀ

ਬਾਦਸ਼ਾਹ ਦਾ ਦੀਵਾਨ (ਮੁਸਲਮਾਨ) ਛੇਵੇਂ ਗੁਰਦੇਵ ਨੂੰ ਮਿਲਨ ਆਇਆ। ਗੁਰੂ ਜੀ ਨੇ ਉਸ ਵੱਲ ਧਿਆਨ ਨਾ ਦਿਤਾ। ਦੀਵਾਨ ਨੇ ਕਰੋਧ ਵਿਚ ਤਲਵਾਰ ਚਲਾਉਣ ਦੀ ਧਾਰੀ। ਦੀਵਾਨ ਕਿਸੇ ਵੈਰੀ ਤੋਂ ਹਾਰ ਖਾ ਕੇ ਆਇਆ ਸੀ। ਗੁਰੂ ਜੀ ਨੇ ਉਸ ਦੇ ਦਿਲ ਦੀ ਬੁਝ ਕੇ ਕਿਹਾ, "ਸੁਣਿ ਦੀਵਾਨ, ਜਹਾ ਤੈ ਤਲਵਾਰ ਮਾਰਨੀ ਸੀ, ਤਹਾ ਤਉ ਨਾ ਮਾਰੀ। ਅਰੁ ਜਹਾ ਸੀਸੁ ਨਿਵਾਵਣਾ ਹੈ, ਪੀਰ ਫਕੀਰ ਕੀ ਜਾਹਗਾ ਹੈ,

ਤਹਾ ਤਲਵਾਰੀ ਮਾਰਤਾ ਹੈ।...।"

ਦੀਵਾਨ ਸੁਣ ਕੇ ਚਰਨੀ ਢਹਿ ਪਿਆ, ਤੇ ਕਿਹਾ, "ਤੂੰ ਸਹੀ ਸਚਾ ਪਾਤਿਸਾਹ ਹੈ। ਤੇਰੇ ਥੀ ਗੋਹਜ ਕਿਤਿ ਨਾਹੀ।......ਮੋਕਉ ਬਖਸੀਐ।"

"ਹੁਕਮ ਹੋਆ, ਸੁਣਿ ਦੀਵਾਨ, ਕਿਸੀ ਸਾਹਿਬ ਲੋਕ ਪਾਸਿ ਜਾਈਏ, ਤਬ ਉਸ ਕਉ ਪਰਵਰਦਗਾਰ ਕੀ ਮੂਰਤਿ ਕਰਿ ਦੇਖੀਐ। ਮਾਨੁਖ ਕੀ ਸੂਰਤਿ ਨ ਕਰ ਦੇਖੀਐ।"

(ਇਹ ਸਾਖੀ ਗੁਰੂ ਅੰਗਦ ਦੇਵ ਜੀ ਤੇ ਹਮਾਯੂੰ ਦੀ ਸਾਖੀ ਦੀ ਨਕਲ ਹੈ।)੬।

---

## ਆਗੇ ਸਾਖੀ ਸਤਵੇਂ ਮਹਲ ਕੀ ਤੁਰੀ

ਇਕ ਗ੍ਰਿਸਤੀ ਸੱਤਵੇਂ ਗੁਰਦੇਵ ਪਾਸ ਗਿਆ। ਉਸਨੇ ਬੇਨਤੀ ਕੀਤੀ, ਕਿ ਉਹ ਗੁਰੂ ਜੀ ਦੀ ਸੇਵਾ ਕਰਨਾ ਚਾਹੁੰਦਾ ਹੈ, ਪਰ ਉਸਦਾ ਛੋਟਾ ਛੋਟਾ ਪਰਵਾਰ ਹੈ, ਉਹਨਾਂ ਨੂੰ ਖੱਟ ਕੇ ਕੌਣ ਖੁਆਵੇਗਾ। ਗੁਰੂ ਜੀ ਨੇ ਹੁਕਮ ਕੀਤਾ, ਕਿ ਘਰ ਜਾਣ ਤੋਂ ਪਹਿਲਾਂ ਸਾਡਾ ਆਹ ਰੁੱਕਾ ਫਲਾਨੇ ਥਾਂ ਸਾਡੇ ਫਲਾਨੇ ਸਿੱਖ ਨੂੰ ਪੁਚਾ ਜਾਵੀਂ। ਰੁਕੇ ਵਿਚ ਲਿਖਿਆ ਸੀ, ਕਿ ਰੁੱਕਾ ਲਿਆਉਣ ਵਾਲੇ ਨੂੰ ਛੇ ਮਹੀਨੇ ਕੋਲ (ਕੈਦ) ਰਖਣਾ, ਪਰ ਇਸਦੀ ਸੇਵਾ ਚੰਗੀ ਤਰਾਂ ਕਰਨੀ।

ਪਿਛੋਂ ਲੋਕਾਂ ਨੇ ਉਹਦੇ ਪਰਵਾਰ ਨੂੰ ਬੇਸਹਾਰਾ ਸਮਝ ਕੇ ਉਹਨਾਂ ਦੀ ਬਹੁਤ ਮਦਦ ਕੀਤੀ। ਉਹ ਸਗੋਂ ਚੰਗੀ ਰੋਟੀ ਖ਼ਾਣ ਲਗ ਪਏ। ਉਹ ਪੁਰਸ਼ ਛੇ ਮਹੀਨੇ ਪਿਛੋਂ ਘਰ ਗਿਆ, ਤਾਂ ਘਰ ਦੇ ਜੀਆਂ ਨੂੰ ਪਹਿਲਾਂ ਨਾਲੋਂ ਸੁਖੀ ਵੇਖ ਕੇ ਉਸਨੂੰ ਯਕੀਨ ਹੋ ਗਿਆ, ਕਿ ਸਭ ਨੂੰ ਰੋਜ਼ੀ ਦੇਣ ਵਾਲਾ ਨਿਰੰਕਾਰ ਆਪ ਹੈ। ਫਿਰ ਉਹ ਗੁਰੂ ਜੀ ਦੀ ਸੇਵਾ ਵਿਚ ਆ ਗਿਆ।

(ਇਹ ਇਕ ਪੁਰਾਤਨ ਸਿੱਖਿਆਦਾਇਕ ਲੋਕ-ਕਥਾ ਹੈ। ਮੈਂ ਬਚਪਨ ਵਿਚ ਬਜ਼ੁਰਗਾਂ ਕੋਲੋਂ ਸੁਣਿਆਂ ਕਰਦਾ ਸਾਂ। ਸੇਵਾ ਦਾਸ ਜੀ ਨੇ ਆਪਣੇ ਢੰਗ ਨਾਲ ਲਿਖੀ ਹੈ। ਇਤਿਹਾਸ ਦੀ ਬਜਾਏ ਇਸਨੂੰ 'ਲੋਕ-ਕਥਾ' ਹੀ ਸਮਝਣਾ ਚਾਹੀਦਾ ਹੈ।)੭।

---

## ਆਗੇ ਸਾਖੀ ਆਠਵੇ ਮਹਲ ਕੀ ਤੁਰੀ

ਇਕ ਦਿਨ ਬਾਦਸ਼ਾਹ ਨੇ ਪੁਛਿਆ, ਕਿ ਇਸ ਵੇਲੇ ਸਿੱਖਾਂ ਦਾ ਗੁਰੂ ਕੌਣ ਹੈ। ਮੰਤਰੀ ਨੇ ਦਸਿਆ, ਕਿ ਇਸ ਸਮੇਂ ਇਕ ਸੱਤਾਂ ਸਾਲਾਂ ਦਾ ਬਾਲਕ ਗੱਦੀ ਉਪਰ ਹੈ। ਬਾਦਸ਼ਾਹ ਨੇ ਕਿਹਾ, ਕਿ ਮੈਂ ਉਸਨੂੰ ਵੇਖਣਾ ਚਾਹੁੰਦਾ ਹਾਂ, ਫ਼ੌਜ (ਅਹਿਦੀਏ) ਭੇਜ ਕੇ ਮੰਗਾਉ। ਇਕ ਹਿੰਦੂ ਦੀਵਾਨ (ਰਾਜਾ ਜੈ ਸਿੰਘ) ਨੇ ਕਿਹਾ, ਕਿ ਮੈਂ ਜਾ ਕੇ ਲੈ ਆਉਂਦਾ ਹਾਂ।

ਉਹ ਜਾ ਕੇ ਅਨੰਦਪੁਰ* ਤੋਂ ਗੁਰੂ ਜੀ ਨੂੰ ਲਿਆਇਆ। ਦੀਵਾਨ ਦੀ ਇਸਤਰੀ ਨੇ ਮਨ ਵਿਚ ਧਾਰੀ, ਕਿ ਗੁਰੂ ਜੀ ਸਿੱਧੇ ਮੇਰੀ ਗੋਦ ਵਿਚ ਆ ਕੇ ਬਹਿਣਗੇ, ਤਾਂ ਮੈਂ ਗੁਰੂ ਮੰਨਾਂਗੀ। ਮਹਾਰਾਜ ਉਸਦੀ ਗੋਦ ਵਿਚ ਜਾ ਬੈਠੇ, ਤਾਂ ਉਹਨੇ ਸ਼ਰਧਾ ਨਾਲ ਚਰਨਾਮ੍ਰਿਤ ਲਿਆ।

ਫਿਰ "ਗੁਰੂ ਜੀ ਨੇ ਸੀਤਲਾ ਕਾ ਅੰਗੀਕਾਰ ਕੀਆ। ਸਰੀਰ ਛੋਡਨੇ ਕੀ ਤਿਆਰੀ ਕੀਨੀ। ਫਿਰਿ ਮੁਖ ਵਾਕ ਤੇ ਇਹ ਬਚਨ ਉਚਾਰਿਆ। ਨਾ ਤੁਰਕ ਕਉ ਦਰਸਨ ਦੇਵਨਾ ਹੈ, ਨਾ ਤੁਰਕ ਕਾ ਦਰਸਨ ਲੇਵਨਾ ਹੈ।"

ਸਿੱਖਾਂ ਦੇ ਪੁਛਣ ਉਤੇ ਗੁਰੂ ਜੀ ਨੇ ਆਪਣੇ ਉਤਰ ਅਧਿਕਾਰੀ ਬਾਰੇ ਏਨਾ ਹੀ ਕਿਹਾ "ਬਾਬਾ ਬਕਾਲੇ" ।੮।

---

# ਆਗੇ ਸਾਖੀ ਨਾਵੇ ਮਹਲ ਕੀ ਤੁਰੀ

ਅੱਠਵੇਂ ਗੁਰਦੇਵ ਦੇ ਮੂੰਹੋਂ 'ਬਾਬਾ ਬਕਾਲੇ' ਹੁਕਮ ਸੁਣ ਕੇ ਨਗਰ ਬਕਾਲੇ ਵਿਚ ਸੋਲਾਂ† ਸੋਢੀ ਮੰਜੀਆਂ ਸਜਾ ਕੇ ਗੁਰੂ ਬਣ ਬੈਠੇ। ਗੁਰੂ ਤੇਗ ਬਹਾਦਰ ਜੀ ਭੀ ਉਹਾਂ ਥੇ, ਪਰ ਛਪੇ ਰਹਤੇ ਥੇ।...ਤਬ ਜੋ ਭਲੇ ਗੁਰਮੁਖ ਸਿੱਖ ਥੇ, ਉਨਕਾ ਮਨ ਉਨ ਮੰਜੀਆਂ ਵਾਲਿਅਹੁ ਸਿਉ ਨਾ ਮਾਨੀਐ। ਉਨਹੁ ਨੇ ਇਹੁ ਕੀਆ, ਜੋ ਪਿਛਲੀ ਰਾਤ ਇਸਨਾਨ ਕਰਕੇ, ਜਪੁਜੀ ਪੜ੍ਹ ਕੇ, ਇਕ ਮਨ ਨਿਰੰਕਾਰ ਆਗੈ ਅਰਦਾਸ ਕਰਕੇ ਗਿਰੰਥ ਜੀ ਕਾਢਿਆ। ਗਿਰੰਥ ਜੀ ਸੋ ਗੁਰੂ ਕਾ ਨਾਮ ਪੁਛਿਆ, ਤਬ ਗਿਰੰਥ ਜੀ ਗੁਰੂ ਜੀ ਕਾ ਨਾਮ ਤੇਗ‡ ਕਹਿ ਦੀਆ। ਫਿਰਿ ਸੰਗਤਿ ਮਾਤਾ ਨਾਨਕੀ ਪਾਸਿ ਆਈ।.. ਤਾਂ ਮਾਤਾ ਨਾਨਕੀ ਕਹਿਆ, ਤੇਗਾ ਤਉ ਮੇਰਾ ਬੇਟਾ ਹੈ। ਪਰ ਉਹ ਤਉ ਮਸਤਾਨੇ ਤਉਰ ਰਹਿਤਾ ਹੈ। ਅੰਧੇਰੀ ਕੋਠਰੀ ਮਹਿ ਪੜਾ ਹੂਆ ਹੈ। ਕਬਹੂ ਰੋਟੀ ਲੇਤਾ ਹੈ, ਕਬਹੂ ਨਹੀ ਲੇਤਾ। ਨਾ ਬਸਤ੍ਰਉ ਕੀ ਸੁਰਤਿ ਰਾਖਤਾ ਹੈ।.. ਨਾ ਹਮ ਸਿਉ ਕਬਹੂ ਮਿਲ ਬੈਠਤਾ ਹੈ। ਨਾ ਭਲੀ ਬੁਰੀ ਬਾਤ ਕਰਤਾ ਹੈ।"

(ਪੁਰਾਣੇ ਕਈ ਲੇਖਕਾਂ ਨੇ ਗੁਰਦੇਵ ਦੀ ਇਸ ਅਵਸਥਾ ਦਾ ਵਰਨਣ ਏਸੇ ਤਰਾਂ

---

* ਲੇਖਕ ਨੂੰ ਭੁਲੇਖਾ ਲਗਾ ਹੈ। ਅਨੰਦਪੁਰ ਉਸ ਤੋਂ ਪਿਛੋਂ ਨੌਵੇਂ ਪਾਤਸ਼ਾਹ ਨੇ ਵਸਾਇਆ ਸੀ।

† ਕੁਛ ਲੇਖਕਾਂ ਨੇ ਬਾਈ ਗੁਰੂ ਮੰਨੇ ਹਨ, ਤੇ ਕਿਸੇ ਸਿਰਫ ਧੀਰ ਮੱਲ ਦਾ ਹੀ ਨਾਮ ਲਿਖਿਆ ਹੈ। ਇਹ ਲੇਖਕ ਸੋਲਾਂ ਲਿਖਦਾ ਹੈ। ਮੇਰੀ ਨਿੱਜੀ ਰਾਏ ਵਾਸਤੇ ਵੇਖੋ, ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ।

‡ ਲੇਖਕ ਇਹ ਗੱਲ ਸਾਫ਼ ਨਹੀਂ ਕਰਦਾ, ਕਿ 'ਗੁਰੂ ਗ੍ਰੰਥ ਸਾਹਿਬ ਜੀ' ਦਾ ਕਿਹੜਾ ਸ਼ਬਦ ਹੈ, ਜਿਸ ਦਾ ਅਰਥ ਉਹ 'ਤੇਗ' ਲੈਂਦਾ ਹੈ। ਗੁਰੂ ਗ੍ਰੰਥ ਸਾਹਿਬ ਤੋਂ ਪੁਛਣ ਦਾ ਭਾਵ ਹੈ, 'ਵਾਕ' ਲੈਣਾ। ਉਸ ਵੇਲੇ ਕੀ 'ਵਾਕ' ਨਿਕਲਿਆ, ਸਾਫ਼ ਨਹੀਂ ਦੱਸਿਆ। ਜਜ਼ਬਾਤੀ ਗੱਲ ਹੈ।

ਕੀਤਾ ਹੈ ਪਰ ਇਹ ਮਨ ਨੂੰ ਜਚਦਾ ਨਹੀਂ। ਮਹਾਰਾਜ ਸੁੰਦਰ ਸਰੂਪ ਸਾਹਿਬਜ਼ਾਦੇ ਸਨ, ਤੇ ਤਪ ਕਰ ਰਹੇ ਸਨ। ਤਪ ਕਰਨ ਵਾਲੇ ਦਾ ਹਰ ਥਾਂ ਸਤਕਾਰ ਹੁੰਦਾ ਹੈ। ਜਾਣੂੰ ਦੁਨੀਆਂ ਵਿਚ ਉਸਨੂੰ 'ਮਸਤਾਨਾ' ਜਾਂ 'ਕਮਲਾ' ਨਹੀਂ ਸਮਝਿਆ ਜਾਂਦਾ।)

ਬੁੱਧੀਵਾਨ ਸਿੱਖਾਂ ਨੇ ਬੇਨਤੀ ਕਰਕੇ ਗੁਰੂ ਜੀ ਨੂੰ ਗੱਦੀ ਉਤੇ ਬੈਠਣ ਵਾਸਤੇ ਜਾ ਮਨਾਇਆ।

"ਤਬ ਗੁਰੂ ਜੀ ਸੰਗਤਿ ਕੀ ਅਰਦਾਸ ਦਇਆ ਕਰਕੇ ਮਾਨੀ। ਕੋਠੇ ਤੇ ਬਾਹਰ ਆਏ। ਇਸਨਾਨ ਕਰਕੇ ਪਟੰਬਰ ਪਹਿਰੇ। ਮੰਜੀ ਉਪਰਿ ਬੈਠੇ। ਸਭ ਸਿਖ ਸੰਗਤੀ ਪ੍ਰਸੰਨ ਹੋਏ।"

(ਲੇਖਕ ਫਿਰ ਮੱਖਣ ਸ਼ਾਹ ਦਾ ਜ਼ਿਕਰ ਕਰਦਾ ਹੈ, ਤੇ ਉਸਨੂੰ 'ਮਸੰਦ' ਲਿਖਦਾ ਹੈ।)

"ਤਬ ਏਕ ਲਬਾਣਾ ਸਿੱਖ ਮਸੰਦ ਸੀ। ਮਖਣ ਸ਼ਾਹ ਉਸਕਾ ਨਾਮ ਥਾ। ਉਹ ਗੁਰੂ ਜੀ ਕਾ ਹਜਾਰ ਰੁਪਬਿਆ ਲਕ ਬੰਧੀ ਫਿਰਦਾ ਸੀ। ਉਸ ਕੇ ਮਨ ਮੈ ਇਉ ਬ੍ਰਤ ਸੀ। ਜੋ ਜਬ ਗੁਰੂ ਜੀ ਮੇਰੇ ਪਾਸਹੁ ਆਪੇ ਮਾਂਗ ਲੇਵੇਂਗਾ, ਤਬ ਮੈਂ ਉਸੀ ਕਉ ਗੁਰੂ ਜਾਨਉਗਾ।'

ਉਸਨੇ ਸਾਰੇ ਮੰਜੀਆਂ ਵਾਲਿਆਂ ਅੱਗੇ ਦੋ ਦੋ ਰੁਪੈ ਰੱਖੇ। ਗੁਰੂ ਤੇਗ ਬਹਾਦਰ ਜੀ ਸਾਮ੍ਹਣੇ ਵੀ ਦੋ ਰੁਪ ਰੱਖੇ, ਤਾਂ ਗੁਰੂ ਜੀ ਨੇ ਫ਼ੁਰਮਾਇਆ, "ਮਖਣ ਸ਼ਾਹ, ਮੇਰਾ ਤਾਂ ਤੇਰੇ ਪਾਸ ਹਜ਼ਾਰ ਰੁਪਈਆ ਹੈ, ਤੂ ਦੁਇ ਕਿਉ ਰਾਖਤਾ ਹੈ।"

ਮਖਣ ਸ਼ਾਹ ਦੀ ਭਾਵਨਾ ਪੂਰੀ ਹੋਈ। ਉਹਨੇ ਕੋਠੇ ਚੜ੍ਹ ਕੇ ਪੱਲਾ ਫੇਰਿਆ, "ਗੁਰੂ ਲਾਧਾ, ਗੁਰੂ ਲਾਧਾ।"

"ਇਹ ਢੰਢੋਰਾ ਮਖਣਸ਼ਾਹ ਕਾ ਸੁਣਿ ਕਰਿ ਹਭੇ ਮੰਜੀਆਂ ਵਾਲੇ ਛਪਿ ਗਏ। ਜਿਉ ਸੂਰਜ ਕੇ ਪ੍ਰਗਟੇ ਚੰਦ ਤਰਾਇਨ ਛਪ ਜਾਂਦੇ ਹੈਨਿ। ਤਿਉ ਹੀ ਗੁਰੂ ਤੇਗ ਬਹਾਦਰ ਕੇ ਪ੍ਰਗਟੇ ਸੋਲਹ ਹੀ ਮੰਜੀਆਂ ਛਪ ਗਈਆ।"੯।

— —

# ਆਗੇ ਸਾਖੀ ਦੂਸਰੀ ਨਾਵੇ ਮਹਲ ਕੀ ਤੁਰੀ

ਇਕ ਵਾਰ ਸੰਗਤਾਂ ਨੇ ਕਿਹਾ, "ਮਹਾਰਾਜ! ਮਸੰਦ ਜਿੰਨਾ ਧਨ ਸੰਗਤਾਂ ਪਾਸੋਂ ਲਿਆਉਂਦੇ ਹਨ, ਗੁਰੂ ਕੇ ਖ਼ਜ਼ਾਨੇ ਓਨਾ ਨਹੀਂ ਪਾਉਂਦੇ।" ਗੁਰੂ ਜੀ ਨੇ ਕਿਹਾ, "ਗੁਰੂ ਧਨ ਦਾ ਭੁਖਾ ਨਹੀਂ।"

ਇਕ ਦਿਨ ਫਿਰ ਸਿੱਖਾਂ ਕਿਹਾ, ਕਿ ਸ਼ਰੀਕ ਬਲ ਪਾ ਰਹੇ ਹਨ, ਉਹਨਾਂ ਨੂੰ ਕੁਛ ਤਾੜਨਾ ਕਰੋ। ਤਾਂ ਨੌਵੇਂ ਪਾਤਸ਼ਾਹ ਨੇ ਫ਼ੁਰਮਾਇਆ, "ਇਹ ਸਭ ਕੰਮ ਦਸਵਾਂ ਗੁਰੂ ਗੋਬਿੰਦ ਸਿੰਘ ਕਰੇਗਾ।"੧੦।

———

# ਆਗੈ ਸਾਖੀ ਤੀਸਰੀ ਨਾਵ੍ਹੇ ਮਹਲ ਕੀ ਤੁਰੀ

ਇਕ ਵਾਰ ਗੁਰੂ ਜੀ ਕਮਾਦ ਦੀ ਖੋਰੀ ਵਿਚ ਪੰਜ ਦਿਨ ਲੁਕੇ ਰਹੇ। ਸੰਗਤਾਂ ਨੇ ਪੰਜਵੇਂ ਦਿਨ ਲਭ ਕੇ ਲਿਆਂਦੇ। ਗੁਰੂ ਜੀ ਨੇ ਕਿਹਾ, "ਪੋਟ ਗਉਰੀ ਹੈ, ਮੇਰੇ ਚਕਣ ਦੀ ਨਹੀਂ।"

(ਇਹ ਸਾਖੀ ਲੇਖਕ ਦੀ ਕਲਪਨਾ ਹੈ। ਇਤਿਹਾਸ ਇਸ ਦੀ ਪ੍ਰੋੜ੍ਹਤਾ ਨਹੀਂ ਕਰਦਾ।)੧੧।

——

# ਆਗੇ ਸਾਖੀ ਚਉਥੀ ਨਾਵ੍ਹੇ ਮਹਲ ਕੀ ਤੁਰੀ

(ਇਸ ਸਾਖੀ ਵਿਚ ਗੁਰੂ ਜੀ ਦੀ ਸ਼ਹੀਦੀ ਦਾ ਵਰਣਨ ਹੈ, ਪਰ ਆਪਣੇ ਹੀ ਢੰਗ ਨਾਲ। ਬਾਕੀ ਇਤਿਹਾਸਕਾਰਾਂ ਨਾਲ ਨਹੀਂ ਮਿਲਦੀ। ਲੇਖਕ ਗੁਰੂ ਜੀ ਦਾ ਸ਼ਕਾਰ ਖੇਡਣਾ ਵੀ ਮੰਨਦਾ ਹੈ।)

"ਏਕ ਬੇਰਿ ਸ਼ਿਕਾਰ ਕੇ ਬਹਾਨੇ ਜੋ ਚੜ੍ਹੇ, ਸੋ ਚਲੇ ਗਏ।...ਅਨੰਦਪੁਰ ਸਿਉ ਨਿਕਸੇ, ਅਰ ਆਗਰੇ ਜਾਇ ਪਹੁੰਚੇ। ਤੀਨਿ ਸਿੱਖ ਅਉਰ ਸਾਥ ਥੇ ਤੇ ਚਉਥੇ ਆਪ ਥੇ।"

ਗੁਰੂ ਜੀ ਇਕ ਬਾਗ ਵਿਚ ਜਾ ਉਤਰੇ। ਆਜੜੀ ਨੂੰ ਮਿਠਿਆਈ ਵਾਸਤੇ ਮੋਹਰ ਤੇ ਸ਼ਾਲ ਦੇ ਕੇ ਭੇਜਿਆ। "ਹਲਵਾਈ ਕਾ ਪੜੋਸੀ ਪਾਤਸਾਹੀ ਦਰੋਗਾ ਬੈਠਤਾ ਥਾ। ਅਦਾਲਤ ਕਾ ਦਰੋਗਾ, ਨੌਰੰਗ ਸਾਹੁ ਬਾਦਸਾਹ ਊਹਾ ਹੀ ਉਤਰਿਆ ਹੂਆ ਥਾ।"

ਆਜੜੀ ਨਾਲ ਦਰੋਗੇ ਦੇ ਆਦਮੀ ਬੁਲਾਉਣ ਗਏ। ਗੁਰੂ ਜੀ ਸਣੇ ਸਿੱਖਾਂ ਦਰੋਗ ਨੂੰ ਆ ਮਿਲੇ। ਬਾਦਸ਼ਾਹ ਦੇ ਹੁਕਮ ਨਾਲ ਚੌਹਾਂ ਨੂੰ ਗ੍ਰਿਫਤਾਰ ਕਰਕੇ ਬੰਦੀ ਖ਼ਾਨੇ ਕੈਦ ਕਰ ਦਿਤਾ। "ਚਾਰਹੁ ਕਉ ਜੰਜੀਰ ਪਹਿਰਾਇ। ਗਲ ਮਹਿ ਜੰਜੀਰ ਪਹਿਰਾਇ, ਕਮਰੋਂ ਮੇ ਜੰਜੀਰ ਪਹਿਰਾਏ, ਪਾਵਹੁ ਮਹਿ ਜੰਜੀਰ ਪਹਿਰਾਇ, ਹਾਥਹੁ ਮਹਿ ਜੰਜੀਰ ਪਹਿਰਾਇ।"

ਵਿਚੋਂ ਦੋ ਸਿੱਖਾਂ ਨੇ ਤਰਲਾ ਲਿਆ, ਕਿ ਅਸੀਂ ਕੁਥਾਂਇ ਮਾਰੇ ਗਏ। ਗੁਰੂ ਜੀ ਨੇ ਫ਼ੁਰਮਾਇਆ, ਜਿਸ ਦੀ ਇਛਿਆ ਹੋਵੇ, ਉਹ ਹੁਣ ਵੀ ਜਾ ਸਕਦਾ ਹੈ। "ਤਾ ਗੁਰੂ ਕੇ ਇਸੁ ਬਚਨ ਕਰਿ ਸਿਖਾ ਕੇ ਜੰਜੀਰ ਖੁਲਿ ਗਏ। ਤਾਂ ਉਹਾ ਸਿਉ ਸਿੱਖ ਉਠਿ ਗਏ। ਉਨ ਕਉ ਦੇਖਿ ਭੀ ਕਿਨੈ ਨ ਸਕਿਆ।"

ਮਗਰ ਇਕ ਸਿੱਖ ਨਹੀਂ ਗਿਆ। ਉਹ ਮਹਾਰਾਜ ਦੇ ਨਾਲ ਬੰਦੀ ਖਾਨੇ ਵਿਚ ਹੀ ਰਿਹਾ। (ਨਾਮ ਨਹੀਂ ਲਿਖਿਆ।)

ਵਜ਼ੀਰਾਂ ਨੇ ਬਾਦਸ਼ਾਹ ਨੂੰ ਸਲਾਹ ਦਿਤੀ, ਜੇ ਗੁਰੂ ਜੀ ਨੂੰ ਇਸਲਾਮ ਮਨਾ ਲਿਆ ਜਾਵੇ, ਤਾਂ ਲੱਖਾਂ ਹਿੰਦੂ ਆਪਣੇ ਆਪ ਮੁਸਲਮਾਨ ਹੋ ਜਾਣਗੇ।

"ਗੁਰੂ ਜੀ ਕੇ ਸਰੀਰ ਕਉ ਤੁਰਕ ਲਗੇ ਤਾੜਨਾ ਕਰਣਿ। ਪਰ ਬਹੁਤ ਬੁਰੀ

ਤਾੜਨਾ ਕਰਹਿ । ਉਹ ਤਾੜਨਾ ਕਹਿਣ ਮਹਿ ਨਹੀਂ ਆਵਤੀ, ਉਹ ਤਾੜਨਾ (ਕਸ਼ਟ) ਸਹਣਾ ਗੁਰੂ ਜੀ ਹੀ ਕਾ ਕਾਮ ਥਾ ।...ਦੂਸਰੇ ਤੀਸਰੇ ਦਿਨ ਆਪ ਬਾਦਿਸ਼ਾਹ ਗੁਰੂ ਜੀ ਕੇ ਸਨਮੁਖ ਆਇ ਖੜਾ ਹੋਵੇ, ਅਰ ਅਸੀਆਂ ਬਾਤਾਂ ਕਰੇ, ਜੋ ਸੂਬੇਦਾਰੀ ਲੇਵਹੁ ਮੇਰੇ ਪਾਸਹੁ ਚੁਣ ਕੇ ।...ਅਰੁ ਮੈਂ ਬੇਟਿਆ ਸਹਤ ਮੁਰੀਦ ਹੋਊਗਾ ।...ਪਰ ਤੁਮ ਹਮਾਰਾ ਮਜਬ ਕਬੂਲ ਕਰੋ । ..ਤੁਰਕ ਬਹੁਤ ਝਖ ਮਾਰਿ ਥਕੇ ਸਰਬ ਪ੍ਰਕਾਰ । ਪਰ ਗੁਰੂ ਬਾਬਾ ਐਸਾ ਅਚੱਲ ਅਡੋਲ ਰਹਿਆ ।"

ਇਕ ਸਿੱਖ ਨੇ ਬੇਨਤੀ ਕੀਤੀ, ਕਿ ਬਾਦਸ਼ਾਹ ਨੂੰ ਸਣੇ ਬਾਦਸ਼ਾਹੀ ਗ਼ਰਕ ਕਰ ਦਿਉ । ਗੁਰੂ ਜੀ ਨੇ ਫ਼ੁਰਮਾਇਆ, "ਜਿਸਦੀ ਟਹਿਲ ਤੋਂ ਤੂੰ ਇਹ ਸ਼ਕਤੀ ਪ੍ਰਾਪਤ ਕੀਤੀ ਹੈ, ਉਸ ਵਿਚ ਸ਼ਕਤੀ ਨਹੀਂ ? ਭਾਣਾ ਮੰਨੋ ।" ਸਿੱਖ ਚੁੱਪ ਹੋ ਗਿਆ ।

ਫਿਰ ਗੁਰੂ ਜੀ ਨੇ ਇਕ ਸਿੱਖ ਹੱਥ ਦਸਵੇਂ ਪਾਤਸ਼ਾਹ ਪਾਸ 'ਅਰਦਾਸ' ਲਿਖ ਭੇਜੀ

"ਬਲ ਟੂਟਿਓ ਬੰਧਨ ਪਰਿਓ, ਰਹਿਓ ਨ ਕਛੂ ਉਪਾਇ ।
ਕਹਿ ਨਾਨਕ ਅਬ ਓਟਿ ਹਰਿ, ਗਜ ਜਿਓ ਹੋਇ ਸਹਾਇ ।"

(ਸਹੀ ਪਾਠ ਇਉਂ ਹੈ,

"ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ।੫੩"।)

ਦਸਵੇਂ ਪਾਤਸ਼ਾਹ ਨੇ ਅੱਗੋਂ ਉਤਰ ਵਿਚ ਲਿਖ ਭੇਜਿਆ,

"ਬਲ ਹੂਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ ।
ਨਾਨਕ ਸਭ ਕਿਛੁ ਤੁਮਰੇ ਹਾਥ ਮਹਿ, ਤੁਮਹੀ ਹੋਤ ਸਹਾਇ ।"

(ਸਹੀ ਪਾਠ ਹੈ,

"ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ ।
ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ ।੫੪।")

ਹੁਣ ਸ਼ਹੀਦੀ ਬਾਰੇ ਲੇਖਕ ਦੀ ਰਾਏ ਸੁਣੋ ।)

"ਕੈਦ ਹੀ ਬੀਚਿ ਸਿਖ ਕਉ ਹੁਕਮ ਹੋਆ, ਜਬ ਹਮ ਅੰਮ੍ਰਿਤ ਵੇਲੇ ਇਸਨਾਨ ਕਰਕੇ ਜਪੁ ਕਾ ਜਾਪ ਕਰਉ, ਭੋਗ ਪਾਇ ਕਰਿ ਨਿਰੰਕਾਰ ਆਗੇ ਅਰਦਾਸਿ ਕਰਉ ਮਸਤਕ ਟੇਕਉ, ਤਬ ਤੂ ਤਿਸ ਸਮੇਂ ਧੜ ਸਿਓ ਸੀਸ ਕਉ ਜੁਦਾ ਕਰਿ ਛੋਡ । ਤਬ ਸਿੱਖ ਬੇਨਤੀ ਕੀਨੀ, ਸਚੇ ਪਾਤਸ਼ਾਹ, ਮੇਰੇ ਪਾਸਉ ਜੋ ਇਹੁ ਕਰਮੁ ਕਰਾਵਹਿਗਾ, ਤਬ ਮੇਰੀ ਕਿਹ ਗਤਿ ਕਰਹਿਗਾ । ਹੁਕਮ ਹੋਆ, ਜਹਾ ਹਮ ਤਹਾ ਤੁਮ । ..ਜਬ ਅੰਮ੍ਰਿਤ ਵੇਲਾ ਹੋਆ, ਤਬ ਗੁਰੂ ਬਾਬੇ ਇਸਨਾਨ ਕੀਆ । ਜਪੁਜੀ ਪੜਿ ਕਰ ਭੋਗ ਪਾਇਆ । ਅਰਦਾਸ ਕੀਨੀ, ਨਿਰੰਕਾਰ ਆਗੈ ਮਸਤਕ ਟੇਕਿਆ । ਹੁਕਮੁ ਹੋਆ, ਸਿੱਖਾ ਕਾਰਜ ਕਰਿ ਲਹਿ । ਤਬ ਸਿੱਖ ਬਚਨ ਪਾਇ ਭਗਉਤੀ ਸਿਉ ਕਾਰਜ ਕਰਿ ਲੀਆ । ਧੜਿ ਸਿਉ ਸੀਸ ਕਉ ਜੁਦਾ ਕਰਿ ਛੋਡਿਆ । ਜਬ ਇਹ ਖ਼ਬਰ ਬਾਦਸਾਹ ਕਉ ਪਹੁੰਚੀ, ਤਬ ਸਿੱਖ ਕਉ ਭੀ ਹੁਕਮ ਸਤਿ ਕਰਿ ਛੋਡਿਆ ।"

(ਪਤਾ ਨਹੀਂ, ਲੇਖਕ ਨੇ ਇਹ ਘਟਨਾ ਇਉਂ ਬਿਆਨਣ ਵਿਚ ਗੁਰੂ ਜੀ ਦੀ ਕੀ

ਵਡਿਆਈ ਸਮਝੀ ਹੈ। ਸਰੂਪ ਦਾਸ ਭੱਲਾ ਭੀ ਇਉਂ ਹੀ ਲਿਖਦਾ ਹੈ। ਅੰਨ੍ਹੀ ਸ਼ਰਧਾ ਦੇ ਅਸਰ ਅਧੀਨ, ਲੇਖਕਾਂ ਵੱਲੋਂ ਇਹ ਬਹੁਤ ਵੱਡੀ ਭੁੱਲ ਹੈ। ਇਸ ਤਰਾਂ ਗੁਰਦੇਵ ਦੀ ਸ਼ਹਾਦਤ ਦਾ ਮੁੱਲ ਘਟਾਉਣ ਦਾ ਪਾਪ ਕੀਤਾ ਹੈ, ਤੇ ਵਿਰੋਧੀਆਂ ਨੂੰ ਨੁਕਤਾਚੀਨੀ ਕਰਨ ਦਾ ਮੌਕਿਆ ਦਿਤਾ ਹੈ।)

ਖ਼ਬਰ ਪਾ ਕੇ ਬਾਦਸ਼ਾਹ ਨੇ ਗੁਰੂ ਜੀ ਦੇ ਸਰੀਰ ਉਤੇ ਪਹਿਰਾ ਬਿਠਾ ਦਿਤਾ।

ਦਸਵੇਂ ਗੁਰੂ ਨੇ ਅਨੰਦਪੁਰ ਤੋਂ ਰੰਘਰੇਟੇ ਸਿੱਖਾਂ ਨੂੰ ਗੁਰੂ ਜੀ ਦਾ ਸਰੀਰ ਲਿਆਉਣ ਭੇਜਿਆ। ਉਹਨਾਂ ਘਾਹ ਦੀ ਬਹਲ ਭਰ ਲਈ, ਤੇ ਗੁਰੂ ਜੀ ਦਾ ਸਰੀਰ ਘਾਹ ਵਿਚ ਲੁਕਾ ਕੇ ਅਨੰਦਪੁਰ ਲੈ ਗਏ। ਦਸਵੇਂ ਗੁਰਦੇਵ ਨੇ 'ਰੰਘਰੇਟੇ ਗੁਰੂ ਕੇ ਬੇਟੇ' ਦਾ ਵਰ ਦਿੱਤਾ। ਧੜ ਦਾ ਸਸਕਾਰ ਅਨੰਦਪੁਰ ਹੋਇਆ, ਤੇ ਸੀਸ ਦਾ ਦਿੱਲੀ।

(ਇਹ ਵੀ ਲੇਖਕ ਦੀ ਭੁੱਲ ਹੈ। ਸੀਸ ਦਾ ਅੰਤਮ ਸੰਸਕਾਰ ਅਨੰਦਪੁਰ ਤੇ ਧੜ ਦਾ ਦਿਲੀ, ਰਕਾਬ ਗੰਜ ਵਿਚ ਹੋਇਆ ਸੀ।)

——

# ਆਗੇ ਸਾਖੀਆਂ ਦਸਵੇ ਮਹਲ ਕੀ ਤੁਰੀਆਂ

(ਲੇਖਕ ਪਹਿਲੀ ਸਾਖੀ ਵਿਚ ਹੀ 'ਜ਼ਫ਼ਰਨਾਮੇ' ਦਾ ਜ਼ਿਕਰ ਕਰਦਾ ਹੈ। ਜ਼ਫ਼ਰਨਾਮਾ ਲੈ ਕੇ ਭਾਈ ਦਇਆ ਸਿੰਘ ਜੀ ਬਾਦਸ਼ਾਹ ਪਾਸ ਗਏ। ਜ਼ਫ਼ਰਨਾਮਾ ਪੜ੍ਹ ਕੇ ਬਾਦਸ਼ਾਹ ਮਰ ਗਿਆ। ਇਸ ਸਾਖੀ ਵਿਚ ਜ਼ਫ਼ਰਨਾਮੇ ਦੇ ਹਵਾਲੇ, ਸਾਹਿਬਜ਼ਾਦਿਆਂ ਦੀ ਸ਼ਹੀਦੀ ਆਦਿ ਦਾ ਵਰਨਣ ਹੈ। ਅਖਉਤੀ ਪੰਛੀ 'ਦਗਰਾ' ਦਾ ਵੀ ਜ਼ਿਕਰ ਹੈ, ਇਸਲਾਮੀ ਰਵਾਇਤ ਮੁਤਾਬਕ ਜਿਸਦੇ ਪਰ ਉਤੇ 'ਕੁਰਾਨ' ਲਿਖਿਆ ਹੋਇਆ ਹੈ।੧੩

——

# ਆਗੇ ਸਾਖੀ ਅਉਰ ਤੁਰੀ

ਬਹਾਦਰ ਸ਼ਾਹ ਦੇ ਬਾਦਸ਼ਾਹ ਬਣਨ ਵਿਚ ਗੁਰੂ ਜੀ ਨੇ ਉਸਦੀ ਮਦਦ ਕੀਤੀ। ਸਿੱਖਾਂ ਦੇ ਪੁਛਣ ਉਤੇ ਗੁਰਦੇਵ ਨੇ ਫ਼ੁਰਮਾਇਆ, ਕਿ ਇਸਨੇ ਪਿਛਲੇ ਜਨਮ ਗੁਰੂ ਜੀ ਕੀ ਸੇਵਾ ਕੀਤੀ ਸੀ, ਇਸ ਵਾਸਤੇ ਇਸ ਦੀ ਸਹਾਇਤਾ ਕੀਤੀ ਹੈ।

ਆਗਰੇ ਵਿਚ ਬਹਾਦਰ ਸ਼ਾਹ ਨਾਲ ਮਿਲਾਪ ਹੋਇਆ, ਤਾਂ ਬਾਦਸ਼ਾਹ ਨੇ ਸ਼ਰਧਾ ਨਾਲ "ਬਹੁਤ ਮਾਇਆ ਭੇਟਿ ਚਾੜ੍ਹੀ।'

ਅੱਗੇ ਕਾਜ਼ੀ ਨਾਲ ਗੁਰੂ ਜੀ ਦੀ ਚਰਚਾ ਹੈ, ਅਤੇ ਤਨ ਦੀ ਪਵਿੱਤਰਤਾ ਤੇ ਮਨ ਦੀ ਪਵਿੱਤਰਤਾ, ਦੋਹਾਂ ਦੀ ਲੋੜ ਉਤੇ ਜ਼ੋਰ ਦਿਤਾ ਹੈ।੧੪

——

# ਆਗੇ ਸਾਖੀ ਅਉਰ ਤੁਰੀ

(ਇਸ ਸਾਖੀ ਵਿਚ ਲੇਖਕ ਦੇਵੀ ਪੂਜਣ ਵੱਲ ਇਸ਼ਾਰਾ ਕਰਦਾ ਹੈ।)

"ਏਕ ਬੇਰ ਗੁਰੂ ਜੀ ਕਾਂਸੀ ਕੇ ਪਾਂਡੇ ਬੁਲਾਏ। ਤਿਨ ਸਿਉ ਹੋਮ ਕਰਾਇਆ। ਖਾਲਸੇ ਕਾ ਪੰਥ ਚਲਾਇਆ।"

(ਸਨਾਤਨੀ ਪ੍ਰਭਾਵ ਥੱਲੇ ਕਈ ਲੇਖਕ ਹੋਮ ਤੇ ਦੇਵੀ ਪੂਜਣ ਦਾ ਜ਼ਿਕਰ ਕਰ ਜਾਂਦੇ ਹਨ। ਪਰ ਗੁਰੂ ਜੀ ਦਾ ਸਿੱਖੀ ਧਰਮ ਦੇਵੀ ਦਿਉਤਿਆਂ ਦੀ ਪੂਜਾ ਦੇ ਉਲਟ ਹੈ।)

ਪੰਡਤਾਂ ਨੇ ਗੁਰੂ ਜੀ 'ਤੇ ਸਵਾਲ ਕੀਤਾ, ਕਿ ਦਾਨ ਲੈਣਾ ਪੰਡਤਾਂ ਦਾ ਧਰਮ ਹੈ, ਆਪ ਛੱਤ੍ਰੀ ਹੋ ਕੇ ਦਾਨ ਕਿਉਂ ਲੈਂਦੇ ਹੋ। (ਲੇਖਕ ਗੁਰਦੇਵ ਵੱਲੋਂ ਉਤਰ ਬੜੇ ਸੁੰਦਰ ਸ਼ਬਦਾਂ ਵਿਚ ਲਿਖਦਾ ਹੈ।)

"ਦਾਨ ਦੁਹ ਪ੍ਰਕਾਰ ਕਾ ਲੇਵਨਾ ਹੈ। ਏਕ ਦਾਨ ਲੇਵਨਾ ਹੈ, ਦੂਸਰਾ ਅਮਾਨਤ ਕਾ ਲੇਵਨਾ ਹੈ। ਜੋ ਕਿਸੀ ਕੀ ਅਮਾਨਤ ਰਾਖਤਾ ਹੈ, ਸੋ ਭੀ ਲੇਵਤਾ ਦਿਸਿ ਆਵਤਾ ਹੈ। ਪਰ ਉਹ ਲੇਵਤਾ ਨਾਹੀ। ਅਮਾਨਤ ਕੇ ਰਾਖਨੇ ਕਰ ਕੈ ਸਗੋਂ ਉਪਕਾਰ ਕਰਤਾ ਹੈ।" ਭਾਵ, ਸੰਗਤ ਦੀ ਭੇਟਾ, ਸਾਡੇ ਪਾਸ ਹੈ, ਜੋ ਸੰਗਤ ਦੇ ਭਲੇ ਵਾਸਤੇ ਹੀ ਖ਼ਰਚੀ ਜਾਂਦੀ ਹੈ।੧੫।

---

## ਆਗੇ ਸਾਖੀ ਅਉਰ ਤੁਰੀ

ਇਕ ਪੀਰ ਨੇ ਗੁਰੂ ਜੀ ਪਾਸੋਂ ਪੁਛਿਆ, ਕਿ ਲਿਖੀ ਤਕਦੀਰ ਕਿਵੇਂ ਮਿਟ ਸਕਦੀ ਹੈ। ਗੁਰੂ ਜੀ ਨੇ ਕਾਗ਼ਜ਼ ਉਤੇ ਮੋਹਰ ਲਾ ਕੇ ਕਿਹਾ, ਜਿਵੇਂ ਮੋਹਰ ਦੇ ਪੁੱਠੇ ਅੱਖਰ ਸਿਰ ਝੁਕਾਉਣ ਨਾਲ ਸਿੱਧੇ ਹੋ ਗਏ ਹਨ, ਏਸੇ ਤਰ੍ਹਾਂ ਸ਼ਰਧਾ ਨਾਲ ਤਕਦੀਰ ਸਿੱਧੀ ਹੋ ਜਾਂਦੀ ਹੈ।੧੬।

---

## ਆਗੇ ਸਾਖੀ ਅਉਰ ਤੁਰੀ

ਇਕ ਸੂਬੇਦਾਰ ਗੁਰੂ ਜੀ ਨੂੰ ਮਿਲਨ ਆਇਆ। ਉਸ ਨੇ ਪੁਛਿਆ, 'ਮਹਾਰਾਜ, ਜਿਸ ਸਿੱਖ ਉਤੇ ਆਪ ਪ੍ਰਸੰਨ ਹੁੰਦੇ ਹੋ, ਉਸ ਨੂੰ ਕੀ ਦੇਂਦੇ ਹੋ।'

ਹਜ਼ੂਰ ਨੇ ਫ਼ੁਰਮਾਇਆ, 'ਉਸ ਦੇ ਘਰ ਇਕ ਪਿਆਰਾ (ਸਿੱਖ) ਭੇਜਦੇ ਹਾਂ।'

ਜਿਸ ਉਤੇ ਉਸ਼ ਤੋਂ ਵਧੇਰੇ ਖ਼ੁਸ਼ ਹੁੰਦੇ ਹਾਂ, ਉਸ ਦੇ ਘਰ ਦੋ ਭੇਜਦੇ ਹਾਂ। (ਏਸੇ ਤਰ੍ਹਾਂ ਫਿਰ ਤਿੰਨ, ਤੇ ਫਿਰ ਦਸ।)

ਸੂਬੇਦਾਰ ਨੇ ਪੁਛਿਆ, 'ਇਸ ਨਾਲ ਉਸ ਸਿੱਖ ਨੂੰ ਕੀ ਲਾਭ ?'

ਹਜ਼ੂਰ ਨੇ ਫ਼ੁਰਮਾਇਆ, 'ਜਿੱਥੇ ਗੁਰੂ ਕੇ ਦਸ ਪਿਆਰੇ ਮਿਲ ਬੈਠਣਗੇ, ਉਥੇ ਹਰ ਜੱਸ ਹੋਵੇਗਾ, ਜਿਸ ਨਾਲ ਸਿੱਖ ਦੀ ਕਲਿਆਣ ਹੋਵੇਗੀ।'੧੭।

---

# ਆਗੇ ਸਾਖੀ ਅਉਰ ਤੁਰੀ

ਰਾਹ ਵਿਚ ਆਉਂਦੀਆਂ ਸੰਗਤਾਂ ਨੂੰ ਮੁਸਲਮਾਨ ਹਾਕਮ ਲੁੱਟ ਲੈਂਦੇ। ਗੁਰੂ ਜੀ ਨੇ ਦੋ-ਤਿੰਨ ਵਾਰ ਇਹ ਸ਼ਕਾਇਤ ਸੁਣ ਕੇ ਕਿਹਾ, "ਦੇਖਹੁ ਭਾਈ, ਇਹ ਕੋਈ ਨਹੀ ਕਹਤਾ, ਜੋ ਸੂਬੇਦਾਰ ਕਉ ਸੰਗਤ ਖੋਹਿ ਲੀਆ ਹੈ। ਪਰ ਸੰਗਤ ਸਚੀ ਹੈ। ਸੰਗਤ ਕਉ ਨਵਾ ਪਾਤਸਾਹੀਆਂ ਸਿਮਰਨੀਆ ਫੜਾਈਆ ਹੈਨਿ। ਤੇ ਅਬ ਮੈ ਹੁਣ ਸੰਗਤਿ ਕਉ ਭਗਉਤੀ ਫੜਾਵਉਗਾ। ਅਰ ਚਿੜੀਆਂ ਸਿਉ ਬਾਜ ਤੁੜਾਵਊਗਾ। ਫੇਰਿ ਇਹੁ ਹੁਕਮੁ ਹੋਆ, ਜ ਮੇਰਾ ਸਿੱਖ ਹੋਵੈਗਾ, ਸੋ ਕੇਸਾ ਬਿਨਾ ਅਤ ਸਸਤ੍ਰ ਬਿਨਾ ਨ ਰਹੇਗਾ। ਕੇਸਾ ਸਸਤ੍ਰ ਬਿਨ ਆਧਾ ਮਨੁੱਖ ਹੈ।"

(ਅਗੋਂ ਡੱਲੇ ਦੇ ਸਿਪਾਹੀਆਂ ਨਾਲ ਨਕਲੀ ਲੜਾਈ ਤੇ ਕੜਾਹ ਲੁੱਟਣ ਦੀ ਸਾਖੀ ਹੈ।)

ਗੁਰੂ ਜੀ ਨੇ ਡੱਲੇ ਨੂੰ ਕੁਛ ਮੰਗਣ ਵਾਸਤੇ ਕਿਹਾ, ਤਾਂ ਉਸ ਨੇ ਮੀਂਹ ਮੰਗਿਆ। ਫਿਰ ਬਹੁਤ ਬਾਰਸ਼ ਹੋਈ।੧੮।

---

# ਆਗੇ ਸਾਖੀ ਅਉਰ ਤੁਰੀ

ਇਸ ਸਾਖੀ ਵਿਚ ਮਸੰਦਾਂ ਦਾ ਹੈਂਕੜ ਵਿਚ ਗੁਰੂ ਜੀ ਨਾਲ ਰੁੱਸਣਾ ਦੱਸਿਆ ਹੈ। ਫਿਰ ਗੁਰੂ ਜੀ ਨੇ ਨਕਲੀਆਂ ਪਾਸੋਂ ਮਸੰਦਾਂ ਦੀ ਨਕਲ ਵੇਖੀ। ਇਕ ਮਸੰਦ ਕਿਸੇ ਗਰੀਬ ਸਿੱਖ ਦੇ ਘਰ ਗਿਆ। ਮੁਸੰਦ ਨਾਲ ਵੇਸਵਾ ਹੈ, ਤੇ ਸ਼ਰਾਬ ਵੀ। ਸਿੱਖ ਦੀ ਦਾਲ ਸਬਜ਼ੀ ਤੇ ਫੁਲਕੇ ਵਗਾਹ ਮਾਰੇ। ਮਸੰਦ ਨੇ ਸਿੱਖ ਕੋਲੋਂ ਕੜਾਹ ਤੇ ਮਾਸ ਮੰਗਿਆ। ਸਿੱਖ ਨੇ ਘਰਦੀ ਦੇ ਜ਼ੇਵਰ ਵੇਚ ਕੇ ਪ੍ਰਸਾਦ ਤਿਆਰ ਕੀਤਾ। ਫਿਰ ਥੋੜੀ ਭੇਟਾ ਧਰਨ ਕਾਰਨ ਮਸੰਦ ਨੇ ਸਿੱਖ ਨੂੰ ਲੱਤਾਂ ਮਾਰੀਆਂ।

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਮਸੰਦ ਫੜ ਲਏ, ਤੇ ਪੰਜ ਦਿਨ ਕੈਦ ਰੱਖੇ। ਫਿਰ ਕਈਆਂ ਨੂੰ ਕੁੱਟ ਕੁੱਟ ਕੇ ਮਾਰਿਆ, ਤੇ ਕਈਆਂ ਨੂੰ ਤੇਲ ਪਾ ਕੇ ਸਾੜਿਆ।

ਫਿਰ ਗੁਰੂ ਜੀ ਨੇ ਹੁਕਮ ਦਿਤਾ, ਕਿ ਮੇਰਾ ਸਿੱਖ ਮਸੰਦਾਂ ਨਾਲ ਕਿਸੇ ਕਿਸਮ ਦਾ ਮਿਲਵਰਤਣ ਨਾ ਕਰੇ।੧੯।

---

# ਆਗੇ ਸਾਖੀ ਅਉਰ ਤੁਰੀ

ਇਕ ਮਨੁੱਖ ਨੇ ਗੁਰੂ ਜੀ ਪਾਸ ਫ਼ਰਯਾਦ ਆ ਕੀਤੀ, 'ਸੱਚੇ ਪਾਤਸ਼ਾਹ! ਤੁਰਕਾਂ ਨੇ ਮੈਨੂੰ ਜ਼ਬਰਦਸਤੀ ਮੁਸਲਮਾਨ ਬਣਾ ਲਿਆ ਹੈ, ਮੇਰੀ ਸੁੰਨਤ ਕਰ ਦਿਤੀ ਹੈ, ਅਭੱਖ ਖੁਆ ਦਿਤਾ ਹੈ, ਤੇ ਕਲਮਾ ਪੜ੍ਹਾ ਦਿਤਾ ਹੈ।'

ਗੁਰਦੇਵ ਨੇ ਪੁਛਿਆ, 'ਤੂ ਤੁਰਕਣੀ ਨਾਲ ਸੰਗ ਵੀ ਕੀਤਾ ਹੈ?'

ਸਿੱਖ ਨੇ ਕਿਹਾ, 'ਮੈਂ ਇਸ ਕੁਕਰਮ ਤੋਂ ਬਚਿਆ ਰਿਹਾ ਹਾਂ।'

ਗੁਰੂ ਜੀ ਨੇ ਕਿਹਾ, 'ਫਿਰ ਤੂੰ ਮੁਸਲਮਾਨ ਨਹੀਂ ਹੋਇਆ। ਆਪਣੀ ਸ਼ਰਧਾ 'ਤੇ ਕਾਇਮ ਰਹੋ।'

(ਇਸ ਸਾਖੀ ਦਾ ਮਨੋਰਥ ਬਹੁਤ ਉੱਤਮ ਹੈ।- 'ਧਰਮ ਧੱਕੇ ਨਾਲ ਨਹੀਂ ਬਦਲਿਆ ਜਾ ਸਕਦਾ, ਧਰਮ ਬਦਲਦਾ ਹੈ,ਮਨ ਦੀਆਂ ਭਾਵਨਾ ਬਦਲਨ ਨਾਲ।')੨੦।

---

# ਆਗੇ ਸਾਖੀ ਅਉਰ ਤੁਰੀ

ਇਹ ਇਕ ਠੱਗ ਦੀ ਸਾਖੀ ਹੈ। ਉਹਨੇ ਗੁਰਦੇਵ ਅੱਗੇ ਬੇਨਤੀ ਕੀਤੀ, ਕਿ ਮੈਂ ਸੰਗਤ ਵਿਚੋਂ ਤਿਨਾਂ ਦੇ ਖੀਸੇ ਕੱਟਣੇ ਹਨ, ਤੁਸਾਂ ਮੇਰਾ ਪਰਦਾ ਢਕਣਾ। ਪਰ ਉਹਨੇ ਚਾਰ ਸਿੱਖਾਂ ਦੇ ਖੀਸੇ ਕਟ ਲਏ, ਇਸ ਲਈ ਗੁਰੂ ਜੀ ਨੇ ਉਸ ਨੂੰ ਸੰਗਤ ਵਿਚ ਨਸ਼ਰ ਕੀਤਾ, ਤੇ ਕਿਹਾ ਤੂੰ ਬਚਨ ਉਤੇ ਪੱਕਾ ਨਹੀਂ ਰਿਹਾ।

(ਇਹ ਸਾਖੀ ਚੰਗੇ ਪ੍ਰਭਾਵ ਵਾਲੀ ਨਹੀਂ। ਕੀ ਗੁਰੂ ਜੀ ਤਿੰਨਾਂ ਚੋਰੀਆਂ ਤਕ ਸਹਾਇਤਾ ਕਰਦੇ ਸਨ ?)੨੧।

---

# ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਹੁਕਮ ਕੀਤਾ, ਕਿ ਅਗਲੇ ਪੁਰਬ ਤਕ ਕੋਈ ਸਿੱਖ ਨਾ ਜਾਵੇ। ਇਕ ਜਥੇ ਨੇ ਕਪਟ ਕੀਤਾ। ਉਹ ਇਕ ਮਨੁੱਖ ਨੂੰ ਸਿੜ੍ਹੀ ਉਤੇ ਪਾ ਕੇ ਚੁਕ ਤੁਰੇ, ਤੇ ਮਗਰ ਸ਼ਬਦ ਪੜ੍ਹਦੇ ਜਾਣ, 'ਸੇਵਕ ਕੀ ਓੜਕ ਨਿਬਹੀ ਪ੍ਰੀਤਿ।' ਗੁਰੂ ਜੀ ਨੇ ਉਹਨਾਂ ਨੂੰ ਪਾਸ ਬੁਲਾ ਲਿਆ, ਤੇ ਅਰਦਾਸੀਏ ਨੂੰ ਹੁਕਮ ਕੀਤਾ, ਕਿ ਮੁਰਦੇ ਨੂੰ ਏਥੇ ਹੀ ਅਗਨ ਲਗਾ ਦੇਵੇ। ਅਰਦਾਸੀਆ ਤੀਲੀ ਲਾਉਣ ਲੱਗਾ, ਤਾਂ ਬਨਾਉਟੀ ਮੁਰਦਾ ਉਠ ਕੇ ਨੱਸ ਗਿਆ। ਇਸ ਤਰ੍ਹਾਂ ਉਹਨਾਂ ਦਾ ਪਾਜ ਖੁੱਲ੍ਹ ਗਿਆ।

(ਹੋਰ ਕੁਛ ਇਤਿਹਾਸਾਂ ਵਿਚ ਇਹ ਸਾਖੀ ਅਨੰਦਪੁਰ ਦੇ ਅੰਤਮ ਘੇਰੇ ਸਮੇਂ ਵਾਪਰੀ ਲਿਖੀ ਹੈ। ਓਥੇ ਵਧੇਰੇ ਜਚਦੀ ਹੈ।)੨੨।

---

# ਆਗੇ ਸਾਖੀ ਅਉਰ ਤੁਰੀ

(ਇਹ ਸਾਖੀ ਕੁਛ ਅਨੋਖੀ ਕਿਸਮ ਦੀ ਹੈ।)

ਦੀਵਾਨ ਸਜਿਆ ਹੋਇਆ ਸੀ। "ਤਬ ਏਕ ਤੀਵੀ ਜੁਬਾ ਅਵਸਥਾ ਪਟੰਬਰ ਪਹਿਰੇ ਹੂਏ ਸੁਵਰਨ ਕੇ ਭੂਖਨਹੁ ਸਹਿਤ ਗੁਰੂ ਜੀ ਕੇ ਨਿਕਟਿ ਆਇ ਖੜੀ ਹੋਈ। ਤਬ ਗੁਰੂ ਜੀ ਨੇ ਹੁਕਮੁ ਕੀਆ, 'ਇਸ ਤੀਵੀ ਕੋ ਦੂਰਿ ਕਰੋ, ਦੂਰ ਕਰੋ।'...ਸਿੱਖ ਉਸ ਨੂੰ ਪਕੜ ਕੇ ਦੂਰ ਛਡ ਆਏ।"

ਸਿੱਖਾਂ ਨੇ ਇਸ ਦਾ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਫ਼ੁਰਮਾਇਆ, "ਜਿਵੇਂ ਸੁੰਦਰ ਘੋੜਿਆਂ ਵਿਚ ਇਕ ਮਾੜੀ ਜੇਹੀ ਟੈਰ ਆ ਜਾਵੇ, ਤਾਂ ਸਭ ਦੇ ਮਨ ਵਿਚ ਵਿਕਾਰ ਪੈਦਾ ਕਰ ਦੇਂਦੀ ਹੈ। ਏਸੇ ਤਰ੍ਹਾਂ ਇਸ ਦੇ ਆਉਣ ਨਾਲ ਸੰਗਤ ਦਾ ਮਨ ਇਕਾਗਰ ਨਹੀਂ ਰਿਹਾ। "ਇਹ ਇਸਤਰੀ ਜਾਤ, ਇਕਾਗਰਤਾ ਦੀਆ ਸਤਰੂ ਹਹਿ। ਜਬ ਇਹ ਠਹਿਰ ਜਾਤੀ, ਤਬ ਸਭ ਕਾ ਅਕਾਜ ਕਰਤੀ।"

(ਇਸਤਰੀ ਜਾਤੀ ਵਾਸਤੇ ਇਹ ਵਿਚਾਰ ਸਿੱਖੀ ਦੇ ਨਹੀਂ। 'ਮੰਨੂੰ ਸਿਮ੍ਰਤੀ' ਜਾਂ ਈਸਾਈ ਧਰਮ ਦੇ ਹਨ, ਜੋ ਇਸਤਰੀ ਨੂੰ ਨੀਚ ਤੇ ਪਾਪਾਂ ਦੀ ਖਾਣ ਸਮਝਦੇ ਹਨ। ਸਿੱਖੀ ਤਾਂ ਕਹਿੰਦੀ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।" ਫਿਰ ਘੋੜਿਆਂ ਵਾਲੀ ਮਿਸਾਲ ਗੁਰੂ ਜੀ ਦੇ ਮੂੰਹੋਂ ਨਹੀਂ ਫੱਬਦੀ। ਲੇਖਕ ਦੀ ਭੁੱਲ ਹੈ।)੨੩।

---

## ਆਗੇ ਸਾਖੀ ਅਉਰ ਤੁਰੀ

ਇਕ ਵਾਰ ਇਕ ਸਿੱਖ ਨੇ ਕਿਹਾ, 'ਮਹਾਰਾਜ! ਇਸ ਵਾਰ ਤਾਂ ਲੱਖਾਂ ਸਿੱਖ ਇਕਠੇ ਹੋ ਗਏ ਹਨ। ਹਜ਼ੂਰ ਨੇ ਫ਼ੁਰਮਾਇਆ, "ਭਾਈ, ਸਿੱਖ ਸਿਖਣੀਆਂ ਦੇ, ਤੇ ਸਿਖਣੀਆਂ ਸਿੱਖਾਂ ਦੀਆਂ। ਗੁਰੂ ਕੇ ਸਿੱਖ ਦੁਰਲਭਿ ਹਹਿ।"

ਸਿੱਖ ਨੂੰ ਪਤਿਆਉਣ ਵਾਸਤੇ ਗੁਰੂ ਜੀ ਨੇ ਇਕ ਸਿੱਖਣੀ ਨੂੰ ਪੁਛਿਆ, 'ਤੇਰਾ ਸਿੱਖ ਕਹਾ ਹੈ।' ਉਸ ਨੇ ਉਤਰ ਦਿਤਾ, 'ਜੀ, ਮੇਰਾ ਸਿੱਖ ਔਹੁ ਖਲਾ ਹੈ।' ਸਿੱਖ ਨੂੰ ਪੁਛਿਆ, ਤਾਂ ਉਸ ਨੇ ਕਿਹਾ, 'ਜੀ, ਮੇਰੀ ਸਿੱਖਣੀ ਆਹ ਹੈ।'

ਗੁਰੂ ਜੀ ਨੇ ਕਿਹਾ, 'ਕਿਉਂ ਸਿੱਖਾ, ਦੇਖ ਲਿਆ?'੨੪।

---

## ਆਗੇ ਸਾਖੀ ਅਉਰ ਤੁਰੀ

ਇਕ ਫ਼ਕੀਰ ਆਇਆ ਤੇ ਉਸ ਨੇ ਗੁਰਦੇਵ ਦੀ ਭੇਟਾ ਫੁੱਲ ਧਰੇ। ਗੁਰੂ ਜੀ ਨੇ ਕਿਹਾ, 'ਤੂੰ ਇਹ ਖੇਚਲ ਕਿਉਂ ਕੀਤੀ।' ਫ਼ਕੀਰ ਨੇ ਉਤਰ ਦਿਤਾ, "ਸਚੇ ਪਾਤਸ਼ਾਹ! ਦਸਤ ਖਾਲੀ ਰੂਈ ਸਾਹਾ। ਹੁਕਮੁ ਹੋਆ, 'ਨਾ ਫ਼ਕੀਰਾ, ਦਸਤ ਖਾਲੀ ਪਾਤਸਾਹ। ਦਿਲ ਖਾਲੀ ਰੂਹੀ ਸਾਹਾ।"

(ਭਾਵ, ਹੱਥ ਖ਼ਾਲੀ ਪਾਤਸ਼ਾਹ, ਪਰ ਦਿਲ ਖ਼ਾਲੀ ਮੂੰਹ ਕਾਲਾ। ਮਨੋਰਥ ਹੈ, ਕਿ ਸੰਤੋਖੀ ਬਾਦਸ਼ਾਹਾਂ ਦਾ ਸ਼ਾਹ ਹੈ।)੨੫।

---

## ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਨੇ ਰਬਾਬੀਆਂ ਦੀ ਸ਼ਕਾਇਤ ਕੀਤੀ, ਕਿ ਮੈਂ ਸੁਖਮਨੀ ਸਾਹਿਬ ਪੜ੍ਹ ਰਿਹਾ ਸਾਂ। ਉਸ ਵੇਲੇ ਰਬਾਬੀਆਂ ਕੀਰਤਨ ਸ਼ੁਰੂ ਆ ਕੀਤਾ। ਮੇਰੇ ਕਹੇ ਰੁਕੇ ਨਹੀਂ।

ਗੁਰੂ ਜੀ ਨੇ ਕਿਹਾ, "ਤੂੰ ਸੰਗਤਾਂ ਨੂੰ ਦਾਣੇ ਚਬਾਉਂਦਾ ਸੈਂ, ਤੇ ਰਬਾਬੀਆਂ ਆ ਕੇ ਮਿਠਿਆਈ ਪਰੋਸਣੀ ਸ਼ੁਰੂ ਕਰ ਦਿਤੀ। ਇਹ ਠੀਕ ਸੀ।'।੨੬।

——

# ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਨੇ ਸੋਨੇ ਦੇ ਜੜਾਊ ਕੜੇ ਪੇਸ਼ ਕੀਤੇ। ਇਸ਼ਨਾਨ ਕਰਨ ਗਏ ਗੁਰੂ ਜੀ ਇਕ ਕੜਾ ਨਦੀ ਵਿਚ ਸੁੱਟ ਆਏ। ਮਾਤਾ ਜੀ ਦੇ ਪੁਛਣ ਉਤੇ ਦੂਸਰਾ ਕੜਾ ਵੀ ਨਦੀ ਵਿਚ ਵਗਾਹ ਮਾਰਿਆ।

(ਇਤਿਹਾਸਾਂ ਵਿਚ ਇਹ ਸਾਖੀ ਪਟਨੇ ਸਾਹਿਬ ਹੋਈ ਲਿਖੀ ਹੈ। ਸੋਭਦੀ ਵੀ ਓਸੇ ਉਮਰ ਹੈ। ਬਾਲ ਚੋਜ। ਅੱਗੇ ਲੇਖਕ ਲਿਖਦਾ ਹੈ।)

"ਮਾਤਾ ਕਾ ਨਾਮ ਗੁਜਰੀ ਥਾ। ਤਾ ਗੁਰੂ ਜੀ ਛੋਹ ਕਰ ਕੈ ਮਾਤਾ ਊਜੜੀ ਕਹਿ ਬੁਲਾਈ।"

(ਇਹ ਸਰਾਪ ਕਿਉਂ ? ਲੇਖਕ ਦੀ ਕਲਪਨਾ ਹੈ।)੨੭।

——

# ਆਗੇ ਸਾਖੀ ਅਉਰ ਤੁਰੀ

ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਸਿੱਖ ਅਫਸੋਸ ਕਰਦੇ ਸਨ। ਗੁਰੂ ਜੀ ਨੇ ਕਿਹਾ, 'ਸਿੱਖਾ, ਲਕੀਰਾਂ ਖਿੱਚ ਤੇ ਫਿਰ ਮਿਟਾ ਦਿਹ। ਦੱਸ, ਕੋਈ ਅਫਸੋਸ ਹੋਇਆ ?' ਸਿੱਖ ਨੇ ਕਿਹਾ, 'ਜੀ, ਨਹੀਂ।' ਹਜ਼ੂਰ ਨੇ ਕਿਹਾ, 'ਏਸੇ ਤਰ੍ਹਾਂ ਗੁਰੂ ਹਰਖ ਸੋਖ 'ਤੇ ਨਿਆਰਾ ਹੈ।'੨੮।

——

# ਆਗੇ ਸਾਖੀ ਅਉਰ ਤੁਰੀ

ਲੱਖੀ ਜੰਗਲ ਵਿਚ ਪੇਂਝੂ ਖਾਣ ਕਰ ਕੇ ਸਿੱਖਾਂ ਨੂੰ ਪਿਆਸ ਲੱਗੀ। ਸਿੱਖਾਂ ਨੇ ਮਹਾਰਾਜ ਪਾਸ ਬਾਰਸ਼ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਫ਼ੁਰਮਾਇਆ, 'ਇੰਦਰ ਸਿਰ ਸਤ ਪੈਜਾਰ (ਜੁੱਤੀਆਂ) ਮਾਰੋ, ਮੀਂਹ ਬਰਸੇਗਾ।'

ਸਿੱਖਾਂ ਐਸਾ ਕੀਤਾ, ਤਾਂ ਬਹੁਤ ਬਾਰਸ਼ ਹੋਈ। ਸਿੱਖਾਂ ਨੇ ਫਿਰ ਬਾਰਸ਼ ਬੰਦ ਕਰਾਉਣ ਵਾਸਤੇ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਕਿਹਾ, 'ਇੰਦਰ ਸਿਰ ਸਤ ਜੁਤੀਆਂ ਮਾਰੋ।' ਸਿੱਖਾਂ ਦੇ ਐਸਾ ਕਰਨ ਉਤੇ ਮੀਂਹ ਬੰਦ ਹੋ ਗਿਆ।

(ਅਜੇਹੀਆਂ ਸਾਖੀਆਂ ਨਾ ਸੁਧਾਰਕ ਹਨ, ਨਾ ਇਤਿਹਾਸਕ।)੨੯।

——

# ਆਗੇ ਸਾਖੀ ਅਉਰ ਤੁਰੀ

(ਬਹੁਤ ਵਾਰ ਸੇਵਾ ਦਾਸ ਸਾਖੀਆਂ ਨੂੰ ਕਰਾਮਾਤੀ ਰੰਗ ਦੇਂਦਾ ਹੈ। ਵੇਖੋ।)

ਰਾਜੇ ਪਹਾੜ ਉਪਰ ਸਨ, ਸੋ ਸਿੱਖਾਂ ਦਾ ਜੰਗ ਵਿਚ ਪੈਰ ਪਿਛੇ ਪੈਣ ਲੱਗਾ। ਇਕ ਸਿੱਖ ਕੋਲੋਂ ਇਹ ਖ਼ਬਰ ਸੁਣ ਕੇ ਗੁਰੂ ਜੀ ਨੇ, "ਚਾਰੋ ਕੋਣ ਧਰਤੀ ਕਉ ਧਨਖ ਬਾਨ ਸਾਥ ਨਮਸਕਾਰ ਕੀਆ। ਫੇਰਿ ਬਡੀ ਊਚੀ ਸੁਰਿ ਕਾਢਿ ਕਰਿ ਇਹੁ ਸਲੋਕੁ ਪੜ੍ਹਿਆ, 'ਦੇਗ ਤੇਗ ਫ਼ਤਿਹਿ, ਬੇਦਰਿੰਗ। ਸਿਮ੍ਰਤੇ ਗੁਰੂ ਨਾਨਕ ਫਤਿਹਿ ਗੁਰੂ ਗੋਬਿੰਦ ਸਿੰਘ।'‡ ਫਿਰ......ਕਸਿ ਕਰਿ ਬਾਣ ਅਕਾਸ ਊਪਰਿ ਚਲਾਇਆ। ਤਬ ਅਕਾਸ ਸਿਉ ਧੁਨਿ ਉਠੀ। ਫੇਰਿ ਪਹਾੜ ਕਾਪਣੇ ਲਾਗੇ। ਜੋ ਮਾਨੁਖ ਪਹਾੜ ਉਪਰਿ ਖੜੇ ਥੇ, ਸੇ ਸਭ ਹੀ ਗਿਰ ਪੜੇ। ਪਹਾੜਹੁ ਕੇ ਕਾਪਣ ਕਰ ਕੇ।......ਤਬ ਸਭ ਪੁਕਾਰਨੇ ਲਾਗੇ, ਗੁਰੂ ਜੀ ਰਖਿਆ ਕਰਣੀ।......ਤਬ ਖਾਲਸੇ ਜੀਤਿ ਪਾਈ।੩੦।

——

# ਆਗੇ ਸਾਖੀ ਅਉਰ ਤੁਰੀ

ਜੰਗ ਵਿਚ ਰਾਜਿਆਂ ਦਾ ਬਹੁਤ ਬੁਰਾ ਹਾਲ ਹੋਇਆ। ਸਿੱਖਾਂ ਅੱਗੇ ਲੱਗ ਕੇ ਰਾਜੇ ਭੱਜ ਉਠੇ। ਖ਼ਬਰ ਪਾ ਕੇ ਗੁਰੂ ਜੀ ਨੇ ਸੇਵਕ ਭੇਜ ਕੇ ਸਿੱਖਾਂ ਨੂੰ ਵਾਪਸ ਬੁਲਾ ਲਿਆ।

ਆ ਕੇ ਸਿੱਖਾਂ ਬੇਨਤੀ ਕੀਤੀ, 'ਮਹਾਰਾਜ, ਆਪ ਨਾ ਰੋਕਦੇ, ਤਾਂ ਅਸਾਂ ਸਾਰੇ ਰਾਜੇ ਮੁਕਾ ਛਡਣੇ ਸਨ।' ਮਹਾਰਾਜ ਨੇ ਫ਼ੁਰਮਾਇਆ, 'ਅਸਾਂ ਇਕੋ ਦਿਨ ਖੇਡ ਨਹੀਂ ਉਜਾੜਨੀ।'੩੧।

——

# ਆਗੇ ਸਾਖੀ ਅਉਰ ਤੁਰੀ

ਕਈ ਵਾਰ ਰਾਜਿਆਂ ਉਤੇ ਫ਼ਤਹਿ ਪਾਉਣ ਕਰ ਕੇ ਖ਼ਾਲਸੇ ਨੂੰ ਕੁਛ ਹੰਕਾਰ ਹੋ ਗਿਆ। ਹੰਕਾਰ ਦੂਰ ਕਰਨ ਵਾਸਤੇ, ਇਕ ਜੁਧ ਸਮੇਂ ਗੁਰੂ ਜੀ ਖ਼ਾਲਸੇ ਨੂੰ ਛੱਡ ਕੇ ਤੁਰ ਪਏ। ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਕੁਛ ਸਿੱਖਾਂ ਨੇ ਜਾ ਕੇ ਗੁਰੂ ਜੀ ਨੂੰ ਰੋਕਣਾ ਚਾਹਿਆ, ਪਰ ਗੁਰੂ ਜੀ ਉਤਰ ਦੇਣ ਦੀ ਥਾਂ ਅੱਗੇ ਤੁਰੇ ਗਏ। "ਏਕ ਸਿੱਖ ਘੋੜੇ ਸਿਉ ਉਤਰਿ ਕਰਿ ਲਕੀਰ ਚਾਹਿ ਖਟੀ। ਗੁਰੂ ਕੇ ਘੋੜੇ ਕਾ ਨਾਮ ਜਾਨ ਭਾਈ† ਥਾ। ਸਿੱਖ

---

‡ ਸਹੀ ਪਾਠ : "ਦੇਗ ਉ ਤੇਗ ਉ ਫਤਹਿ ਉ ਨੁਸਰਤ ਬੇ-ਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"
ਇਹ ਸਲੋਕ ਬੰਦਾ ਸਿੰਘ ਦੀ ਸ਼ਾਹੀ ਮੋਹਰ ਦਾ ਹੈ।

† ਇਹ ਲੇਖਕ ਦੀ ਭੁੱਲ ਹੈ। 'ਜਾਨ ਭਾਈ' ਗੁਰੂ ਹਰਿਗੋਬਿੰਦ ਸਾਹਿਬ ਦੇ ਘੋੜੇ ਦ ਨਾਮ ਸੀ।

ਕਹਿਆ, "ਭਾਈ, ਜਾਨ ਭਾਈ, ਦੁਹਾਈ ਗੁਰੂ ਕੀ ਹਈ, ਜੇ ਅਗਹਾਂ ਗਇਓ। ਅਗਹ ਜਾਵਹੀ ਨਹੀ।"

ਗੁਰੂ ਜੀ ਘੋੜੇ ਨੂੰ ਅੱਡੀਆਂ ਮਾਰ ਰਹੇ, ਪਰ ਘੋੜਾ ਲਕੀਰ ਟੱਪੇ ਹੀ ਨਾ। ਗੁਰੂ ਜੀ ਨੇ ਫ਼ੁਰਮਾਇਆ, "ਜਾਨਿ ਭਾਈ, ਮੈ ਤੁਹਿ ਜਾਨਤਾ ਹੋਂ, ਜੋ ਤੂ ਪਿਛਲੇ ਜਨਮ ਕਾ ਮਸੰਦ ਹਹਿ। ਤੈਹ ਸਿੱਖਾਂ ਕੇ ਟੁਕੜੇ ਖਾਇ ਹੂਏ ਹਹਿ। ਤੂ ਸਿੱਖਾ ਕਾ ਕਹਿਆ ਕਿਉ ਕਰਿ ਨ ਮਾਨਹਿ।"

ਫਿਰ ਗੁਰੂ ਜੀ ਨੇ ਆਪ ਹੁਕਮ ਦੇ ਕੇ ਹਮਲਾ ਕਰਾਇਆ, ਤਾਂ ਸਿੱਖਾਂ ਦੀ ਜਿੱਤ ਹੋਈ।੩੨।

——

## ਆਗੇ ਸਾਖੀ ਅਉਰ ਤੁਰੀ

ਇਕ ਵਾਰ ਮਾਤਾ ਜੀ (ਮਾਤਾ ਗੁਜਰੀ ਜੀ ?) ਦੇ ਸਰੀਰ ਨੂੰ ਕੁਛ ਕਸ਼ਟ ਹੋਇਆ। ਮਾਤਾ ਜੀ ਨੇ ਮਹਾਰਾਜ ਅੱਗੇ ਬੇਨਤੀ ਕੀਤੀ। ਗੁਰੂ ਜੀ ਨੇ ਫ਼ੁਰਮਾਇਆ, "ਮਾਤਾ ਜੀ, ਸੁਖ ਦੇਵਣ ਵਾਲੇ ਕਉ ਸੁਖ ਮਿਲਦਾ ਹੈ। ਆਪ ਨਿਰੰਕਾਰ ਇਹ ਨੇਤ ਰਚੀ ਹੈ।"

ਗੁਰੂ ਜੀ ਦੇ ਉਪਦੇਸ਼ ਮੁਤਾਬਕ ਮਾਤਾ ਜੀ ਨੇ ਜੱਗ ਕੀਤਾ, ਤਾਂ ਦੇਹ ਅਰੋਗ ਹੋਈ।੩੩।

——

## ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਮਾਇਆ ਸਤਲੁਜ ਵਿਚ ਰੋੜ੍ਹ ਦਿਤੀ, ਸ਼ਾੜੇ ਜਾਣ ਜੋਗ ਸਮਗਰੀ ਜਲਾ ਦਿਤੀ। ਇਕ ਸਿੱਖ ਨੇ ਹੁਕਮ ਦੇ ਉਲਟ ਕਮਾਨ ਦਾ ਇਕ ਚਿੱਲਾ ਚੁਰਾ ਲਿਆ, ਉਸ ਨੂੰ ਸਜ਼ਾ ਦਿਤੀ। (ਭੁੱਖ ਵੱਲੋਂ ਤੰਗੀ) ਇਕ ਸਿੱਖ ਨੂੰ ਦਿਹਾੜੀ ਦਾ ਪੰਜ ਸਰਸਾਹੀ (ਦੋ ਛਟਾਂਕ) ਅੰਨ ਮਿਲਦਾ। ਸਿੱਖ ਪੱਥਰ ਖਾ ਕੇ ਤੇ ਬਿਰਛਾਂ ਦੀਆਂ ਛਿੱਲਾਂ ਖਾ ਕੇ ਲੜਦੇ ਰਹੇ। ਹਜ਼ੂਰ ਨੇ ਕਿਹਾ, "ਮੈਂ ਸਿੱਖਾਂ ਦੀ ਕਲਿਆਣ ਕਰਨੀ ਹੈ, ਇਸ ਵਾਸਤੇ ਪੂਜਾ ਦਾ ਧਾਨ ਨਹੀਂ ਦੇਣਾ।"੩੪।

——

## ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਬਹੁਤ ਪੁੰਨ ਦਾਨ ਕਰਿਆ ਕਰਦਾ ਸੀ। ਉਸਨੇ ਗੁਰੂ ਜੀ ਅੱਗੇ ਬੇਨਤੀ ਕੀਤੀ, ਕਿ ਮੈਨੂੰ ਕੋਈ ਉਪਦੇਸ਼ ਭਰੀ ਸਾਖੀ ਸੁਣਾਉ। ਹਜ਼ੂਰ ਨੇ ਸਾਖੀ ਸੁਣਾਈ। ਕੋਈ ਪੁੰਨੀ ਸੁਰਗਾਂ ਵਿਚ ਗਿਆ, ਤੇ ਸੋਚਣ ਲਗਾ, ਕਿ ਇਹ ਮੇਰੇ ਪੁੰਨ ਦਾ ਫਲ ਹੈ।

ਈਸ਼ਵਰ ਨੇ ਉਸਨੂੰ ਨਰਕਾਂ ਦੇ ਰਾਹ ਤੋਰ ਦਿਤਾ। ਉਸਨੂੰ ਬਹੁਤ ਪਿਆਸ ਲਗੀ। ਈਸ਼ਵਰ ਨੇ ਕਿਹਾ, ਕਿ ਪਾਣੀ ਦੇ ਇਕ ਪਿਆਲੇ ਬਦਲੇ ਸਾਰੇ ਪੁੰਨਾਂ ਦਾ ਫਲ (ਸੁਕ੍ਰਿਤ

ਕਰਮ) ਦੇ ਦੇਹ, ਤਾਂ ਪਾਣੀ ਮਿਲੇਗਾ। ਉਸਨੇ ਸਾਰੇ ਪੁੰਨਾਂ ਬਦਲੇ ਪਾਣੀ ਦਾ ਇਕ ਪਿਆਲਾ ਲਿਆ, ਪਰ ਪਿਆਸ ਫੇਰ ਵੀ ਨਾ ਬੁਝੀ। ਈਸ਼ਵਰ ਨੇ ਕਿਹਾ, ਜੋ ਕਿਸੇ ਨੂੰ ਮਿਲਦਾ ਹੈ, ਮੇਰੀ ਦਇਆ ਕਾਰਨ। ਤੇਰੇ ਸਾਰੇ ਚੰਗੇ ਕਰਮਾਂ ਦੀ ਕੀਮਤ ਇਕ ਪਿਆਲਾ ਪਾਣੀ ਹੈ।

(ਸਿਖਿਆ : ਆਪਣੇ ਨੇਕ ਕਰਮਾਂ ਦਾ ਵੀ ਹੰਕਾਰ ਨਹੀਂ ਕਰਨਾ ਚਾਹੀਦਾ।)੩੫।

---

# ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਜੋੜਾ ਗੁਰੂ ਜੀ ਪਾਸ ਗਿਆ। ਉਸਨੇ ਬੇਨਤੀ ਕੀਤੀ, ਕਿ ਸਾਡਾ ਪੁੱਤਰ ਵਿਆਹ ਨਹੀਂ ਕਰਾਉਂਦਾ। ਗੁਰੂ ਜੀ ਨੇ ਉਸ ਲੜਕੇ ਨੂੰ ਸਮਝਾਇਆ, ਕਿ ਗ੍ਰਿਸਤੀ ਕੇਹੋ ਜੇਹਾ ਹੋਣਾ ਚਾਹੀਦਾ ਹੈ, ਤੇ 'ਅਤੀਤ' ਕੇਹੋ ਜੇਹਾ। (ਪੁਰਾਤਨ ਸਿਖਿਆ ਦਾਇਕ ਕਹਾਣੀਆਂ ਹਨ। ਇਤਿਹਾਸਕ ਨਹੀਂ) ੩੬।

---

# ਆਗੇ ਸਾਖੀ ਅਉਰ ਤੁਰੀ

ਰਬਾਬੀਆਂ ਸਬਦ ਪੜ੍ਹਿਆ। ਸੰਗਤਾਂ ਬੜੀ ਸਿਫਤ ਕੀਤੀ। ਗੁਰੂ ਜੀ ਨੇ ਸਾਖੀ ਸੁਣਾਈ। 'ਕਿਸੇ ਦੀ ਕਹੀ ਖੂਹ ਤੋਂ ਚੋਰੀ ਹੋ ਗਈ। ਸਰਪੰਚ ਨੇ ਸਾਰੇ ਪਿੰਡ ਵਿਚ ਢੰਡੋਰਾ ਫੇਰਿਆ।...ਅੰਤ ਕਹੀ ਢੰਡੋਰੇ ਵਾਲੇ ਦੇ ਘਰੋਂ ਹੀ ਨਿਕਲੀ। ਉਸਨੂੰ ਸਖ਼ਤ ਸਜ਼ਾ ਮਿਲੀ।

(ਸਿਖਿਆ ਹੈ, ਕਿ ਪ੍ਰਚਾਰਕ ਕਥਨੀ ਦਾ ਨਹੀਂ, ਕਰਨੀ ਦਾ ਧਨੀ ਹੋਣਾ ਚਾਹੀਦਾ ਹੈ।) ੩੭।

---

# ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਇਕ ਸੁਨਿਆਰੇ ਕੋਲੋਂ ਜ਼ੇਵਰ ਘੜਵਾਇਆਂ। ਉਸਨੇ ਵਿਚੋਂ ਸੋਨਾ ਚੁਰਾ ਲਿਆ। "ਹੁਕਮੁ ਹੋਆ, ਭਾਈ ਇਨਾਂ ਪੰਜਾਂ ਸਸਿਆਂ ਦਾ ਵਿਸਾਹੁ ਨਹੀਂ ਕਰਨਾ। ਸਸਾ ਸੀਹ, ਸਸਾ ਸਪ, ਸਸਾ ਸਰੀਕ, ਸਸਾ ਸਉਕਣਿ, ਸਸਾ ਸੁਨਿਆਰਾ।"

(ਇਹ ਸੇਵਾ ਦਾਸ ਦੇ ਵਿਚਾਰ ਹਨ। ਸਿੱਖ ਸਿਧਾਂਤ ਅਨਸਾਰ ਹਰ ਇਨਸਾਨ ਨੇਕ ਹੋ ਸਕਦਾ ਹੈ। ਏਥੇ ਜਾਤ ਪਾਤ ਦਾ ਅਸਰ ਨਹੀਂ।) ੩੮।

---

# ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਨੇ ਬਾਣੀ ਦੀ ਤੁਕ (ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰ

ਸੂਰਾ ।) ਗਲਤ ਪੜੀ । 'ਕੈ ਜਾਣੇ' ਦੀ ਥਾਂ 'ਕੇ ਜਾਣੇ' ਪੜ੍ਹੀ । ਅਰਥ ਦਾ ਅਨਰਥ ਹੋ ਗਿਆ । ਗੁਰੂ ਜੀ ਨੇ ਉਸਨੂੰ ਸਜ਼ਾ ਦਿਤੀ । ਤੇ ਸਿੱਖਾਂ ਨੂੰ ਸ਼ੁਧ ਬਾਣੀ ਪੜ੍ਹਨ ਦਾ ਹੁਕਮ ਦਿਤਾ ।੩੯।

---

# ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਕੰਧ ਲਿਪ ਰਿਹਾ ਸੀ । ਗੁਰੂ ਜੀ ਕੋਲ ਦੀ ਲੰਘਣ ਲਗੇ, ਤਾਂ ਗਾਰੇ ਦੀ ਇਕ ਛਿਟ ਗੁਰੂ ਜੀ ਉਪਰ ਆ ਪਈ । ਗੁਰੂ ਜੀ ਨੇ ਕਿਹਾ, 'ਇਸ ਨੂੰ ਇਕ ਧਫਾ ਲਗਾਉ ।' ਹੁਕਮ ਸੁਣਦੇ ਸਾਰੇ ਸਿੱਖ ਉਸ ਉਤੇ ਟੁੱਟ ਪਏ । ਮਾਰ ਮਾਰ ਕੇ ਉਸਨੂੰ ਅਧਮੋਆ ਕਰ ਦਿਤਾ । ਗੁਰੂ ਜੀ ਨੇ ਕਿਹਾ, 'ਹੱਛਾ, ਹੁਣ ਕੋਈ ਸਿੱਖ ਇਸਨੂੰ ਕੰਨਿਆਂ ਦਾ ਰਿਸ਼ਤਾ ਦੇਵੇ ।' ਤਾਂ ਸਾਰੇ ਚੁੱਪ ਹੋ ਗਏ ।

ਗੁਰੂ ਜੀ ਨੇ ਫ਼ੁਰਮਾਇਆ, 'ਸੌਖਾ ਹੁਕਮ ਮੰਨਦੇ ਹੋ, ਪਰ ਔਖਾ ਨਹੀਂ । ਇਹ ਮਨਮਤ ਹੈ ।' ੪੦।

---

# ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਸਿੱਖਾਂ ਨੂੰ ਪੁਛਿਆ, ਕਬੀਰ ਭਗਤ ਸਮੇਂ ਬਾਦਸ਼ਾਹ ਕੌਣ ਸੀ । ਕੋਈ ਨਾ ਦੱਸ ਸਕਿਆ । ਤਾਂ ਮਹਾਰਾਜ ਨੇ ਫ਼ੁਰਮਾਇਆ,'ਬਾਦਸ਼ਾਹਾਂ ਦੇ ਨਾਮ ਭੁੱਲ ਜਾਂਦੇ ਹਨ, ਪਰ ਭਜਨ ਵਾਲਿਆਂ ਦੇ ਯਾਦ ਰਹਿੰਦੇ ਹਨ ।' ੪੧।

---

# ਆਗੇ ਸਾਖੀ ਅਉਰ ਤੁਰੀ

ਗੁਰਦੇਵ ਨੇ ਫ਼ੁਰਮਾਇਆ, ਬਲਦ (ਧਉਲ) ਜਾਂ ਸੇਸ ਨਾਗ ਦੇ ਆਸਰੇ ਧਰਤੀ ਨਹੀਂ ਖਲੀ, 'ਸਚ' ਦੇ ਆਸਰੇ ਖਲੀ ਹੈ ।੪੨।

---

# ਆਗੇ ਸਾਖੀ ਅਉਰ ਤੁਰੀ

ਗੁਰਦੇਵ ਨੇ ਜੱਗ ਕੀਤਾ । ਮਾਸ ਖਾਣ ਵਾਲੇ ਨੂੰ ਮੋਹਰ ਤੇ ਖੀਰ ਖਾਣ ਵਾਲੇ ਨੂੰ ਰੁਪਇਆ ਦੱਛਣਾ ਮਿਲੇਗੀ । ਮੋਹਰ ਦੇ ਲਾਲਚ ਨੂੰ ਬਹੁਤੇ ਬ੍ਰਹਮਣ ਮਾਸ ਖਾਣ ਜਾ ਬੈਠੇ । ਗੁਰਦੇਵ ਨੇ ਕਿਹਾ, 'ਇਹ ਬ੍ਰਹਮਣ ਨਹੀਂ ।' ਸੋ ਖੀਰ ਖਾਣ ਵਾਲਿਆਂ ਨੂੰ ਮੋਹਰ ਤੇ ਮਾਸ ਵਾਲਿਆਂ ਨੂੰ ਰੁਪਇਆ ਮਿਲਿਆ ।੪੩।

---

## ਆਗੇ ਸਾਖੀ ਅਉਰ ਤੁਰੀ

ਰਬਾਬੀਆਂ ਗੋਪੀ ਚੰਦ ਦਾ ਵੈਰਾਗ ਗਾਵਿਆ। ਸਿਖਾਂ ਇਤਿਰਾਜ਼ ਕੀਤਾ। ਤਾਂ ਗੁਰੂ ਜੀ ਨੇ ਸਮਝਾਇਆ, ਕਿ ਕਰਨੀ ਵਾਲਿਆਂ ਦਾ ਜੱਸ ਗਾਉਣਾ ਮਾੜਾ ਨਹੀਂ ।੪੪।

---

## ਆਗੇ ਸਾਖੀ ਅਉਰ ਤੁਰੀ

ਇਕ ਸਿੱਖ ਨੇ ਦੂਸਰੇ ਤੋਂ ਪੈਸੇ ਲੈਣੇ ਸਨ। ਦੂਸਰਾ ਦੇਵੇ ਨਾ। ਸਗੋਂ ਅੱਗੋਂ ਪ੍ਰਮਾਣ ਦੇਵੇ, 'ਲੇਖਾ ਕੋਇ ਨ ਪੁਛਈ ਜੇ ਹਰਿ ਬਖਸਿੰਦਾ*।'

ਕੋਲੋਂ ਗੁਰੂ ਜੀ ਨੇ ਤੁਕ ਪੜ੍ਹੀ,

"ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ।"‡

ਸੁਭ ਮਾਰਗ ਬਿਨਾ ਛੁਟਕਾਰਾ ਨਹੀਂ ।੪੫।

---

## ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਸ਼ੇਰ ਦਾ ਸ਼ਕਾਰ ਤਲਵਾਰ ਨਾਲ ਕੀਤਾ। ਤੇ ਫਿਰ ਫ਼ੁਰਮਾਇਆ, "ਇਹ ਸ਼ੇਰ ਬੜਾ ਸੂਰਬੀਰ ਸੀ। ਪੂਰਬ ਜਨਮ ਕਾ ਪਾਂਡਾ ਸੀ।" ੪੬।

---

## ਆਗੇ ਸਾਖੀ ਅਉਰ ਤੁਰੀ

ਗੁਰੂ ਜੀ ਨੇ ਦਾਦੂ ਦੁਆਰੇ ਤੀਰ ਨਾਲ ਨਮਸਕਾਰ ਕੀਤੀ, ਤਾਂ ਸਿੱਖਾਂ ਗੁਰੂ ਜੀ ਨੂੰ ਵੀ ਤਨਖਾਹ ਲਾਈ ।੪੭।

---

## ਆਗੇ ਸਾਖੀ ਅਉਰ ਤੁਰੀ

ਸਿੱਖਾਂ ਪੁਛਿਆ, ਕਿ ਸੰਤ ਪੁਰਸ਼ ਗ੍ਰਿਸਤ ਵਿਚ ਉਦਾਸ ਕਿਵੇਂ ਰਹਿੰਦੇ ਹਨ। ਤਾਂ ਉਤਰ ਮਿਲਿਆ, ਉਹ ਸੰਸਾਰ ਨੂੰ ਸੁਪਨੇ ਸਮਾਨ ਸਮਝਦੇ ਹਨ ।੪੮।

---

## ਆਗੇ ਸਾਖੀ ਅਉਰ ਤੁਰੀ

ਇਕ ਵਾਰ ਸਿੱਖਾਂ ਪੁਛਿਆ, "ਹਿੰਦੂ ਅੰਨ੍ਹਾ, ਤੁਰਕੂ ਕਾਣਾ, ਦੋਨੋ ਤੇ ਗਿਆਨੀ

---

* ਸਹੀ ਪਾਠ : 'ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ।'

‡ ਸਹੀ ਪਾਠ : 'ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।'

ਸਿਆਣਾ।" ਦਾ ਕੀ ਅਰਥ ਹੈ।

ਗੁਰੂ ਜੀ ਨੇ ਫੁਰਮਾਇਆ, ਮੁਸਲਮਾਨ ਮਿਲ ਬੈਠਦੇ ਹਨ, ਤਾਂ ਵੱਡਿਆਂ ਦੀਆਂ ਕਰਨੀਆਂ ਯਾਦ ਕਰਕੇ ਵੈਰਾਗ ਕਰਦੇ ਹਨ, ਰੋਂਦੇ ਹਨ। ਪਰ ਹਿੰਦੂ ਕ੍ਰਿਸ਼ਨ ਲੀਲ੍ਹਾ ਵਿਚ ਮਨ ਦੀ ਚੰਚਲਤਾ ਪੇਸ਼ ਕਰਦੇ ਹਨ। "ਗੋਪੀਅਨ ਸਾਥਿ ਜੋ ਕਿਸਨ ਕਲੋਲ ਕੀਏ ਹਹਿ। ਉਨਹੀ ਕਲੋਲਹੁ ਕਾ ਬਖਿਆਨ ਕਰਿ ਕਰਿ ਸੁਨਾਵਤੇ ਹਹਿ।...ਉਨਹੀ ਕਲੋਲਹੁ ਕੇ ਬਿਸ਼ਨ ਪਦੇ ਗਾਵਤੇ ਹਹਿ। ਜੋ ਲਜਾ ਕੇ ਕਾਰਣ ਹਹਿ।..... ਸੁੰਦਰ ਲੜਿਕਿਅਹੁ ਕਉ ਭੂਖਨ ਅਰ ਬਸਤ੍ਰ ਪਹਿਰਾਇ ਕਰਿ ਨਚਾਵਤੇ ਹਹਿ।...ਇਸਤ੍ਰੀਆਂ ਕਉ ਗੋਪੀਆ ਮਾਨ ਕਰਿ ਤਿਨ ਵਿਖੇ ਨਿਹਸੰਕ ਹੋਇ ਬਿਚਰਤੇ ਹਹਿ। ਅਰ ਕਹਤੇ ਹਹਿ, ਹਮ ਪਰਮੇਸਰ ਕੀ ਭਗਤਿ ਕਰਤੇ ਹਹਿ।" ੪੯।

(ਬਹੁਤ ਸਾਰੀਆਂ ਪਰਚੀਆਂ ਵਿਚ ਅਜੇਹੀਆਂ ਸਿਖਿਆਦਾਇਕ ਸਾਖੀਆਂ ਹੀ ਹਨ। ਇਹਨਾਂ ਦੀ ਇਤਿਹਾਸਕ ਕੀਮਤ ਕੋਈ ਨਹੀਂ। ਹੁਣ ਆਖ਼ਰੀ ਪਰਚੀ ਸੁਣੋ।)

---

# ਆਗੇ ਸਾਖੀ ਅਉਰ ਤੁਰੀ

"ਏਕ ਚੰਦੂ ਖਤ੍ਰੀ ਜਾਤਿ ਕਾ ਸਾਹੀਆ ਲਾਹੌਰ ਵਸਨੀਕ ਅਰੁ ਬਾਦਿਸਾਹ ਕਾ ਦੀਵਾਨ।" ਉਸਦੀ ਕੰਨਿਆਂ ਦਾ ਰਿਸ਼ਤਾ ਗੁਰੂ ਅਰਜਨ ਦੇਵ ਜੀ ਨੇ ਪਰਵਾਨ ਨਾ ਕੀਤਾ। "ਤਬ ਉਸ ਬਾਦਸਾਹ ਕੇ ਆਗੇ ਚੁਗਲੀ ਕਰਕੇ ਪਾਚਵੀ ਪਾਤਿਸਾਹੀ ਸਾਥ ਤਾਦੀ ਕਰਵਾਈ, ਫੇਰ ਛੇਹਵੀ ਪਾਤਸਾਹੀ ਉਪਰਿ ਭੀ ਚੁਗਲੀ ਕਰਤਾ ਰਹਿਆ।"

ਉਸਦੀਆਂ ਚੁਗਲੀਆਂ ਸੁਣ ਕੇ ਬਾਦਸਾਹ ਨੇ ਛੇਵੇਂ ਗੁਰੂ ਜੀ ਉਪਰ ਫੌਜ ਦੀ ਚੜ੍ਹਾਈ ਦਾ ਹੁਕਮ ਦਿਤਾ।

(ਪੈਂਦੇ ਖ਼ਾਨ ਬਾਰੇ) "ਪੈਦਾਖਾਨ ਪਠਾਨ ਸੋਲਹ ਹਜ਼ਾਰ ਘੋੜੇ ਕਾ ਬਿਰਾਦਰੀ ਦਾਰ ਸੀ। ਬਾਦਸਾਹ ਕੀ ਚਾਕਰੀ ਕਰਦਾ ਸੀ।.. ਛਿਹਵੀ ਪਾਤਸ਼ਾਹੀ ਕਾ ਦਰਸਨ ਵੀ ਉਸ ਕੀਆ ਹੂਆ ਥਾ। ਗੁਰੂ ਜੀ ਸਰੀਰ ਕਰਕੇ ਭੀ ਬਹੁਤ ਸੁੰਦਰ ਥੇ। ਸਭ ਮੁਸਦੀ ਦੀਵਾਨ ਦਰਸ਼ਨ ਕਰਣ ਕੇ ਬਹਾਨੇ ਗੁਰੂ ਜੀ ਕੇ ਸਰੀਰ ਕਉ ਦੇਖਿ ਜਾਤੇ ਥੇ।"

ਗੁਰੂ ਜੀ ਉਸ ਸਮੇਂ ਸੋਲਾਂ ਬਰਸਾਂ ਦੇ ਸਨ, ਜਾਂ ਪੈਂਦੇ ਖ਼ਾਨ ਕਰਤਾਰਪੁਰ ਚੜ੍ਹ ਆਇਆ।

(ਲੇਖਕ ਦੀ ਭੁੱਲ ਹੈ। ਕਰਤਾਰ ਪੁਰ ਦਾ ਜੁੱਧ ੧੬੯੧ ਬਿ. ਵਿਚ ਹੋਇਆ ਹੈ। ਗੁਰੂ ਹਰਿਗੋਬਿੰਦ ਸਾਹਿਬ ਦੀ ਉਮਰ ਉਸ ਵੇਲੇ ੩੯ ਬਰਸ ਦੀ ਸੀ। ਪੈਂਦੇ ਖ਼ਾਨ ਪਹਿਲਾਂ ਗੁਰੂ ਮਹਾਰਾਜ ਪਾਸ ਨੌਕਰ ਰਿਹਾ ਸੀ।)

(ਪੈਂਦੇ ਖ਼ਾਨ ਬਾਰੇ) "ਪੈਦਾਖਾਨ ਬੜਾ ਸੂਰਬੀਰ ਥਾ। ਦਸ ਸੇਰ ਕਚੇ ਅਨਾਜ ਖਾਇ ਜਾਤਾ ਥਾ। ਅਰ ਰੁਪਈਏ ਕੇ ਅਖਰ ਅੰਗੂਠ ਸਿਉ ਮਰਦਾਨ ਕਰ ਛੋਡਤਾ ਥਾਂ।"

(ਦਵੰਦਵ ਯੁਧ) ਪਹਿਲਾਂ ਪੈਂਦੇ ਖ਼ਾਨ ਨੇ ਗੁਰੂ ਜੀ ਉਤੇ ਤਿੰਨ ਤੀਰ ਚਲਾਏ। ਇਕ ਤੀਰ ਗੁਰੂ ਜੀ ਦੇ ਸਜੇ ਕੰਨ ਕੋਲਦੀ, ਇਕ ਖੱਬੇ ਕੰਨ ਕੋਲ ਦੀ ਨਿਕਲ ਗਿਆ,

ਤੇ ਤੀਸਰਾ ਸਿਰ ਉਪਰ ਵਾਲੇ ਸ਼ਾਲ ਵਿਚ ਲਗਾ। ਦਸਤਾਰ ਕਾਇਮ ਰਹੀ।

ਪੈਂਦੇ ਖ਼ਾਨ ਲੋਹੇ ਵਿਚ ਮੜ੍ਹਿਆ ਹੋਇਆ ਸੀ। ਗੁਰੂ ਜੀ ਨੇ ਕੰਨ ਵਿਚ ਤੀਰ ਮਾਰਿਆ, ਜੋ ਸਿਰ ਵਿਚਦੀ ਨਿਕਲ ਗਿਆ। ਪੈਂਦੇ ਖ਼ਾਨ ਡਿੱਗ ਪਿਆ। ਗੁਰੂ ਜੀ ਨੇ ਤਲਵਾਰ ਨਾਲ ਪੈਂਦੇ ਖ਼ਾਨ ਦਾ ਸਿਰ ਵਢ ਲਿਆ।

ਪੈਂਦੇ ਖ਼ਾਨ ਦਾ ਪੁੱਤਰ ਵੀ ਜੰਗ ਵਿਚ ਮਾਰਿਆ ਗਿਆ। ਸਿੱਖਾਂ ਨੇ ਹਮਲਾ ਕਰਕੇ ਪਠਾਣ ਮਾਰ ਭਜਾਏ।

(ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਇਸ ਯੁੱਧ ਦਾ ਵਰਨਣ ਹੋਰ ਢੰਗ ਨਾਲ ਹੈ।)

"ਫੇਰਿ ਉਸੀ ਪੈਂਦਾਖ਼ਾਨ ਕਾ ਪੋਤਾ ਪੂਰਬ ਦੇਸ ਕੇ ਕਿਸੀ ਅਸਥਾਨ ਦਸਵੇ ਪਾਤਿਸਾਹ ਕਉ ਮਿਲਿਆ।"

ਗੁਰੂ ਜੀ ਨੇ ਉਸਦਾ ਬੜਾ ਆਦਰ ਕੀਤਾ, ਤੇ ਰੋਜ਼ੀਨਾ ਲਾ ਦਿਤਾ। ਨਿਤ ਨਿਤ ਉਹ ਪਠਾਣ ਮਿਲਦਾ, ਤੇ ਗੁਰੂ ਜੀ ਉਸਨੂੰ ਤਾਹਨੇ ਦੇਂਦੇ, ਕਿ ਜੋ ਪਿਉ ਦਾਦੇ ਦਾ ਬਦਲਾ ਨਾ ਲਵੇ, ਉਹ ਆਪਣੇ ਪਿਤਾ ਦੀ ਅੰਸ ਨਹੀਂ।

ਇਕ ਦਿਨ ਇਕ ਸਿੱਖ ਨੇ ਬੜੀ ਵਧੀਆ ਕਟਾਰ ਭੇਟ ਕੀਤੀ। ਗੁਰੂ ਜੀ ਨੇ ਉਸ ਪਠਾਣ ਨੂੰ ਕੋਲ ਬਿਠਾ ਕੇ ਕਿਹਾ, "ਤੇ ਕਟਾਰ ਕਉ ਮਿਆਨ ਤੇ ਕਾਢਿ ਕਰਿ ਪਠਾਣ ਕੇ ਹਾਥਿ ਫੜਾਇਆ। ਫਿਰ ਪਠਾਣ ਪਾਸਹੁ ਪੁਛਿਆ। ਜੋ ਫਲਾਨੇ ਖਾਂ, ਇਹਿ ਕੇਤੇ ਕਟਾਰ ਮਾਰੀਅਹਿ ਤਬ ਮਾਨੁਖ ਮਰੇ। ਤਬ ਪਠਾਣ ਕਹਿਆ, ਜੀ ਗੁਰੂ ਜੀ ਜਉ ਕਾਰਿ ਆਇ ਜਾਵੈ ਤਬ ਏਕ ਹੀ ਮਾਰੇ ਛਡੇ।"

(ਅੱਗੇ ਸੁਣੋ।)

"ਫੇਰਿ ਪਠਾਨ ਕੀ ਓਰ ਮੁਖ ਕਰਕੈ ਕਹਣੇ ਲਾਗੇ, ਜੋ ਫਲਾਨੇ ਖਾਂ, ਜਿਸਨੇ ਤੇਰਾ ਬਾਪ ਮਾਰਿਆ ਹੋਇ, ਅਰ ਦਾਦਾ ਮਾਰਿਆ ਹੋਇ, ਅਰ ਉਹ ਹਾਜਰ ਹੋਇ, ਅਰ ਤੇਰਾ ਹਾਥਿ ਐਸਾ ਕਟਾਰ ਹੋਇ, ਅਰ ਖੂਬ ਜੁਆਨ ਹੋ ਕਰਿ ਅਰੁ ਪਠਾਣ ਕਾ ਬੇਟਾ ਹੋ ਕਰਿ ਆਪਣੇ ਪਿਉ ਦਾਦੇ ਕਾ ਬੈਰ ਨ ਲੇਵੈ ਤਬ ਥੂਕ ਆਈ ਹੈ। ਉਹ ਪਠਾਣ ਕਾ ਫਲ ਨਾਹੀ ਕਿਸੀ ਅਵਰੁ ਕਾ ਫਲ ਹੈ। ਐਸੀਆ ਬਾਤਾਂ ਕਹਿ ਕਰਿ ਫਿਰ ਅਖੀਆ ਮੰਟ ਛੋਡੀਆ। ਛਤ੍ਰਧਾਰ ਕੀਆ ਪਿਣਕਾ ਲੇਵਨੇ ਲਾਗੇ। ਤਬ ਪਠਾਣ ਕਉ ਵੇਲਾ ਹਾਥਿ ਆਇਆ। ਪਠਾਣ ਗੁਰੂ ਜੀ ਕੇ ਉਦਰ ਮਹਿ ਕਟਾਰ ਚਲਾਇਆ। ਤੀਨਿ ਬੇਰਿ ਤੁਰਤੁ ਤੁਰਤੁ ਚਲਾਇ ਲੀਆ। ਫਿਰ ਉਠਿ ਦਉੜਿਆ। ਤਬ ਗੁਰੂ ਜੀ ਪਠਾਣ ਕਉ ਪਕੜਿ ਲੀਆ। ਹੁਕਮ ਹੋਆ; ਤੈ ਅਪਨੀ ਵਾਰੀ ਤਉ ਲੈ ਲੀਨੀ ਹੈ ਕਿਉ। ਅਬ ਮੇਰੀ ਵਾਰੀ ਦੇ ਜਾਹੁ। ਤਬ ਪਠਾਣ ਕਉ ਗੁਰੂ ਬਾਬੇ ਹੁਕਮੁ ਸਤਿ ਕਰਿ ਛੋਡਿਆ।"

(ਪਤਾ ਨਹੀਂ, ਇਹ ਕਹਾਣੀ ਘੜਨ ਵਾਲੇ ਨੇ ਕਿਸ ਮਨੋਰਥ ਨਾਲ ਘੜੀ ਹੈ। ਪਿਛੋਂ ਲੇਖਕ ਅੱਖਾਂ ਮੀਟ ਕੇ ਉਸਦੇ ਮਗਰ ਤੁਰੇ ਗਏ ਹਨ। ਇਸ ਤਰਾਂ ਉਹਨਾਂ ਅਗਿਆਨਤਾ ਵੱਸ, ਜਾਂ ਗਿਣਮਿਥ ਕੇ ਗੁਰੂ ਜੀ ਨੂੰ ਆਤਮ-ਘਾਤੀ ਸਿੱਧ ਕਰਨ ਦਾ ਪਾਪ ਕੀਤਾ ਹੈ। ਉਹ ਧੋਖੇ ਨਾਲ ਵਾਰ ਕਰਨ ਵਾਲਾ ਪਠਾਣ ਪੈਂਦੇ ਖ਼ਾਨ ਦੀ ਅੰਸ

ਵਿਚੋਂ ਨਹੀਂ ਸੀ। ਵਜ਼ੀਰ ਖ਼ਾਨ ਗਵਰਨਰ ਸਰਹਿੰਦ ਨੇ ਰਿਸ਼ਵਤ ਦੇ ਕੇ ਉਸਨੂੰ ਭੇਜਿਆ ਸੀ। [ਵੇਖੋ, ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ] ਫਿਰ ਲੇਖਕ ਮਹਾਰਾਜ ਨੂੰ ਅਫ਼ੀਮ ਦੇ ਨਸ਼ਈ ਵੀ ਸਾਬਤ ਕਰਦੇ ਹਨ। ਬਹੁਤ ਵੱਡਾ ਅਨਰਥ ਹੈ।)

ਖ਼ਬਰ ਸੁਣ ਕੇ ਬਹਾਦਰ ਸ਼ਾਹ ਨੇ ਆਪਣੇ ਹਕੀਮ ਭੇਜੇ। ਉਹਨਾਂ ਦੇ ਇਲਾਜ ਨਾਲ ਗੁਰੂ ਜੀ ਅਠਵੇਂ ਦਿਨ ਠੀਕ ਹੋ ਗਏ।

"ਸਰੀਰ ਆਛਾ ਹੋਇ ਗਇਆ। ਪਰ ਸਰੀਰ ਛੋਡਣ ਕਾ ਕਾਰਣ ਜੋ ਕਰਨਾ ਸੀ। ਫੇਰਿ ਜ਼ੋਰ ਲਾਇ ਕਰਿ ਨਿਸਾਣਾ ਚੁਣਿਆ। ਅਲੇ ਫਟ ਫੇਰਿ ਫਾੜ ਛਡੇ।...ਅਰੁ ਅਸਵਾਰੇ ਕਰਣ ਕੀ ਸੁਰਤਿ ਰਾਖਤੇ ਥੇ।"

(ਲੇਖਕ ਕਹਿੰਦਾ ਹੈ) ਫਿਰ ਗੁਰੂ ਜੀ ਪਾਲਕੀ ਵਿਚ ਬਹਿ ਕੇ ਨਦੇੜ, ਅਬਚਲ ਨਗਰ ਆਏ। (ਲੇਖਕ ਪੂਰਬ ਦੇਸ ਲਿਖਦਾ ਹੈ। ਨਦੇੜ ਪੂਰਬ ਵਿਚ ਨਹੀਂ, ਦੱਖਣ ਵਿਚ ਹੈ।)

(ਅੱਗੇ ਨਦੇੜ ਦੀ ਸਿਫ਼ਤ ਹੈ। ਇਹ ਦੇਵਤਿਆਂ ਦਾ ਘਰ ਹੈ।)

ਅੰਤ ਸਮੇਂ ਸਿੱਖਾਂ ਪੁਛਿਆ, ਤਾ "ਹੁਕਮੁ ਹੋਆ, ਖਾਲਸੇ ਕਉ ਮੈਂ ਅਕਾਲ ਕੀ ਗੋਦ ਮਹਿ ਬਸਾਇਆ ਹੈ।"

(ਫਿਰ) "ਅਪਨੇ ਹਜ਼ੂਰਿ ਚਿਖਾ ਜੁੜਾਈ। ਜਬ ਚਿਖਾ ਜੁੜ ਰਹੀ ਤਬ ਊਪਰਿ ਚੜ੍ਹ ਗਏ। ਜਾਇ ਕਰਿ ਉਪਰਿ ਚਉਕੜੀ ਮਾਰਿ ਬੈਠੇ। ਅਰੁ ਜੋਤੀ ਮਹਿ ਜੋਤਿ ਸਮਾਣੇ।"

ਫ਼ਿਰ ਸਿੱਖਾਂ ਸਸਕਾਰ ਕਰ ਦਿਤਾ।

"ਜਬ ਚਿਖਾ ਜਲ ਕਰਿ ਭਸਮ ਹੋਈ, ਤਤ ਨ ਕੋਊ ਪਤਾ ਸਰੀਰ ਕਾ ਨਿਕਸਿਆ, ਨ ਕੋਉ ਪਤਾ ਸਸਤਹ ਕਾ ਨਿਕਸਿਆ। ਸਭ ਕਿਸੇ ਇਉ ਜਾਨਿਆ ਜੋ ਗੁਰੂ ਬਾਬਾ ਸਣ ਦੇਹ ਚਲਤਾ ਰਹਿਆ ਹੈ।"

(ਇਸ ਅੰਧ-ਵਿਸ਼ਵਾਸ ਨੇ, ਕਿ ਗੁਰੂ ਜੀ ਸਣ-ਦੇਹ ਚਲੇ ਗਏ ਹਨ, ਇਤਿਹਾਸ ਨੂੰ ਇਕ ਕਲਪਤ ਕਹਾਣੀ ਬਣਾ ਕੇ ਧਰ ਦਿਤਾ ਹੈ। ਸਚਾਈ ਤੋਂ ਬਹੁਤ ਦੂਰ। ਅੱਜ ਦਾ ਵਿਕਸਤ ਮਨੁੱਖ ਇਸ ਉਤੇ ਇਤਬਾਰ ਨਹੀਂ ਕਰੇਗਾ। ਅੱਜ ਲੋੜ ਹੈ ਸੁਲਝੇ ਹਏ ਇਤਿਹਾਸ ਦੀ।)

(ਅੰਤ ਵਿਚ ਇਹ ਸਤਰਾਂ ਹਨ :)

"ਸੇਵਾ ਦਾਸ ਉਦਾਸ ਕੀਨੀ ਪਰਚਰੀ।
ਗੁਰੂ ਉਸਤਤ ਕੀ ਪੋਥੀ ਪ੍ਰੇਮ ਕੇਸਰ ਚਰਚਰੀ।
ਗੁਰੂ ਉਸਤਤ ਬੇਅੰਤ, ਅਗਮ ਅਪਾਰ ਜੀ।
ਕਛੁ ਅਪਨੇ ਭਲੇ ਕਉ ਕੀਨੀ ਛੁਦ੍ਰ ਉਚਾਰ ਜੀ।
ਇਤ ਪਰਚੀ ਗੁਰੂ ਗੋਬਿੰਦ ਸਿਘ ਜੀ ਕੀ ਸੰਪੂਰਣੰ ਸਮਾਪਤੰ।
ਸਾਖੀਆ ਪੰਜਾਹ ਹੋਇ ਚੁਕੀਆ। ਪਰਚੀ ਇਕ ਏਕ ਹੋਇ ਚੁਕੀ।੧।
ਪੜਿ ਸੁਨਿ ਮਨ ਸਮਝਾਈਐ ਸੰਤ ਜਨਾ ਕੋ ਭੇਦ।
ਹੋਇ ਮੁਕਤ ਸੰਸਾਰ ਤੇ ਕਬਹੂ ਨ ਪਾਵੈ ਖੇਦੁ।

# ਗੁਰ ਪ੍ਰਣਾਲੀਆਂ

ਇਸ ਨਾਮ ਦੀਆਂ ਦੋ ਪੁਸਤਕਾਂ ਮੇਰੇ ਸਾਮ੍ਹਣੇ ਹਨ। ਇਕ "ਸਿੱਖ ਹਿਸਟਰੀ ਸੋਸਾਇਟੀ ਅੰਮ੍ਰਿਤਸਰ" ਦੀ ਛਪੀ ਹੋਈ ਹੈ। ਉਸ ਵਿਚ ਛੇ ਪ੍ਰਣਾਲੀਆਂ ਹਨ।

ਦੂਸਰੀ "ਸਿੱਖ ਇਤਿਹਾਸ ਰੀਸਰਚ ਬੋਰਡ" (ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ) ੧੯੭੭ ਈ. ਵਿਚ ਛਾਪੀ ਗਈ ਹੈ। ਇਹ ਭਾਈ ਸਾਹਿਬ ਰਣਧੀਰ ਸਿੰਘ (ਰੀਸਰਚ ਸਕਾਲਰ ਸ਼੍ਰੋਮਣੀ ਕਮੇਟੀ) ਨੇ ਬੜੀ ਮਿਹਨਤ ਨਾਲ ਆਡਿੱਟ ਕੀਤੀ ਹੈ। ਇਸ ਵਿਚ ਦੱਸ ਪ੍ਰਣਾਲੀਆਂ ਹਨ।

ਪਹਿਲੀ ਪੁਸਤਕ ਵਾਲੀਆਂ ਛੀਏ, ਦੂਸਰੀ ਵਿਚ ਨੰਬਰ ੧, ੨, ੫, ੬, ੭ ਤੇ ੧੦ ਉਤੇ ਦਰਜ ਹਨ। ਬਾਕੀ ਚਾਰ ਪਹਿਲੀ ਪੁਸਤਕ ਵਿਚ ਨਹੀਂ।

ਸਭ ਤੋਂ ਪ੍ਰਸਿਧ ਗੁਰਪ੍ਰਣਾਲੀ ਕੇਸਰ ਸਿੰਘ ਛਿੱਬਰ ਵਾਲੀ ਹੈ। "ਸਿੱਖ ਇਤਿਹਾਸ ਦੇ ਸੋਮੇ' ਪਹਿਲਾ ਭਾਗ ਵਿਚ ਕੇਸਰ ਸਿੰਘ ਛਿੱਬਰ ਦੀ ਰਚਨਾ "ਬੰਸਾਵਲੀ ਨਾਮਾ" ਵਿਸਥਾਰ ਨਾਲ ਦੇ ਚੁਕੇ ਹਾਂ। ਇਹ ਗੁਰ ਪ੍ਰਣਾਲੀ ਓਸੇ ਦਾ ਸੰਖੇਪ ਰੂਪ ਹੈ। ਇਸ ਵਾਸਤੇ ਇਸ ਪੁਸਤਕ ਵਿਚ ਨਹੀਂ ਦਿਤੀ।

ਭਾਈ ਰਣਧੀਰ ਸਿੰਘ ਵਾਲੀ ਪੁਸਤਕ ਵਿਚ ਦਰਜ ਗੁਰਪ੍ਰਣਾਲੀ ਨੰਬਰ ੩, ਦਾ ਪਹਿਲਾ ਸਫ਼ਾ ਹੈ ਨਹੀਂ। ਉਹ ਅਸੀਂ ਅਖ਼ੀਰ ਉਤੇ ਦੇ ਰਹੇ ਹਾਂ।

ਗੁਰ ਪ੍ਰਣਾਲੀਆਂ ਵਿਚ ਗੁਰੂ ਸਾਹਿਬਾਨ ਦੇ ਪ੍ਰਗਟ ਹੋਣ ਤੇ ਜੋਤੀ ਜੋਤਿ ਸਮਾਉਣ ਆਦਿ ਦੀਆਂ ਤਾਰੀਖ਼ਾਂ ਹਨ। ਪਰ ਉਹ ਆਪਸ ਵਿਚ ਨਹੀਂ ਮਿਲਦੀਆਂ। ਪਾਠਕਾਂ ਦੀ ਗਿਆਤ ਲਈ ਉਹ ਅਸੀਂ ਸੰਖੇਪ ਰੂਪ ਵਿਚ ਦੇ ਰਹੇ ਹਾਂ।

ਅੰਤ ਵਿਚ ਜੋ ਤਾਰੀਖ਼ਾਂ ਮੈਂ ਸਹੀ ਮੰਨੀਆਂ ਹਨ, ਉਹ ਵੀ ਦੇ ਦਿਤੀਆਂ ਹਨ।

# ਗੁਰ ਬੰਸਾਵਲੀ (੧)

ਕਰਤਾ ਕਵੀ ਸੌਂਧਾ ਸਿੰਘ

(ਸੌਂਧਾ ਸਿੰਘ, ਸੰਧੂ ਜੱਟ, ਪਿੰਡ ਕਾਲੇ—ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਪਾਸ—ਦਾ ਰਹਿਣ ਵਾਲਾ ਸੀ। ਇਹ ਪੁਸਤਕ ਉਸਨੇ ੧੯੬੪-੬੫ ਬਿ. ਵਿਚ ਲਿਖੀ।

(ਆਰੰਭ ਇਉਂ ਹੈ।)

"ਅਥ ਗੁਰਪ੍ਰਣਾਲੀ ਲਿਖਯਤੇ

"ਗੁਰੁ ਨਾਨਕ, ਅੰਗਦ, ਅਮਰ, ਰਾਮਦਾਸ, ਅਰਜੁਨੋ।
ਹਰਿਗੋਬਿੰਦ, ਹਰਿ ਰਾਇ, ਕ੍ਰਿਸ਼ਨ, ਤੇਗ ਬਹਾਦੁਰਿ ਨਮੋ।੧।
ਦੂਖ-ਬਿਨਾਸਨ ਭਵ ਹਰਨ, ਸਗਲ ਗੁਰਨ ਕੋ ਜਾਪੁ।
ਗੋਬਿੰਦ ਸਿੰਘ ਗੁਰ ਕੋ ਨਮੋ, ਜਾ ਕੋ ਬਡ ਪ੍ਰਤਾਪੁ।।"

(ਗੁਰੂ ਨਾਨਕ ਦੇਵ ਜੀ ਬਾਰੇ)

"ਬੇਦੀ ਕੁਲਿ, ਕਾਲੂ ਪਿਤਾ, ਮਾਤਾ ਤ੍ਰਿਪਰੋ ਤਾਸ।
ਨਾਨਕ ਘੁੱਮੀ ਪਤਿ, ਸੁਤ ਸ੍ਰੀ ਚੰਦੁ, ਲਖਮੀਦਾਸੁ।੬।"

(ਇਹ ਦੋਹਾ 'ਮਹਿਮਾ ਪ੍ਰਕਾਸ਼' ਨਾਲ ਹੂ-ਬਹੂ ਮਿਲਦਾ ਹੈ। ਵੇਖੋ:

"ਬੇਦੀ ਕੁਲਿ, ਕਾਲੂ ਪਿਤਾ, ਮਾਤਾ ਤਿਪਰੋ ਤਾਸ।
ਗੁਰੁ ਨਾਨਕ ਘੁੱਮੀ ਪਤੇ, ਸੁਤ ਸ੍ਰੀ ਚੰਦ, ਲਖਮੀ ਦਾਸ।੪੬।")

(ਉਮਰ ਤੇ ਜੋਤੀ ਜੋਤਿ ਸਮਾਉਣ ਦੀ ਤਾਰੀਖ਼)

"ਸੱਤਰ ਬਰਸ ਅਰੁ ਸਾਤ ਦਿਨ, ਮਾਸ ਪਾਂਚ ਹੈ ਜੋਇ।
ਕੀਯੋ ਰਾਜ ਨਾਨਕ ਗੁਰੂ, ਭਗਤਿ ਗਯਾਨ ਜੁਤ ਹੋਇ।੭।
ਪੰਦ੍ਰਾਂ ਸੈ ਛਿੱਨਵੇਂ ਬਰਖ, ਸੰਮਤ ਬਿਕ੍ਰਮ ਰਾਇ।
ਦਸਮੀ ਥਿਤਿ ਅੱਸੂ ਵਦੀ, ਨਾਨਕ ਗੁਰੂ ਸਮਾਇ।੮।"

### ਮਹਲਾ ੨

"ਕੁਲਿ ਤ੍ਰਿਹਣ, ਫੇਰੂ ਪਿਤਾ, ਸਭਰਾਈ ਜੀ ਮਾਤ।
ਗੁਰੂ ਅੰਗਦ ਖੀਵੀ ਪਤੇ, ਦਾਸੂ, ਦਾਤੂ ਤਾਤ।੧੦।"

(ਇਹ ਵੀ 'ਮਹਿਮਾ ਪ੍ਰਕਾਸ਼' ਨਾਲ ਮਿਲਦਾ ਹੈ।)

"ਬਾਰਾਂ ਬਰਖ ਅਰੁ ਮਾਸ ਛਿਇ, ਨੌਂ ਦਿਨ ਊਪਰ ਜੋਇ।
ਕੀਯੋ ਰਾਜ ਅੰਗਦ ਗੁਰੂ, ਭਗਤਿ ਗਯਾਨ ਯੁਤ ਹੋਇ।੧੧।
ਸੋਲਾਂ ਸੈ ਅਰੁ ਨੌਂ ਬਰਖ, ਸੰਮਤ ਬਿਕ੍ਰਮ ਰਾਇ।
ਚੇਤ ਸੁਦੀ ਥਿਤਿ ਚੌਥ ਮੋ, ਅੰਗਦ ਗੁਰੂ ਸਮਾਇ।੧੨।"

### ਮਹਲਾ ੩

"ਭੱਲੇ ਕੁਲਿ, ਤੇਜੋ ਪਿਤਾ, ਮਾਤਾ ਲਖੋ ਬਖ੍ਯਾਤ।
ਗੁਰੂ ਅਮਰਦਾਸ ਮਾਲੀ ਪਤੇ, ਮੋਹਨ, ਮੋਹਰੀ ਤਾਤ।੧੪।

ਬਾਈ ਬਰਖ ਅਰੁ ਮਾਸ ਪੰਚ, ਯਾਹਾਂ ਦਿਨ ਸਭ ਜੋਇ ।
ਕੀਯੋ ਰਾਜ ਸ੍ਰੀ ਅਮਰ ਗੁਰੁ, ਭਗਤਿ ਗਯਾਨ ਯੁਤ ਹੋਇ ।੧੫।
ਸੋਲਾਂ ਸੈ ਇਕਤੀ ਬਰਖ, ਸੰਮਤ, ਮੰਗਲਵਾਰ ।
ਪੂਨਹ ਥਿਤਿ ਭਾਦੋਂ ਸੁਦੀ, ਹਰਿ ਪੁਰਿ ਅਮਰ ਸਿਧਾਰਿ ।੧੬।"

## ਮਹਲਾ ੪

"ਸੋਢੀ ਕੁਲਿ, ਹਰਿਦਾਸ ਪਿਤੁ ਦਾਇਆ ਮਾਤ ਰਾਮਦਾਸ ।
ਭਾਨੀ ਪਤਿ, ਸੁਤ ਅਰਜਨੋ, ਮਹਾਂਦੇਉ, ਪ੍ਰਿਥੀਆਸ ।੧੮।
ਯਾਰਾਂ ਮਾਸ ਅਰੁ ਬਰਖ ਛਿਇ, ਅਠਾਰਾਂ ਦਿਨ ਸੁਭ ਜੋਇ ।
ਕੀਯੋ ਰਾਜ ਰਾਮਦਾਸ ਗੁਰੂ, ਭਗਤਿ ਗਿਯਾਨ ਯੁਤ ਹੋਇ ।੧੯।
ਸੋਲਾਂ ਸੈ ਅਠਤੀ ਬਰਖ, ਸਮਤ ਬਿਕ੍ਰਮ ਰਾਇ ।
ਤ੍ਰਿਤੀਆ ਥਿਤ ਭਾਦੋਂ ਸੁਦੀ, ਗੁਰ ਰਾਮਦਾਸ ਸਮਾਇ ।੨੦।"

## ਮਹਲਾ ੫

"ਸੋਢੀ ਕੁਲਿ, ਰਾਮਦਾਸ ਪਿਤ, ਬੀਬੀ ਭਾਨ ਮਾਤ ।
ਗੁਰੁ ਅਰਜਨੁ ਵਯਸੀ* ਪੋਤੇ, ਗੁਰੂ ਹਰਿ ਗੁਵਿੰਦ ਗੁਰੂ ਤਾਤ ।੨੨।
ਚੌਵੀ ਬਰਖ ਅਰ ਮਾਸ ਨੌਂ, ਇਕ ਦਿਨ ਉਪਰਿ ਜੋਇ ।
ਕੀਯੋ ਰਾਜ ਅਰਜੁਨ ਗੁਰੂ, ਭਗਤਿ ਗਿਆਨ ਯੁਤ ਹੋਇ ।੨੩।
ਸੋਲਾਂ ਸੇਇ ਤਰੇਹਠ ਬਰਖ, ਸੰਮਤ ਸੁਕਰਵਾਰ ।
ਚੇਤ† ਸੁਦੀ ਥਿਤਿ ਚੁਥ ਮੈ, ਗੁਰੁ ਅਰਜੁਨ ਦੇਉ ਸਿਧਾਰਿ ।੨੪।"

## ਮਹਲਾ ੬

"ਸੋਢੀ ਕੁਲਿ, ਅਰਜੁਨ ਪਿਤਾ, ਵਸੀ‡ ਮਾਤ, ਹਰਿ ਗੁਵਿੰਦ, ਪਤਿ ।
ਨਾਨਕੀ ਗੁਰੂ ਗੁਨ ਸਾਗਰ, ਪੰਜਾ ਤਾਤ ।੨੬।
ਪ੍ਰਥਮੇ ਸ੍ਰੀ ਗੁਰੁ ਤੇਗ ਬਹਾਦੁਰ ।
ਬਾਬਾ ਗੁਰਦਿਤਾ ਗੁਣ ਸਾਗਰ ।
ਅਣੀ ਰਾਇ, ਅਟਲ ਰਾਇ ਸੁਧੀਰਾ ।
()ਸੂਰਤ ਸਿੰਘ ਪੰਚ ਮਹਾ ਬੀਰਾ ।੨੭।"
"ਇਕਤੀ ਬਰਖ ਅਰੁ ਮਾਸ ਦਸ, ਛਿਅ ਦਿਨ ਊਪਰ ਜੋਇ ।
ਹਰਿ ਗੁਬਿੰਦ ਗੁਰੁ ਰਾਜ ਕਿਯ, ਭਗਤਿ ਗਿਆਨ ਯੁਤ ਹੋਇ ।੨੮।

---

* ਵਯਸੀ=ਗੰਗਾ ।

† ਚੇਤ ਗਲਤ ਹੈ, ਜੇਠ ਸੁਦੀ ਚਾਰ ਸਹੀ ਹੈ ।

‡ ਵਸੀ=ਗੰਗਾ, ਮਾਤਾ ਗੰਗਾ ਜੀ ।

() ਇਕ ਥਾਂ ਪਾਠ ਇਉਂ ਹੈ : "ਸੂਰਜ ਮੱਲ ਪੰਚਮ ਮਹਾਂਬੀਰਾ ।
ਬੀਬੀ ਵੀਰੋ, ਗੁਣ ਸਾਗਰਾ ।"

[]ਸੋਲਾਂ ਸੈ ਪੰਚਾਨਵੈਂ, ਸੰਮਤ ਬਿਕ੍ਰਮ ਰਾਇ।
ਦਸਮੀ ਥਿਤਿ ਚੇਤਰ ਸੁਦੀ, ਗੁਰ ਹਰਿ ਗੁਵਿੰਦ ਸਮਾਇ।੨੯।"

**ਮਹਲਾ ੭**

"ਬਾਬਾ ਗੁਰਦਿਤਾ ਪਿਤਾ, ਰਾਜ ਕੌਰ ਜੀ ਮਾਤ।
ਹਰਿ ਰਾਇ ਸੁਲਖਣੀ ਪਤੇ, ਹਰਿ ਕ੍ਰਿਸ਼ਨ, ਰਾਮਰਾਇ ਤਾਤ।੩੧।
ੜੇਈ ਬਰਖ ਅਰ ਮਾਸ ਛਿਅ, ਚੌਦਹ ਦਿਨ ਸੁਭ ਜੋਇ।
ਕੀਯੋ ਰਾਜ ਹਰਿ ਰਾਇ ਗੁਰੁ, ਭਗਤਿ ਜਗ ਜੁਤ ਹੋਇ।੩੨।
ਸਤਾਰਾਂ ਸੈ ਅਠਾਰਾਂ ਬਰਖ, ਸੰਮਤ ਰਵਿ ਦਿਨ ਆਇ।
ਨਉਮੀ ਥਿਤਿ ਕੱਤਕ ਵਦੀ, ਗੁਰੂ ਹਰਿ ਰਾਇ ਸਮਾਇ।੩੩।"

**ਮਹਲਾ ੮**

*"ਸੋਢੀ ਗੁਰੁ ਹਰਿ ਰਾਇ ਜੀ ਪਿਤਾ, ਸੁਲਖਣੀ ਮਾਤ।
ਕ੍ਰਿਸ਼ਨ ਰੂਪ ਹਰਿ ਕ੍ਰਿਸ਼ਨ ਗੁਰੁ, ਜਪੋ ਤਾਸ ਦਿਨ ਰਾਤ।੩੫।
ਬਰਖ ਦੋਇ ਅਰ ਮਾਸ ਪਾਂਚ, ਉੱਨੀ ਦਿਨ ਸੁਭ ਜੋਇ।
ਕੀਯੋ ਰਾਜ ਹਰਿ ਕ੍ਰਿਸ਼ਨ ਗੁਰੁ, ਬਾਲ ਅਵਸਤਾ ਹੋਇ।੩੬।
ਸਤਾਰਾ ਸੈ ਇੱਕੀ ਬਰਖ, ਸੰਮਤ, ਸੁਕਰਵਾਰ।
ਚੌਦੇਂ ਥਿਤਿ ਚੇਤਰ ਸੁਦੀ, ਪੁਨ ਹਰਿ ਕ੍ਰਿਸ਼ਨ ਸਿਧਾਰਿ।੩੭।"

**ਮਹਲਾ ੯**

"ਸੋਢੀ ਕੁਲਿ ਹਰਿਗੋਵਿੰਦ ਪਿਤ, ਨਾਨਕੀ ਕਹੀਏ ਮਾਤ।
ਤੇਗ ਬਹਾਦਰ ਗੁਜਰੀ ਪਤੇ, ਗੁਰੂ ਗੋਬਿੰਦ ਸਿੰਘ ਤਾਤ।੩੯।
†ਸਮ ਮਾਸ ਅਰ ਬਰਖ ਦਸ, ਇਕ ਦਿਨ ਸੁਭ ਸਭ ਜੋਇ।
ਤੇਗ ਬ੍ਰਹਾਦਰ ਰਾਜ ਕੀਯ, ਭਗਤਿ ਜੋਗ ਯੁਤ ਹੋਇ।੪੦।
ਸਤਾਰਾਂ ਸੈ ਬੱਤੀ ਬਰਖ, ਸੰਮਤਿ ਵੀਰਵਾਰ ਕੋ ਨਾਇ।
ਮੱਘਰ ਸੁਦਿ ਥਿਤਿ ਪੰਚਮੀ, ਤੇਗ ਬਹਾਦੁਰ ਗੁਰੂ ਸਮਾਇ।੪੧।"

**ਮਹਲਾ ੧੦.**

"ਤੇਗ ਬਹਾਦਰ ਗੁਰੁ ਪਿਤਾ, ਗੁਜਰੀ ਮਾਤ ਅਨੰਤ।
ਜੀਤੋ ਜੀ ਅਰੁ ਸਾਹਿਬ ਦਈ, ਸੁੰਦਰੀ ਪਤਿ ਗੋਬਿੰਦ ਸਿੰਘ।੪੩।
ਜੁਝਾਰ ਸਿੰਘ ਅਰ ਫਤੇ ਸਿੰਘ, ਜੋਰਾਵਰ ਸਿੰਘ ਨਾਮ।
ਅਜੀਤ ਸਿੰਘ ਸੁਤ ਚਾਰ ਏ, ਗੋਬਿੰਦ ਸਿੰਘ ਜੇ ਜਾਨ।੪੪।
ਬੱਤੀ ਬਰਖ ਅਰੁ ਮਾਸ ਪੁਨਿ, ਯਾਰਾਂ ਦਿਨ ਸੁਭ ਜੋਇ।

---

[] ਇਹ ਤਾਰੀਖ਼ ਬਾਬਾ ਗੁਰਦਿਤਾ ਜੀ ਦੇ ਜੋਤੀ ਜੋਤਿ ਸਮਾਉਣ ਦੀ ਹੈ।
* ਅਜੇਹੇ ਸਾਰੇ ਦੋਹਰੇ 'ਮਹਿਮਾ ਪ੍ਰਕਾਸ਼' ਨਾਲ ਮਿਲਦੇ ਹਨ।
† ਮਹੀਨੇ ਤੇ ਸਾਲ ਬਰਾਬਰ, ਭਾਵ ਦਸ ਸਾਲ ਤੇ ਦਸ ਮਹੀਨੇ।

ਕੀਯੋ ਰਾਜ ਗੋਬਿੰਦ ਸਿੰਘ, ਰਾਜ ਜੋਗ ਯੁਤ ਹੋਇ ।੪੫।
ਸਤਾਰਾਂ ਸੈ ਪੈਂਹਠ ਸੰਮਤ, ਵੀਰਵਾਰ ਕੇ ਨਾਇ ।
ਕਤਿਕ ਸੁਦੀ ਸੁ ਪੰਚਮੀ, ਗੋਬਿੰਦ ਸਿੰਘ ਸਮਾਇ ।੪੬।"

**ਪੰਜ ਪਿਆਰੇ**

"ਵਾਸੀ ਲਾਹੌਰ ਦਇਆ ਸਿੰਘ ਸੋਪਤੀ, ਛਤ੍ਰਿ ਸੁ ਬੰਸ ਬਿਖੈ ਅਵਤਾਰੀ ।
ਸਾਹਿਬ ਸਿੰਘ ਪੁਰੀ ਦਿਸ ਦੱਛਨ, ਸੈਨ ਅਵਤਾਰ ਕਹੈਂ ਮਤਿਸਾਰੀ ।
ਹਿੰਮਤ ਸਿੰਘ ਪੁਰੀ ਜਗਨਾਥ ਸੁ, ਪੂਰਬ ਬੱਧਕ ਹੈ ਮਤਿਧਾਰੀ ।
ਧੰਨੁ ਸੁ ਬੰਸ ਅਵਤਾਰ ਕਹੈ ਤਹ, ਧਰਮ ਸੁ ਸਿੰਘ ਮਹਾਂ ਸੁਭ ਕਾਰੀ ।੫੦।
ਪੰਚਮ ਮੋਹਕਮ ਸਿੰਘ ਜੀ ਨਾਮਦੇਵ ਅਵਤਾਰ ।
ਆਦਿ ਰੂਪ ਸ੍ਰੀ ਖ਼ਾਲਸਾ, ਜਾਨਤ ਜਨ ਮਤਿਸਾਰ ।੫੧।"

(ਪੁਰਾਣਾ ਰਿਵਾਜ, ਪੰਜਾਂ ਪਿਆਰਿਆਂ ਨੂੰ ਵੀ ਪੁਰਾਣੇ ਭਗਤਾਂ ਦਾ ਅਵਤਾਰ ਬਣਾ ਧਰਿਆ ਹੈ ।)

(ਪੰਜ ਮੁਕਤੇ)

"ਦੇਵਾ ਸਿੰਘ, ਪੁਨਿ ਰਾਮ ਸਿੰਘ, ਟਹਲ ਸਿੰਘ ਮਤਿਧੀਰ ।
ਈਸਰ ਸਿੰਘ, ਵਰ ਫਤੇ ਸਿੰਘ, ਏ ਮੁਕਤੇ ਬਲਬੀਰ ।੫੮।"

---

# ਗੁਰ ਪ੍ਰਣਾਲੀ (੨)

(ਲੇਖਕ ਦਾ ਨਾਮ ਪਤਾ ਨਹੀਂ)

## ਪ੍ਰਿਥਮੈ ਸ੍ਰੀ ਸਤਿਗੁਰੂ ਨਾਨਕ ਜੀ

"ਜਨਮੇ ਰਾਇ ਭੋਇ ਦੀ ਤਲਵੰਡੀ ਵਿਚ, ਕਾਲੂ ਵੇਦੀ ਦੇ ਘਰਿ, ਮਾਤਾ ਤਿਪਰੋ ਦੇ ਪੇਟੋਂ, ਸੰਮਤ ੧੫੨੬, ਕਤਕ ਸੁਦੀ ੧੫, ਬੁਧਵਾਰ, ਦੁਇ ਪਹਰਿ ਏਕ ਘੜੀ ਰਾਤ ਗਈ, ਅਨੁਰਾਧਾ ਨਛਤ੍ਰ ਵਿਚ ।"

"ਫੇਰ ਬਡੇ ਹੋਏ ਵੀਆਹੁ ਕੀਤਾ, ਸੰਮਤ ੧੫੪੪, ਮਹੀਨਾ ਭਾਦੋਂ, ਮੂਲੇ ਚੋਣੇ ਦੇ ਘਰਿ, ਸ਼ਹਿਰ ਵਟਾਲੇ ਵਿਚ । ਮਹਲੁ ਮਾਤਾ ਸੁਲਖਣੀ ਜੀ ਆਈ । ਸ੍ਰੀ ਸਤਿਗੁਰੂ ਜੀ ਦੁਇ ਲੌਂਗ ਦਿਤੇ ਮਹਲ ਜੋਗ, ਬੇਬੇ ਨਾਨਕੀ ਦੇ ਆਖੇ । ਏਕ ਲੌਂਗ ਮਾਤਾ ਜੀ ਨੇ ਖਾਧਾ, ਸ੍ਰੀ ਚੰਦ ਜੀ ਜਨਮੇ, ਸੰਮਤ ੧੫੫੧, ਸਾਵਣ ਦੀ ੫ । ਏਕ ਲੌਂਗ ਫੇਰ ਮਾਤਾ ਜੀ ਨੇ ਖਾਧਾ, ਲਖਮੀ ਦਾਸ ਜੀ ਜਨਮੇ, ਸੰਮਤ ੧੫੫੩, ਫਗੁਣ ਦੀ ੧੯ ।"

(ਅੰਧ ਵਿਸ਼ਵਾਸ ਦੇ ਅਸਰ ਅਧੀਨ ਲੌਂਗਾਂ ਦੀ ਕਹਾਣੀ ਘੜ ਲਈ । ਇਹ ਗੁਰਬਾਣੀ ਦੇ ਸਿਧਾਂਤ ਦੇ ਉਲਟ ਹੈ ।)

"ਸੱਤਰ ਵਰ੍ਹੇ, ਪੰਜ ਮਹੀਨੇ ਤੇ ਸਤ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੀਤੀ । ਸੰਮਤ ੧੫੯੬, ਅੱਸੂ ਵਦੀ ਦਸ, ਸ੍ਰੀ ਗੁਰੂ ਨਾਨਕ ਦੇਵ ਜੀ ਸਮਾਣੇ, ਰਾਵੀ

ਨਦੀ ਦੇ ਕਨਾਰੇ ।੧।"

(ਜੋਤੀ ਜੋਤ ਸਮਾਉਣ ਦੀ ਤਾਰੀਖ਼ ਵਿਚੋਂ ਸੱਤਰ ਵਰ੍ਹੇ, ਪੰਜ ਮਹੀਨੇ, ਸੱਤ ਦਿਨ ਕਢੀਏ, ਤਾਂ ਪ੍ਰਗਟ ਹੋਣ ਦੀ ਤਾਰੀਖ਼ ਵਿਸਾਖ ਵਿਚ ਬਣਦੀ ਹੈ, ਕੱਤਕ ਵਿਚ ਨਹੀਂ। ਲੇਖਕ ਆਪਣੀ ਲਿਖਤ ਵਿਚ ਭੁਲੇਖਾ ਖਾ ਗਿਆ ਹੈ ।)

---

# ਦੂਸਰੇ ਸ੍ਰੀ ਗੁਰੂ ਅੰਗਦ ਜੀ

"ਜਨਮੇ : ਹਰੀ ਕੇ ਗਿਰਾਉਂ ਵਿਚ ਭਾਈ ਫੇਰੂ ਦੇ ਘਰ, ਮਾਤਾ ਦਇਆ ਕੌਰ ਜੀ ਦੇ ਪੇਟੋਂ । ਸੰਮਤ ੧੫੬੧, ਵੈਸਾਖ ਦੀ ੧੧, ਚਾਰ ਘੜੀਆਂ ਰਾਤ ਰਹਿੰਦੀ ਨਾਲ, ਭਰਣੀ ਨਛਤ੍ਰ । ਨਾਂਉਂ ਲਹਿਣਾ ਰਖਿਆ ।"

"ਫੇਰ ਬਡੇ ਹੋਏ ਵੀਆਹ ਕੀਤਾ, ਸੰਮਤ ੧੫੭੬, ਮਹਲ ਮਾਤਾ ਖੀਵੀ ਜੀ ਆਈ। ਸਮਾਂ ਪਾਇ ਕੇ ਦਾਸੂ ਜੀ ਜਨਮੇ ਸੰਮਤ ੧੫੮੧, ਮਾਘ ਦੀ ੧ । ਫੇਰ ਬੀਬੀ ਅਮਰੋ ਜੀ ਜਨਮੀ ਸੰਮਤ ੧੫੮੯, ਪੋਹ ਦਿਨ ੨ । ਫੇਰ ਬੀਬੀ ਅਨੋਖੀ ਜੀ ਜਨਮੀ ਸੰਮਤ ੧੫੯੨, ਜੇਠ ਦਿਨ ੯ । ਫੇਰ ਦਾਤੂ ਜੀ ਜਨਮੇ, ਸਮਤ ੧ ੯੪, ਮਾਘ ਦਿਨ ੧ ।"

"ਬਾਰਾਂ ਵਰ੍ਹੇ ਤੇ ਛੇ ਮਹੀਨੇ ਨੌਂ ਦਿਨ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਕੀਤੀ । ਸੰਮਤ ੧੬੦੯, ਚੇਤ ਸੁਦੀ ੪, ਸ੍ਰੀ ਗੁਰੂ ਅੰਗਦ ਦੇਵ ਜੀ ਸਮਾਣੇ ਖਡੂਰ ਵਿਚ ।"

---

# ਤੀਸਰੇ ਗੁਰੂ ਅਮਰ ਦਾਸ ਜੀ

"ਜਨਮੇ : ਬਾਸਰਕੀ ਵਿਚ ਭਾਈ ਤੇਜੋ ਭੱਲੇ ਦੇ ਘਰ, ਮਾਤਾ ਰੂਪ ਕੌਰ ਦੇ ਪੇਟੋਂ, ਸੰਮਤ ੧੫੬੬, ਵੈਸਾਖ ਦੀ ੨੦, ਡੇਢ ਪਹਿਰ ਰਾਤ ਰਹਿੰਦੀ ਨਾਲ, ਕ੍ਰਿਤਕਾ ਨਛੱਤ੍ਰ ਵਿਚ ।"

"ਫੇਰ ਬਡੇ ਹੋਏ ਖਡੂਰ ਸਾਹਿਬ ਆਇ ਰਹੇ । ਵੀਆਹ ਕੀਤਾ, ਸੰਮਤ ੧੫੮੯, ਮਾਘ ਸੁਦੀ ੧੧, ਮਹਲੁ ਮਾਤਾ ਰਾਮੋ ਜੀ ਆਈ । ਫੇਰ ਬੀਬੀ ਭਾਨੀ ਜੀ ਜਨਮੀ, ਸੰਮਤ ੧੫੯੦ ਜੇਠ ਦੀ ੪ । ਫੇਰ ਮੋਹਨ ਜੀ ਜਨਮੇ, ਸੰਮਤ ੧੫੯੩, ਚੇਤ ਦੀ ੧੫ । ਫੇਰ ਮੋਹਰੀ ਜੀ ਜਨਮੇ, ਸੰਮਤ ੧੫੯੬, ਫਗਣ ਦੀ ੫ । ਫੇਰ ਬੀਬੀ ਭਾਨੀ ਦਾ ਵਿਆਹ ਹੋਇਆ ਸੰਮਤ ੧੫੯੯, ਫਗਣ ਦੀ ੧੬ । ਫੇਰ ਮੋਹਰੀ ਜੀ ਦਾ ਵਿਆਹ ਕੀਤਾ, ਸੰਮਤ ੧੬੦੩ ਸਾਵਣ ਕੀ ੫ । ਮੋਹਰੀ ਜੀ ਦੇ ਘਰ ਬੇਟਾ ਜਨਮਿਆ, ਸੰਮਤ ੧੬੧੧, ਕੱਤਿਕ ਦੀ ੪, ਨਾਮ ਬਾਬਾ ਅਨੰਦ ਜੀ ਰਖਿਆ ।"

"ਬਾਈ ਵਰ੍ਹੇ, ਪੰਜ ਮਹੀਨੇ ਤੇ ਯਾਰਾਂ ਦਿਨ ਪਾਤਿਸ਼ਾਹੀ ਗੁਰੂ ਅਮਰਦਾਸ ਜੀ ਕੀਤੀ । ਸੰਮਤ ੧੬੩੧, ਭਾਦੋਂ ਸੁਦੀ ੧੫, ਸ੍ਰੀ ਗੁਰੂ ਅਮਰਦਾਸ ਜੀ ਸਮਾਣੇ ਗੋਇੰਦ-ਵਾਲ ਵਿਚ ।"

---

# ਚੌਥੇ ਗੁਰੂ ਰਾਮਦਾਸ ਜੀ

"ਜਨਮੇ ਲਾਹੌਰ ਨਗਰ ਵਿਚ, ਭਾਈ ਹਰਿਦਾਸ ਸੋਢੀ ਦੇ ਘਰ, ਮਾਤਾ ਖੇਮ ਕੌਰ ਜੀ ਦੇ ਪੇਟੋਂ, ਸੰਮਤ ੧੫੮੧, ਕੱਤਕ ਦੀ ਵੀਹ, ਵਦੀ ਦੋ, ਚਾਰ ਘੜੀਆਂ ਦਿਨ ਚੜ੍ਹੇ, ਚਿਤ੍ਰਾ ਨਛਤ੍ਰ ਵਿਚ।"

"ਫੇਰ ਬਡੇ ਹੋਏ, ਵੀਵਾਹੁ ਕੀਤਾ, ਸੰਮਤ ੧੫੯੯, ਫਗਣ ਦੀ ਸੋਲਾਂ, ਮਹਲ ਮਾਤਾ ਭਾਨੀ ਜੀ ਆਈ। ਫੇਰ ਪ੍ਰਿਥੀਆ ਜਨਮਿਆ, ਸੰਮਤ ੧੬੦੫, ਅਸੂ ਦੀ ੭। ਫੇਰ ਮਹਾਦੇਵ ਜੀ ਜਨਮੇ, ਸੰਮਤ ੧੬੦੭, ਹਾੜ ਦੀ ਚਾਰ। ਫੇਰ ਗੁਰੂ ਅਰਜਨ ਸਾਹਿਬ ਜੀ ਜਨਮੇ।"

"ਸ੍ਰੀ ਰਾਮਦਾਸ ਪੁਰ ਨਗਰ ਬੱਧਾ, ਸੰਮਤ ੧੬੩੪, ਹਾੜ ਦੀ ਪੰਜ, ਤਰੌਦਸੀ ਨੂੰ ਪੁਖ ਨਛਤ੍ਰ ਵੀਰਵਾਰ।"

"ਛੇ ਵਰ੍ਹੇ ਯਾਰਾਂ ਮਹੀਨੇ ਤੇ ਅੱਠ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਕੀਤੀ। ਸੰਮਤ ੧੬੩੮, ਭਾਦੋਂ ਸੁਦੀ ੩, ਸ੍ਰੀ ਗੁਰੂ ਰਾਮਦਾਸ ਜੀ ਸਮਾਣੇ ਗੋਇੰਦਵਾਲ ਵਿਚ।"

---

# ਪੰਜਵੇਂ ਸ੍ਰੀ ਗੁਰੂ ਅਰਜਨ ਦੇਵ ਜੀ

"ਜਨਮੇ ਗੋਇੰਦਵਾਲ ਵਿਚ ਸ੍ਰੀ ਗੁਰੂ ਰਾਮਦਾਸ ਸੋਢੀ ਦੇ ਘਰ ਬਾਣੀ ਦੇ ਕਰਤਾ, ਮਾਤਾ ਭਾਨੀ ਜੀ ਦੇ ਪੇਟੋਂ, ਸੰਮਤ ੧੬੧੦, ਵੈਸਾਖ ਦੀ ੧੮, ਰੋਹਣੀ ਨਛਤ੍ਰ ਵਿਚ, ਦੋ ਪਹਿਰ ਰਾਤ ਗਈ।"

"ਫੇਰ ਬਡੇ ਹੋਏ ਵਿਆਹ ਕੀਤਾ ਮਹੂਏ ਗਿਰਾਉਂ ਵਿਚ, ਸੰਮਤ ੧੬੨੨, ਵੈਸਾਖ ਦੀ ੧੯, ਮਹਲ ਮਾਤਾ ਗੰਗਾ ਜੀ ਆਈ।"

"ਫੇਰ ਸ੍ਰੀ ਗੁਰੂ ਗ੍ਰੰਥ ਜੀ ਕੀ ਬੀੜ ਬੰਨ੍ਹੀ, ਸ੍ਰੀ ਅੰਮ੍ਰਿਤਸਰ ਜੀ, ਰਾਮਸਰ ਦੇ ਕੰਢ ਉਪਰ ਸੰਮਤ ੧੬੪੬, ਹਾੜ ਦੀ ੯।"

"ਫੇਰ ਸ੍ਰੀ ਹਰਿਗੋਬਿੰਦ ਜੀ ਜਨਮੇ।"

"ਚੋਵੀਹ ਵਰ੍ਹੇ, ਨੌਂ ਮਹੀਨੇ ਤੇ ਇਕੀਹ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਅਰਜੁਨ ਸਾਹਿਬ ਜੀ ਕੀਤੀ। ਸੰਮਤ ੧੬੬੩, ਜੇਠ ਸੁਦੀ ਚਉਥ, ਸ੍ਰੀ ਗੁਰੂ ਅਰਜੁਨ ਜੀ ਸਮਾਣੇ ਲਾਹੌਰ ਨਗਰ ਵਿਚ, ਰਾਵੀ ਨਦੀ ਕਿਨਾਰੇ ਜਲ ਦਾਗ ਹੋਇਆ।"

---

# ਛੇਵੇਂ ਸ੍ਰੀ ਗੁਰੂ ਹਰਿਗੋਬਿੰਦ ਜੀ

"ਜਨਮੇ ਸ੍ਰੀ ਗੁਰੂ ਅਰਜੁਨ ਦੇਵ ਦੇ ਘਰ, ਮਾਤਾ ਗੰਗਾ ਜੀ ਦੇ ਪੇਟੋਂ, ਗੁਰੂ ਕੀ ਵਡਾਲੀ ਵਿਚ, ਸੰਮਤ ੧੬੫੨, ਹਾੜ੍ਹ ਦੀ ੨੧, ਅੱਧੀ ਰਾਤ ਕ੍ਰਿਸ਼ਨਾ ਪੱਖ, ਪੁੱਖ ਨਛੱਤ੍ਰ।"

"ਫੇਰ ਬਡੇ ਹੋਏ ਵੀਵਾਹ ਹੋਇਆ, ਡੱਲੇ ਸ਼ਹਿਰ ਵਿਚ, ਸੰਮਤ ੧੬੬੧, ਭਾਦੋਂ

ਦਿਨ ੨੩। ਮਹਲ ਮਾਤਾ ਦਾਮੋਦਰੀ ਜੀ ਆਈ। ਫੇਰ ਸ਼ਾਹਿਬ ਨੇ ਹੋਰ ਵੀਵਾਹੁ ਕੀਤਾ, ਸੰਮਤ ੧੬੭੦, ਵੈਸਾਖ ਦੀ ੧, ਸ੍ਰੀ ਅੰਮ੍ਰਿਤਸ਼ਰ ਜੀ ਵਿਚ ਲੰਮੇ ਦੇ ਖੱਤ੍ਰੀਆਂ ਦੀ ਬੇਟੀ ਮਾਤਾ ਨਾਨਕੀ ਜੀ ਆਈ। ਸੰਮਤ ੧੬ ੦, ਕੱਤਕ ਦੀ ੮, ਬਾਬਾ ਗੁਰਦਿਤਾ ਜੀ ਜਨਮੇ, ਮਾਤਾ ਦਮੋਦਰੀ ਜੀ ਦੇ ਪੇਟੋਂ। ਫੇਰ ਸਾਹਿਬ ਨੇ ਹੋਰ ਵੀਵਾਹੁ ਕੀਤਾ, ਮਹਲ ਮਾਤਾ ਮਰਵਾਹੀ ਜੀ ਆਈ। ਸੰਮਤ ੧੬੭੧, ਸਾਵਣ ਦਿਨ ੧੧। ਫੇਰ ਬੀਬੀ ਵੀਰੋ ਜੀ ਜਨਮੀ, ਮਾਤਾ ਦਮੋਦਰੀ ਕੇ ਪੇਟ, ਸੰਮਤ ੧੬੭੨, ਕਤਕ ਦੀ ੧੧। ਦੂਜਾ ਬੇਟਾ ਸੂਰਜ ਮਲ ਜੀ ਜਨਮੇ ਮਾਤਾ ਨਾਨਕੀ ਜੀ ਦੇ ਪੇਟੋਂ ਸੰਮਤ ੧੬੭੬, ਹਾੜ੍ਹ ਦੀ ੩੦।"

"ਫੇਰ ਸਾਹਿਬ ਲਾਹੌਰ ਗਏ। ਉਥੋਂ ਕਾਜ਼ੀ ਦੀ ਬੇਟੀ (ਕਲਾਂ) ਆਂਦੀ, ਸੰਮਤ ੧੬੭੮, ਜੇਠ ਦੀ ੧੩।"

"ਤੀਜੇ ਬੇਟੇ ਅਣੀ ਰਾਏ ਜੀ ਜਨਮੇ, ਮਾਤਾ ਨਾਨਕੀ ਜੀ ਦੇ ਪੇਟੋਂ, ਸੰਮਤ ੧੬੭੯, ਕਤਕ ਦੀ ੯। ਚੌਥੇ ਬਾਬਾ ਅਟੱਲ ਰਾਇ ਜੀ ਜਨਮੇ, ਮਾਤਾ ਨਾਨਕੀ ਦੇ ਪੇਟੋਂ; ਸੰਮਤ ੧੬੮੨, ਹਾੜ੍ਹ ਦੀ ੩। ਪੰਜਵੇਂ ਗੁਰੂ ਤੇਗ਼ ਬਹਾਦੁਰ ਜੀ ਜਨਮੇ।"

"ਬਾਬੇ ਗੁਰਦਿੱਤੇ ਦਾ ਵਾਵਾਹ ਕੀਤਾ ਸੰਮਤ ੧੬੮੩, ਹਾੜ ਦੀ ੨੬। ਮਹਲ ਮਾਤਾ ਨੱਤੀ ਜੀ ਆਈ।"

"ਫੇਰ ਸਾਹਿਬ ਨੇ ਯੁੱਧ ਕੀਤਾ, ਸ੍ਰੀ ਅੰਮ੍ਰਿਤਸਰ ਜੀ, ਮੁਖਲਸ ਖ਼ਾਨ ਮਾਰਿਆ ਸੰਮਤ ੧ ੭੯, ਜੇਠ ਦੀ ੧੪।"

"ਫੇਰ ਬਿਧੀ ਚੰਦ ਪਾਸੋਂ ਘੋੜੇ ਮੰਗੋਵਾਏ ਮਾਲਵੇ। ਗੁਰੂ ਸਰੋ ਯੁੱਧ ਕੀਤਾ, ਸੰਮਤ ੧੬੯੦, ਅੱਸੂ ਦੀ ੮।"

"ਫੇਰ ਸਾਹਿਬ ਨੇ ਹੋਰ ਯੁੱਧ ਕੀਤਾ, ਸ੍ਰੀ ਕਰਤਾਰ ਪੁਰੇ ਪੈਂਦੇ ਖ਼ਾਨ ਮਾਰਿਆ, ਸੰਮਤ ੧੬੯੧, ਹਾੜ ਦੀ ੧੬।"

"ਫੇਰ ਬਾਬੇ ਗੁਰਦਿਤੇ ਜੀ ਦੇ ਬੇਟਾ ਜਨਮਿਆਂ ਧੀਰਮਲ, ਸੰਮਤ ੧੬੮੩, ਮਾਘ ਦੀ ੧੩। ਦੂਜੇ ਬੇਟੇ ਗੁਰੂ ਹਰਿਰਾਇ ਜੀ ਜਨਮੇ।"

"ਫੇਰ ਬਾਬਾ ਗੁਰਦਿਤਾ ਜੀ ਅਸਵਾਰਾ ਕਰ ਗਏ, ਸ੍ਰੀ ਕਰਤਾਰਪੁਰ ਜੀ, ਸੰਮਤ ੧੬੯੨, ਅੱਸੂ ਦੀ ੧੦।"

"ਇਕਤੀਹ ਵਰ੍ਹੇ, ਦਸ ਮਹੀਨੇ ਤੇ ਛੇ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਕੀਤੀ, ਸੰਮਤ ੧੬੯੫, ਚੇਤ ਸੁਦੀ ਪੰਜੇਂ, ਸ੍ਰੀ ਗੁਰੂ ਹਰਿਗੋਬਿੰਦ ਜੀ ਸਮਾਣੇ ਕੀਰਤਪੁਰ।"

---

# ਸੱਤਵੇਂ ਸ੍ਰੀ ਗੁਰੂ ਹਰਿ ਰਾਇ ਜੀ

"ਜਨਮੇ ਬਾਬੇ ਗੁਰਦਿਤੇ ਜੀ ਦੇ ਘਰ, ਮਾਤਾ ਨੱਤੀ ਜੀ ਦੇ ਪੇਟੋਂ, ਸ੍ਰੀ ਕੀਰਤਪੁਰ ਜੀ ਵਿਚ ਸੰਮਤ ੧੬੮੬, ਮਾਘ ਦੀ ੩, ਭਰਣੀ ਨਛੱਤ੍ਰ ਵਿਚ ਯਾਰਾਂ ਘੜੀਆਂ ਰਾਤ ਗਈ।"

"ਬਡੇ ਹੋਏ ਵੀਵਾਹੁ ਕੀਤਾ ਅਨੂਪ ਸ਼ਹਿਰ ਵਿਚ ਸੰਮਤ ੧੬੯੪, ਹਾੜ ਦੀ ੧੧,

ਮਹਲ ਮਾਤਾ ਕ੍ਰਿਸ਼ਨ ਕੌਰ ਜੀ ਆਈ। ਨਾਲ ਦਾਸੀ ਮਾਤਾ ਕੋਟ ਕਲਿਆਣੀ। ਮਹਲ ਮਾਤਾ ਤੋਖੀ ਜੀ ਆਈ। ਮਹਲ ਮਾਤਾ ਅਣੋਖੀ ਜੀ ਆਈ। ਮਹਲ ਮਾਤਾ ਲਡਿੱਕੀ ਜੀ ਆਈ। ਮਹਲ ਮਾਤਾ ਚੰਦ ਕੌਰ ਜੀ ਆਈ। ਮਹਲ ਮਾਤਾ ਪ੍ਰੇਮ ਕੌਰ ਜੀ ਆਈ। ਮਾਤਾ ਕ੍ਰਿਸ਼ਨ ਕੌਰ ਦੇ ਸ੍ਰੀ ਹਰਿਕ੍ਰਿਸ਼ਨ ਜੀ ਤੇ ਮਾਤਾ ਕੋਟ ਕਲਿਆਣੀ ਦੇ ਪੇਟੋਂ ਰਾਮ ਰਾਇ ਜੀ ਜਨਮੇ, ਸੰਮਤ ੧੬੯੫ ਚੇਤ੍ਰ ਦੀ ੬।"

"ਚੌਵੀ ਵਰ੍ਹੇ, ਨੌ ਮਹੀਨੇ ਤੇ ਯਾਰਾਂ ਦਿਨ ਪਾਤਸ਼ਾਹੀ ਸ੍ਰੀ ਗੁਰੂ ਹਰਿਰਾਇ ਜੀ ਕੀਤੀ। ਸੰਮਤ ੧੭੧੮, ਕਤਿਕ ਵਦੀ ੯, ਛੇ ਘੜ੍ਹਾਆਂ ਦਿਨ ਰਹਿੰਦੇ, ਸ੍ਰੀ ਗੁਰੂ ਹਰਿ ਰਾਇ ਜੀ ਸਮਾਣੇ ਸ੍ਰੀ ਕੀਰਤਪੁਰ ਵਿਚ।"

---

# ਅੱਠਵੇਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

"ਜਨਮੇ ਸ੍ਰੀ ਕੀਰਤਪੁਰ, ਮਾਤਾ ਕ੍ਰਿਸ਼ਨ ਕੌਰ ਦੇ ਪੇਟੋਂ, ਸੰਮਤ ੧੭੧੩, ਸਾਵਣ ਦੀ ੮, ਕ੍ਰਿਸਨਾ ਪੱਖ, ਪੁਨਰਬਸ ਨਛੱਤ੍ਰ ਵਿਚ ਸੱਤ ਘੜੀਆਂ ਦਿਨ ਚੜ੍ਹੇ।"

"ਫੇਰ ਬਡੇ ਹੋਏ, ਸੰਮਤ ੧੭੧੮ ਅੱਸੂ ਸੁਦੀ ੧੦, ਬਾਲਾ ਗੁਰੂ ਜੀ ਗੁਰਿਆਈ ਦੇ ਤਖਤ ਬੈਠੇ। ਦੋਇ ਵਰ੍ਹੇ, ਤਿੰਨ ਮਹੀਨੇ ਤੇ ਉੱਨਤੀਹ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਹਰਿ-ਕ੍ਰਿਸ਼ਨ ਜੀ ਕੀਤੀ। ਸੰਮਤ ੧੭੨੧, ਚੇਤ੍ਰ ਦੀ ੧੪, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਸਮਾਣੇ ਦਿੱਲੀ ਵਿਚ।"

---

# ਨੌਵੇਂ ਗੁਰੂ ਤੇਗ਼ ਬਹਾਦਰ ਜੀ

"ਜਨਮੇ ਰਾਮਦਾਸ ਪੁਰੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਘਰ ਮਾਤਾ ਨਾਨਕੀ ਜੀ ਦੇ ਪੇਟੋਂ, ਸੰਮਤ ੧੬੭੮, ਮਾਘ ਦੀ ੧੯, ਅਢਾਈ ਪਹਰ ਰਾਤ ਗਈ, ਬਿਸਾਖਾ ਨਛੱਤ੍ਰ ਵਿਚ।"

"ਫੇਰ ਬਡੇ ਹੋਏ, ਵੀਵਾਹੁ ਕੀਤਾ, ਸ੍ਰੀ ਕਰਤਾਰ ਪੁਰੇ ਵਿਚ, ਸੰਮਤ ੧੬੮੬, ਅੱਸੂ ਦੀ ਪੰਜ, ਸੁਭਿੱਖੀਆਂ ਖਤ੍ਰੀਆਂ ਦੇ ਘਰ, ਮਹਲ ਮਾਤਾ ਨਾਨਕੀ ਜੀ ਆਈ।

"ਫੇਰ ਸਾਹਿਬ ਤੀਰਥਾਂ ਨੂੰ ਗਏ, ਸੰਮਤ ੧੭੧੩। ਸ੍ਰੀ ਗੁਰੂ ਗੋਬਿੰਦ ਸਿੰਘ ਜਨਮੇ।"

"ਅਠਾਰਾਂ ਵਰ੍ਹੇ, ਸੱਤ ਮਹੀਨੇ ਤੇ ਇਕੀਹ ਦਿਨ, ਪਾਤਿਸਾਹੀ ਗੁਰੂ ਤੇਗ ਬਹਾਦੁਰ ਜੀ ਕੀਤੀ। ਸੰਮਤ ੧੭੩੨, ਮੱਘਰ ਸੁਦੀ ਪੰਜ, ਸ੍ਰੀ ਗੁਰੂ ਤੇਗ ਬਹਾਦਰ ਜੀ ਸਮਾਣੇ ਦਿੱਲੀ ਵਿਚਿ।"

---

# ਦਸਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ

"ਜਨਮੇ ਮਾਤਾ ਗੁਜਰੀ ਜੀ ਦੇ ਪੇਟੋਂ, ਸੰਮਤ ੧੭੨੩, ਪੋਹ ਦੀ ੭, ਸੁਕਲ ਪਖ,

ਧਨੇਸਟਾ ਨਛੱਤ੍ਰ, ਤੀਸਰੇ ਚਰਨ ਵਿਚ, ਸਵਾ ਪਹਿਰ ਰਾਤ ਰਹਿੰਦੀ ਨਾਲ ।"

"ਵੱਡੇ ਹੋਏ ਵੀਵਾਹੁ ਕੀਤਾ, ਸੰਮਤ ੧੭੩੦, ਜੇਠ ਦੀ ੧੫, ਮਹਲ ਮਾਤਾ ਸੁੰਦਰੀ ਜੀ ਆਈ। ਦੂਜਾ ਵੀਵਾਹੁ ਕੀਤਾ ਮਹਲ ਮਾਤਾ ਜੀਤੋ ਜੀ ਆਈ, ਸੰਮਤ ੧੭੩੪, ਮਾਘ ਦੀ ੩੦। ਫੇਰ ਤੀਜਾ ਵੀਵਾਹੁ ਕੀਤਾ, ਮਹਲ ਮਾਤਾ ਸਾਹਿਬ ਦੇਵੀ ਜੀ ਆਈ, ਸੰਮਤ ੧੭੪੪ ਅੱਸੂ ਸੁਦੀ ੧੦ ।"

"ਅਜੀਤ ਸਿੰਘ ਜੀ ਜਨਮੇ, ਮਾਤਾ ਸੁੰਦਰੀ ਜੀ ਦੇ ਪੇਟੋਂ, ਸੰਮਤ ੧੭੪੧, ਚੇਤਰ ਦੀ ੨੧। ਸਾਹਿਬ ਜੁਝਾਰ ਸਿੰਘ ਜੀ ਜਨਮੇ, ਮਾਤਾ ਜੀਤੋ ਜੀ ਦੇ ਪੇਟੋਂ, ਸੰਮਤ ੧੭੫੩, ਮੱਘਰ ਦੀ ੬। ਫੇਰ ਫਤੇ ਸਿੰਘ ਜੀ ਜਨਮੇ, ਮਾਤਾ ਜੀਤੋ ਜੀ ਦੇ ਪੇਟੋਂ ਤਿਥਿ ੭। ਸਾਹਿਬ ਜ਼ੋਰਾਵਰ ਸਿੰਘ ਜੀ ਜਨਮੇ, ਮਾਤਾ ਜੀਤੋ ਜੀ ਦੇ ਪੇਟੋਂ ਸੰਮਤ ੧੭੫੫, ਭਾਦੋਂ ਦੀ ੧੭।"

"ਫੇਰ ਦਸਵੇਂ ਪਾਤਿਸ਼ਾਹ ਜੀ ਨੇ ਖ਼ਾਲਸਾ ਪੰਥ ਪ੍ਰਗਟ ਕੀਤਾ, ਅੰਮ੍ਰਿਤ ਛਕਾਇ ਕਰ, ਸੰਮਤ ੧੭੫੬, ਵੈਸਾਖ ੧ ।"

"ਮਾਤਾ ਜੀਤੋ ਜੀ ਨੇ ਅਸਵਾਰਾ ਕੀਤਾ, ਸ੍ਰੀ ਅਨੰਦਪੁਰ ਜੀ ਵਿਚ ਸੰਮਤ ੧੭੫੭, ਪੋਹ ਦੀ ੬। ਸਾਹਿਬ ਅਜੀਤ ਸਿੰਘ ਜੀ, ਜੁਝਾਰ ਸਿੰਘ ਜੀ ਅਸਵਾਰਾ ਕੀਤਾ, ਚਮਕੌਰ ਯੁੱਧ ਵਿਚ ਸੰਮਤ ੧੭੬੨ ਮੱਘਰ ਦੀ ੧੭। ਸਾਹਿਬ ਜ਼ੋਰਾਵਰ ਸਿੰਘ ਜੀ ਤੇ ਫਤੇ ਸਿੰਘ ਜੀ ਸਮਾਣੇ ਸਿਰਹੰਦ ਵਿਚ, ਸੰਮਤ ੧੭੬੨, ਪੋਹ ਦੀ ੩ ।"

"ਬਤੀਹ ਵਰ੍ਹੇ ਤੇ ਗਿਆਰਾਂ ਮਹੀਨੇ, ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਕੀਤੀ। ਸੰਮਤ ੧੭੬੫, ਕਤਿਕ ਸੁਦੀ ਪੰਜ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਾਣੇ ਨਦੇੜ ਸ਼ਹਿਰ ਵਿਚ।"

"ਫੇਰ ਮਾਤਾ ਸਾਹਿਬ ਦੇਵੀ ਜੀ ਸਮਾਣੀ ਦਿੱਲੀ ਵਿਚ ਸੰਮਤ ੧੭੬੬। ਸਾਵਣ ਦੀ ੨੧। ਮਾਤਾ ਸੁੰਦਰੀ ਜੀ ਨੇ ਅਸਵਾਰਾ ਕੋਈ ਕਾਲ ਪਾ ਕੇ ਕੀਤਾ, ਦਿੱਲੀ ਵਿਚ। ।'

——

# ਗੁਰ ਪ੍ਰਣਾਲੀ ੩

(ਕ੍ਰਿਤ ਕਵੀ ਗੁਲਾਬ ਸਿੰਘ। ੧੯੦੮ ਬਿ.ਵਿਚ ਲਿਖੀ ਗਈ ਅੰਮ੍ਰਿਤਸਰ ਵਿਚ।)

(ਕਵੀ ਆਰੰਭ ਹੀ ਇਉਂ ਕਰਦਾ ਹੈ।)

"ਗਣਪਤਿ, ਗੁਰ ਨਾਨਕ ਗਿਰਾ, ਰਾਮਨਾਮੁ ਹਨੁਮਾਨ।
ਨਮੋ ਗੁਲਾਬ ਮ੍ਰਿਗਿੰਦ ਕੀ, ਪਦ ਪੰਕਜ ਪੈ ਠਾਨ ।੧।"

(ਅੱਗੇ ਪੁਰਾਣਕ ਕਥਾਵਾਂ ਦੇ ਆਧਾਰ 'ਤੇ 'ਸੂਰਜ' ਤੋਂ ਬੰਸ ਸ਼ੁਰੂ ਕਰਕੇ 'ਰਾਮ ਨਾਰਾਯਣ' ਤਕ ਆ ਪਹੁੰਚਦਾ ਹੈ।)

(ਅੱਗੇ ਰਾਮਨਾਰਾਯਣ ਦੇ ਘਰ ਦੋ ਪੁੱਤਰ ਹੋਏ। ਏਥੇ ਕਵੀ ਭੁਲੇਖਾ ਪਾ ਗਿਆ ਹੈ ਦੋਹਾਂ ਦੀ ਜਨਮ ਤਾਰੀਖ਼ ਇਕੋ ਦੇਂਦਾ ਹੈ, ਜਿਵੇਂ ਜੋੜੇ ਹੋਣ।)

"ਤਿਨਹੂ ਤੇ ਪ੍ਰਜਾਪਤਿ ਹੂ ਕੀ ਭਈ ਉਤਪਤਿ,

ਰਾਮਨਾਰਾਯਣ ਹੂੰ ਨਾਮ ਪੌਤ੍ਰਾ ਜਾਨੀਐ ।
ਤਾ ਕੇ ਭਏ ਦੋਇ ਸੁਤ, ਬਿਕ੍ਰਮਾ ਹੂੰ ਜੀਤੀ ਬਿਖੈ,
ਚੌਦਾਂ ਸੈ ਪੰਚਤ੍ਰ ਹੂੰ ਸੰਮਤ ਪ੍ਰਮਾਨੀਐ ।
ਏਕ ਸ਼ਿਵਰਾਮ, ਦੂਜੇ ਸਾਨਪਾਤਿ ਨਾਮ ਭਏ,
ਲੋਕ ਤੀਨ ਨਾਮਨ ਕੋ ਔਰ ਮੁਖੋ ਗਾਨੀਐ ।
ਸਾਨਪਾਤ 'ਸਾਹਨ' ਹੂੰ, ਪ੍ਰਜਾਪਤਿ ਹੂੰ ਕੋ 'ਪੰਜੂ',
ਰਾਮਨਾਰਾਯਣ ਕੋ 'ਰਾਮੂ' ਕਹਿ ਮਾਨੀਐ ।੧੧।"

(ਭਾਵ, ਪ੍ਰਜਾਪਤਿ ਨੂੰ 'ਪੰਜੂ', ਸਾਨਪਾਤ ਨੂੰ 'ਸਾਹਨ' ਤੇ ਰਾਮਨਾਰਾਯਣ ਨੂੰ ਲੋਕ 'ਰਾਮੂ' ਕਿਹਾ ਕਰਦੇ ਸਨ ।)

ਸਾਨਪਾਤ ਦਾ ਵਿਆਹ ਬਨਾਰਸੀ ਜੀ ਨਾਲ ੧੪੮੮ ਬਿ. ਵਿਚ ਹੋਇਆ। ਇਹਨਾਂ ਘਰ ਕਲਿਯਾਨ ਚੰਦ (ਕਾਲੂ) ਜੀ ਜਨਮੇ ੧੪੯੭ ਬਿ. ਵਿਚ ਤੇ ਲਾਲਚੰਦ (ਲਾਲੂ) ਜਨਮੇ ੧੫੦੦ ਬਿ. ਵਿਚ ।

ਬਾਬਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਦੇ ਘਰ ਗੁਰੂ ਨਾਨਕ ਦੇਵ ਜੀ ਤਲਵੰਡੀ ਰਾਇ ਭੋਇ ਵਿਚ ਪ੍ਰਗਟੇ ੧੫੨੬ ਬਿ. ਕੱਤਕ ਪੂਰਨਮਾਸ਼ੀ, ਵੀਰਵਾਰ, ਅੱਧੀ ਰਾਤ ਕ੍ਰਿਤਕਾ ਨਿਛੱਤ੍ਰ, ਪਰਘ ਜੋਗ ਸਮੇਂ ।

(ਅੱਗੇ ਜਨਮ ਕੁੰਡਲੀ ਦਿਤੀ ਹੈ ।)




' ਮਾਤਾ ਤ੍ਰਿਪਤਾ ਜੀ ਨੂੰ 'ਤਿਪਰੋ' ਜਾਂ 'ਬੀਬੀ ਜੀ' ਵੀ ਕਹਿੰਦੇ ਸਨ ।

(ਅੱਗੇ ਕਵੀ ਆਪ ਹੀ ਸ਼ੰਕਾ ਪ੍ਰਗਟ ਕਰਦਾ ਹੈ :)

ਕਤਿਕ ਅਠਾਰ੍ਹਵੀਂ ਤੇ ਅਨੁਰਾਧਾ ਨਿਛੱਤ੍ਰ ਵੀ ਲਿਖਦੇ ਹਨ ।

(ਅੱਗੇ ਮਿਹਰਵਾਨ ਵਾਲੀ ਜਨਮ ਸਾਖੀ, ਤੇ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਦੇ ਹਵਾਲੇ ਦੇ ਆਧਾਰ ਤੇ ਵਿਸਾਖ ਸੁਦੀ ਤੀਜ ਵੀ ਮੰਨਦਾ ਹੈ ।)

੧੫੪੪ ਬਿ. ਵਿਚ ਗੁਰੂ ਜੀ ਦਾ ਵਿਆਹ ਹੋਇਆ, ਜੇਠ ਦੀ ੨੪ ਨੂੰ ਪੱਖੋ

ਰੰਧਾਵੇ ਦੇ ਮੂਲੇ ਚੋਣੇ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਬਟਾਲੇ ਵਿਚ। ਮਾਤਾ ਸੁਲੱਖਣੀ ਜੀ ਦਾ ਦੂਸਰਾ ਨਾਮ 'ਘੁੰਮੀ' ਜਾਂ 'ਘੁਮਾਈ' ਵੀ ਸੀ।

(ਸਾਹਿਬਜ਼ਾਦਿਆਂ ਦੇ ਜਨਮ ਬਾਰੇ, ਕਵੀ ਗੁਲਾਬ ਸਿੰਘ ਵੀ ਲੌਂਗ ਦੇਣ ਦਾ ਹੀ ਜ਼ਿਕਰ ਕਰਦਾ ਹੈ। ਅੰਧ ਵਿਸ਼ਵਾਸ।)

"ਬੇਬੇ ਨਾਨਕੀ ਨੇ ਪਹਿਲੇ ਲੌਂਗ ਹੂ ਦਿਵਯੋ ਏਕ,
ਪੰਦਰਾਂ ਸੌ ਇਕਵੰਜਾ ਸੰਮਤ ਸੁਨਾਇਕੈ।੨੦।...
ਪਸਚਾਤ ਦੂਸਰਾ ਦਿਵਾਯੋ ਲੌਂਗ ਮਾਤਾ ਜੀ ਕੋ,
ਪੰਦਰਾਂ ਸੌ ਤਿਰਵੰਜਾ ਸੰਮਤ ਲਖਾਇ ਹੈ।...੨੧।"

ਜਨਮ ਸਿਰੀ ਚੰਦ ਪੰਜ ਸਾਵਣ, ੧੫੫੧ ਬਿ.।

ਜਨਮ ਲਛਮੀ ਚੰਦ (ਲਖਮੀ ਦਾਸ) ੧੯ ਫੱਗਣ, ੧੫੫੩ ਬਿ.।

ਗੁਰੂ ਨਾਨਕ ਦੇਵ ਜੀ ਦੀ ਉਮਰ ੬੯ ਬਰਸ, ਦਸ ਮਾਸ, ਦਸ ਦਿਨ।

ਦਰਿਆ ਰਾਵੀ (ਐਰਾਵਤੀ) ਦੇ ਕਨਾਰੇ, ਆਪਣੇ ਵਸਾਏ ਨਗਰ ਕਰਤਾਰਪੁਰ ਵਿਚ ਗੁਰੂ ਜੀ ਸਮਾਏ ਅੱਸੂ ਵਦੀ ਦਸਵੀ ੧੫੯੬ ਬਿ.।

---

# ਗੁਰੂ ਅੰਗਦ ਦੇਵ ਜੀ

ਜਤੀ ਲਛਮਣ (ਸ੍ਰੀ ਰਾਮ ਚੰਦ੍ਰ ਜੀ ਦੇ ਭਾਈ) ਦੀ ਬੰਸ ਤ੍ਰੇਹਣ ਅਖਵਾਈ। ਗੁਰੂ ਅੰਗਦ ਜੀ ਤ੍ਰੇਹਣ ਗੋਤ ਵਿਚ 'ਹਰੀ ਕੇ' ਗਾਉਂ 'ਮੱਤੇ ਦੀ ਸਰਾਂ' ਵਿਚ ਪ੍ਰਗਟ ਹੋਏ। ਪਿਤਾ ਦਾ ਨਾਮ ਫਿਰਾਯੇ ਤੇ ਮਾਤਾ ਦਾ ਨਾਮ ਸਭਰਾਈ ਸੀ। (ਲੇਖਕ ਇਹ ਵੀ ਮੰਨਦਾ ਹੈ, ਕਿ ਹੋਰ ਪ੍ਰਣਾਲੀ ਵਿਚ ਮਾਤਾ ਦਾ ਨਾਮ ਦਯਾ ਕੌਰ ਲਿਖਿਆ ਹੈ। ਇਕ ਪ੍ਰਣਾਲੀ ਵਿਚ ਨਾਮ ਰਾਮੋ ਮੰਨਦਾ ਹੈ। ਜਨਮ ਦੀ ਤਾਰੀਖ਼ ਬਾਰੇ ਆਪ ਹੀ ਸ਼ੰਕਾ ਪ੍ਰਗਟ ਕਰਦਾ ਹੈ। ਵੇਖੋ :)

"ਪੰਚ ਦਸ ਸੌ ਇਕਾਹਠ ਸੰਮਤ ਸੰਦੇਹ ਇਹਾਂ,
ਪੰਚ ਦਸ ਸੌ ਸਤਾਹਠ ਸੰਮਤ ਭੀ ਭਾਨੀਐ।
ਗਿਆਰ੍ਹਵੀ ਵਿਸਾਖ ਕੀ, ਔ ਪਖੋਂ ਭੀ ਵਿਸਾਖ ਵਦੀ,
ਇਕਾਦਸੀ, ਭਰਣੀ ਨਿਛੱਤ੍ਰ ਛੱਤ੍ਰ ਮਾਨੀਐ।...੩।"

ਪਹਿਲਾ ਨਾਮ ਲਹਿਣਾ ਜੀ ਸੀ।

(ਕਵਿਤਾ ਵਿਚ ਲਿਖੀ ਹੋਣ ਕਰਕੇ ਕਵੀ ਦੀਆਂ ਤਾਰੀਖਾਂ ਵਿਚ ਕਈ ਥਾਂਈਂ ਭੁਲੇਖਾ ਲਗ ਜਾਂਦਾ ਹੈ। ਵੇਖੋ :)

"ਪੰਚ ਦਸ ਸੌ ਛਿਹੱਤ੍ਰ ਸੰਮਤ ਵਿਵਾਹਿ ਭਯੋ,
ਸੋਲਵੀਂ ਮਘਰ ਹੂ ਕੀ ਸੁਨਿ ਅਘ ਹਰੋ ਜੀ।
ਮਹਿਲ ਕਾ ਨਾਮ ਖੀਵੀ ਪਹਿਲਾਂ, ਸੰਮਤ ਜਾਨੋ,
ਪੰਦਰਾਂ ਸੌ ਅਸੀਂ ਇਕ ਭਾਦਰੋਂ ਨੌਮੀ ਧਰੋ ਜੀ।

ਜਨਮੇ ਦਾਸੂ ਜੀ, ਫਿਰ ਸੰਮਤ ਹੂੰ ਪੰਦਰਾਂ ਸੌ,
ਉਮਰ ਉਣਾਨਵੇਂ ਭੀ ਭਗਤੀ ਸੇ ਭਰੋ ਜੀ।
ਪੰਚਦਸ ਸੌ ਉਨਾਸੀ ਸੰਮਤ ਭੀ ਕਹੈਂ ਕੋਈ,
ਪੋਹ ਕੀ ਦੂਸਰੀ ਬੀਬੀ ਜਨਮੀ ਅਮਰੋ ਜੀ ।੪।''

(ਹੁਣ ਇਹਦੇ ਅਰਥ ਆਪ ਹੀ ਕਰ ਲਵੋ। ਮੈਂ ਏਨਾ ਹੀ ਸਮਝ ਸਕਿਆ ਹਾਂ...)

ਗੁਰੂ ਜੀ ਦਾ ਵਿਆਹ ਹੋਇਆ ਮਘਰ ੧੬, ਸੰਮਤ ੧੫੭੬ ਬਿ. । ਮਹਿਲ ਆਏ ਮਾਤਾ ਖੀਵੀ ਜੀ।

ਦਾਸੂ ਜੀ ਜਨਮੇ ੯ ਭਾਦਰੋਂ, ੧੫੮੧ ਬਿ. । (ਉਹਨਾਂ ਉਣਾਨਵੇਂ ਸਾਲ ਉਮਰ ਮਾਣੀ ?) ਬੀਬੀ ਅਮਰੋ ਜਨਮੀ ਦੋ ਪੋਹ, ੧੫੭੯ ਬਿ. (ਕਵੀ ਕਹਿੰਦਾ ਹੈ, ਕਿ ਕਈ ਲੇਖਕ ਇਸਦਾ ਨਾਮ ਬੀਬੀ ਕਰਮੋ ਵੀ ਕਹਿੰਦੇ ਹਨ।)

ਬੀਬੀ ਅਣੋਖੀ ਜੀ ਜਨਮੀ ੨੯ ਜੇਠ, ੧੫੯੨ ਬਿ. ।

ਦਾਤੂ ਜੀ ਜਨਮੇ ਪਹਿਲੀ ਮਾਘ, ੧੫੯੪ ਬਿ. ।

ਗੁਰੂ ਜੀ ਦੀ ਗੱਦੀ ਪ੍ਰਾਪਤੀ ਸਮੇਂ ਉਮਰ ੩੫ ਸਾਲ, ਚਾਰ ਮਾਹ, ੨੯ ਦਿਨ ਸੀ। ਗੁਰਿਆਈ ਕੀਤੀ ਬਾਰਾਂ ਸਾਲ, ਛੇ ਮਾਹ, ਨੌਂ ਦਿਨ। ਜੋਤੀ ਜੋਤਿ ਸਮਾਏ ਚੇਤ ਸੁਦੀ ਚਾਰ, ੧੬੦੯ ਬਿ. । ਕੁੱਲ ਉਮਰ ੪੭ ਸਾਲ, ਗਿਆਰਾਂ ਮਾਹ, ਅਠ ਦਿਨ। ਮਾਤਾ ਖੀਵੀ ਜੀ ਸਮਾਣੇ ੧੬੩੯ ਬਿ. ।

---

# ਗੁਰੂ ਅਮਰ ਦਾਸ ਜੀ

ਸ੍ਰੀ ਰਾਮ ਚੰਦ੍ਰ ਜੀ ਦੇ ਭਾਈ ਭਰਥ ਦੀ ਅੰਸ ਭੱਲੇ ਅਖਵਾਈ।

ਬਾਸਰਕੇ ਪਿੰਡ ਵਿਚ ਤੇਜੋ ਭੱਲੇ ਦੇ ਘਰ (ਗੁਰੂ) ਅਮਰ ਦਾਸ ਜੀ ਪ੍ਰਗਟੇ ਵੀਹ ਵਿਸਾਖ, ਵਿਸਾਖ ਸੁਦੀ ਚੌਦੇਂ, ਸ਼ੁੱਕਰ ਵਾਰ, ੧੫੩੬ ਬਿ. । (ਲੇਖਕ ਆਪ ਹੀ ੧੫੬੬ ਬਿ. ਵੀ ਮੰਨਦਾ ਹੈ।)

ਵਿਆਹ ਹੋਇਆ ਗਿਆਰਾਂ ਮਾਘ, ੧੫੭੯ ਬਿ. । ਮਹਿਲ ਇਕ, ਪਰ ਮਾਤਾ ਜੀ ਦੇ ਨਾਮ ਤਿੰਨ ਪ੍ਰਚਲਤ ਲਿਖਦਾ ਹੈ; ਰਾਮੋ, ਮਾਲਾਂ ਤੇ ਮਨਸਾ ਦੇਵੀ। (ਜਿਸ ਪ੍ਰਣਾਲੀ ਵਿਚ ਜੋ ਨਾਮ ਪੜ੍ਹਿਆ, ਕਵੀ ਨੇ ਅਪਣੱ ਲਿਆ। ਆਪਣੀ ਰਾਏ ਨਹੀਂ।)

ਬੀਬੀ ਭਾਨੀ ਜੀ ਜਨਮੇ ਐਤਵਾਰ, ਚਾਰ ਜੇਠ, ੧੫੯੦ ਬਿ. ।

੨੧ ਮਾਘ, ਮੰਗਲਵਾਰ, ੧੫੯੧ ਬਿ. ਵਿਚ ਬਾਉਲੀ ਆਰੰਭ ਕੀਤੀ।

ਮੋਹਨ ਜੀ ਜਨਮੇ ੧੫ ਚੇਤ, ੧੫੯੩ ਬਿ. (ਨਾਲ ਹੀ ੧੫੯੬ ਲਿਖਦਾ ਹੈ।)

ਮੋਹਰੀ ਜੀ ਜਨਮੇ ਪੰਜ ਹਾੜ ੧੫੯੯ ਬਿ.

ਬੀਬੀ ਭਾਨੀ ਜੀ ਵਿਆਹੇ ੧੬ ਫੱਗਣ, ੧੬੦੩ ਬਿ. ।

ਮੋਹਰੀ ਜੀ ਵਿਆਹੇ ੯ ਸਾਵਣ, ੧੬੧੧ ਬਿ. ।

ਮੋਹਰੀ ਜੀ ਦੇ ਘਰ ਪੁੱਤਰ 'ਅਨੰਦ' ਜਨਮੇ ੧੪ ਕਤਕ। (ਤਾਰੀਖ਼ ਨਹੀਂ ਲਿਖੀ)

ਇਸ ਖੁਸ਼ੀ ਵਿਚ ਗੁਰੂ ਜੀ ਨੇ 'ਅਨੰਦ' ਸਾਹਿਬ ਦੀਆਂ ਚਾਲੀ ਪਉੜੀਆਂ ਰਚੀਆਂ।

ਗੱਦੀ ਪ੍ਰਾਪਤੀ ਸਮੇਂ ਉਮਰ ੭੨ ਸਾਲ, ਦਸ ਮਾਹ, ਵੀਹ ਦਿਨ।

ਬਾਈ ਮੰਜੀਆਂ (ਪ੍ਰਚਾਰ ਹਿਤ) ਥਾਪੀਆਂ।

ਬਾਈ ਸਾਲ, ਪੰਜ ਮਾਹ, ਗਿਆਰਾਂ ਦਿਨ ਗੁਰਿਆਈ ਕੀਤੀ।

ਗੁਰੂ ਜੀ ਭਾਦਰੋਂ ਸੁਦੀ ਪੰਦਰਾਂ, ੧੬੩੧ ਬਿ. ਗੋਇੰਦਵਾਲ ਜੋਤੀ ਜੋਤਿ ਸਮਾਏ। ਕੁੱਲ ਉਮਰ ੯੫ ਸਾਲ, ੪ ਮਾਹ, ਇਕ ਦਿਨ।

---

# ਗੁਰੂ ਰਾਮਦਾਸ ਜੀ

ਪਿਤਾ ਹਰਿਦਾਸ ਸੋਢੀ, ਮਾਤਾ ਦਯਾ ਕੌਰ ਘਰ, ਲਾਹੌਰ ਵਿਚ, ਗੁਰੂ ਰਾਮਦਾਸ ਜੀ ਕੱਤਕ ਵਦੀ ਦੋ, ੧੫੯੭ ਬਿ. ਨੂੰ ਪ੍ਰਗਟੇ ਵੀਰਵਾਰ, ਚਿਤ੍ਰਾ ਨਿਛਤ੍ਰ। (ਮਾਤਾ ਜੀ ਦਾ ਦੂਸਰਾ ਨਾਮ ਖੇਮ ਕੌਰ ਵੀ ਲਿਖਦਾ ਹੈ।)

ਗੁਰੂ ਜੀ ਦਾ ਪਹਿਲਾ ਨਾਮ ਜੇਠਾ ਜੀ ਲਿਖਿਆ ਹੈ।

ਬੀਬੀ ਭਾਨੀ ਜੀ ਨਾਲ ਵਿਆਹ ਹੋਇਆ ੧੬ ਫੱਗਣ, ੧੫੯੯ ਬਿ, (ਨਾਲ ਹੀ, ੧੭ ਫਗਣ, ੧੬੦੨ ਬਿ. ਲਿਖਦਾ ਹੈ। ਉਪਰ ੧੬੦੩ ਬਿ. ਲਿਖਦਾ ਹੈ। ਹਰ ਥਾਂ ਝਮੇਲਾ ਹੈ। ਲੇਖਕ ਇਕ ਗੱਲ 'ਤੇ ਦ੍ਰਿੜ੍ਹ ਨਹੀਂ।)

ਜਨਮ ਪ੍ਰਿਥੀਆ ਸੱਤ ਅੱਸੂ ੧੬੦੫ ਬਿ.।

ਜਨਮ ਮਹਾਦੇਵ, ੪ ਹਾੜ, ੧੬੦੮ ਬਿ. (ਨਾਲ ਹੀ ੧੬੦੯ ਬਿ.)।

ਗੁਰੂ ਅਰਜਨ ਦੇਵ ਜੀ ਪ੍ਰਗਟੇ ੧੮ ਵਿਸਾਖ, ੧੬੧੦ ਬਿ.।

ਪ੍ਰਿਥੀਏ ਦਾ ਵਿਆਹ ਕਰਮੋ ਨਾਲ ਹੋਇਆ ੧੬੧੩ ਬਿ. ਪਿੰਡ ਹੇਹਰ (ਜ਼ਿਲਾ ਲਾਹੌਰ ਵਿਚ)।

ਪ੍ਰਿਥੀਏ ਚਲਾਣਾ ਕੀਤਾ, ੨੧ ਵਿਸਾਖ, ੧੬੩੩ ਬਿ. ਪਿੰਡ ਹੇਹਰ ਵਿਚ। ਕੁਲ ਉਮਰ ਮਾਣੀ ੫੭ ਸਾਲ, ਸੱਤ ਮਹੀਨੇ।

ਮਹਾਦੇਵ ਨੇ ਵਿਆਹ ਨਹੀਂ ਕੀਤਾ। ਉਹਨੇ ਚਲਾਣਾ ਕੀਤਾ ੪ ਭਾਦਰੋਂ, ੧੬੬੨ ਬਿ.। ਉਮਰ ਮਾਣੀ ੫੩ ਸਾਲ, ਦੋ ਮਹੀਨੇ।

ਗੋਇੰਦਵਾਲ ਵਿਚ ਮਾਤਾ ਭਾਨੀ ਜੀ ਸਮਾਣੇ ਚੇਤ ਸੁਦੀ ੧੪, ੧੬੫੫ ਬਿ.।

ਗੁਰੂ ਰਾਮਦਾਸ ਜੀ ਦੀ ਗੱਦੀ ਪ੍ਰਾਪਤੀ ਸਮੇਂ ਉਮਰ ੪੩ ਸਾਲ, ਦਸ ਮਾਹ, ੨੬ ਦਿਨ ਸੀ।

ਅੰਮ੍ਰਿਤਸਰ ਦੀ ਨੀਂਹ ਧਰੀ ਪੰਜ ਹਾੜ, ਥਿਤਿ ਤ੍ਰੌਦਸੀ, ੧੬੪੩ ਬਿ.। ਪਹਿਲਾ ਨਾਮ 'ਗੁਰੂ ਕਾ ਚੱਕ' ਪਿਆ।

(ਵੇਖੋ, ਕਵੀ ਭੁਲੇਖਾ ਕਿੰਨਾ ਖਾਂਦਾ ਹੈ। ਉਪਰ ਅੰਮ੍ਰਿਤਸਰ ਦੀ ਨੀਂਹ ਧਰੀ ੧੬੪੩ ਬਿ. ਮੰਨਦਾ ਹੈ, ਤੇ ਹੇਠਾਂ ਲਿਖਦਾ ਹੈ।)

"ਸੋਲਾਂ ਸੈ ਚੌਤੀਸ ਮਾਹਿ ਕਹਤ ਗੁਲਾਬ ਸਿੰਘ,

ਸੁਧਾਸਰ ਜੀ ਕੀ ਭਈ ਰਚਨਾ ਸੁਹਾਈ ਹੈ ।੭।"
(ਅੱਗੇ ਅੰਮ੍ਰਿਤ ਸਰੋਵਰ ਦੀ ਉਸਤਤ ਹੈ ।)
ਚੌਥੇ ਪਾਤਸ਼ਾਹ ਗੁਰਿਆਈ ਕੀਤੀ ਛੇ ਸਾਲ, ਗਿਆਰਾਂ ਮਹੀਨੇ ਅਠਾਰਾਂ ਦਿਨ ।
ਗੋਇੰਦਵਾਲ ਵਿਚ ਜੋਤੀ ਜੋਤ ਸਮਾਏ ਭਾਦਰੋਂ ਸੁਦੀ ਤਿੰਨ, ੧੬੩੮ ਬਿ. ।

---

# ਗੁਰੂ ਅਰਜਨ ਦੇਵ ਜੀ

ਮਾਤਾ ਭਾਨੀ ਜੀ ਤੇ ਗੁਰੂ ਰਾਮਦਾਸ ਜੀ ਦੇ ਘਰ ਪ੍ਰਗਟ ਹੋਏ ੧੬੧੦ ਬਿ. ਗੋਇੰਦਵਾਲ । (ਇਕੋ ਹੀ ਪੰਗਤੀ ਵਿਚ ਵਿਸਾਖ ਵਦੀ ਸਤ, ਤੇ ਸੁਦੀ ਤੇਰਾਂ ਵੀ ਲਿਖ ਜਾਂਦਾ ਹੈ ।) ੧੮ ਵਿਸਾਖ, ਰੋਹਣੀ ਨਿਛੱਤ੍ਰ, ਮੰਗਲਵਾਰ ।

ਪਹਿਲਾ ਵਿਆਹ ਕੀਤਾ ੨੯ ਵਿਸਾਖ, ੧੬੨੨ ਬਿ. ਪਿੰਡ ਮਰੂਏ (ਮੌ ?), ਚੰਦਨ ਦਾਸ ਸੂਡ਼ੀਏ ਖੱਤਰੀ ਦੀ ਸਪੁੱਤਰੀ ਰਾਮ ਦੇਵੀ ਨਾਲ ।

ਕਰਮੋ ਦੇ ਮਿਹਣੇ ਮਾਰਨ ਕਾਰਨ, ਰਾਮਦੇਵੀ ਜੀ ਦੇ ਜ਼ੋਰ ਦੇਣ ਉਤੇ, ਦੂਸਰਾ ਵਿਆਹ ਕੀਤਾ ੨੨ ਹਾੜ੍ਹ ੧੬੪੬ ਬਿ. ਲਾਹੌਰ ਵਾਸੀ ਰਿਖਰਾਉ (ਸੇਖੜੀ) ਖੱਤਰੀ ਸੰਗਤ ਰਾਇ ਦੀ ਸਪੁੱਤਰੀ ਗੰਗਾ ਜੀ ਨਾਲ । ਕਈ ਪ੍ਰਨਾਲੀਆਂ ਵਿਚ ਮਾਤਾ ਗੰਗਾ ਜੀ ਦੇ ਪਿਤਾ ਦਾ ਨਾਮ ਕ੍ਰਿਸ਼ਨ ਚੰਦ ਤੇ ਮਾਤਾ ਦਾ ਨਾਮ ਧਨਵੰਤੀ ਵੀ ਲਿਖਿਆ ਹੈ ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਈ ਭਾਦਰੋਂ ਸੁਦੀ ਏਕਮ, ੧੬੬੧ ਬਿ. । ਇਕ ਥਾਂ ੧੬੫੩ ਬਿ. ਲਿਖਿਆ ਹੈ । ਰਾਮਸਰ ਅਸਥਾਨ ਤੇ ਬੀੜ ਤਿਆਰ ਹੋਈ ।

ਜਨਮ ਗੁਰੂ ਹਰਿਗੋਬਿੰਦ ਸਾਹਿਬ ੨੧ ਹਾੜ, ੧੬੫੩ ਬਿ. ।

ਪੰਜਵੇਂ ਪਾਤਸ਼ਾਹ ਜੀ ਦੀ ਗੱਦੀ ਪ੍ਰਾਪਤੀ ਸਮੇਂ ਉਮਰ ੨੮ ਸਾਲ, ਚਾਰ ਮਾਹ, ਗਿਆਰਾਂ ਦਿਨ ਸੀ ।

(ਇਹ ਲੇਖਕ ਲਿਖਦਾ ਹੈ, ਕਿ ਤਰਨ ਤਾਰਨ ਚੌਥੀ ਪਾਤਸ਼ਾਹੀ ਨੇ ਆਰੰਭ ਕੀਤਾ ਸੀ, ਤੇ ਪੰਜਵੇਂ ਪਾਤਸ਼ਾਹ ਨੇ ਪੂਰਨ ਕੀਤਾ । ਇਹ ਏਸੇ ਦੇ ਵਿਚਾਰ ਹਨ । ਨਹੀਂ ਤਾਂ ਬਾਕੀ ਲੇਖਕ ਪੰਜਵੇਂ ਪਾਤਸ਼ਾਹ ਨੇ ਆਰੰਭ ਕੀਤਾ ਹੀ ਮੰਨਦੇ ਹਨ ।)

"ਤਰਨ ਤਾਰਨ ਚੌਥੀ ਪਾਤਿਸ਼ਾਹੀ ਕੋ ਆਰੰਭਿਯੋ,
ਇਨਹੂੰ ਨੇ ਕੀਯੋ ਹੈ ਸੰਪੂਰਨ ਬਤਾਯੋ ਹੈ ।੯।"

ਪੰਜਵੇਂ ਪਾਤਸ਼ਾਹ ਨੇ ਗੁਰਿਆਈ ਕੀਤੀ ੨੪ ਸਾਲ, ੯ ਮਾਹ, ਤੇ ਇਕ ਦਿਨ । ਕੁੱਲ ਉਮਰ ੫੩ ਸਾਲ, ਇਕ ਮਾਹ, ਬਾਰਾਂ ਦਿਨ । ਸ਼ਹੀਦ ਹੋਏ ਜੇਠ ਸੁਦੀ ਚਾਰ, ੧੬੬੩ ਬਿ. ਸ਼ੁੱਕਰਵਾਰ, ਰਾਵੀ ਕੰਢੇ, ਕਿਲੇ ਦੇ ਕੋਲ ।

ਮਾਤਾ ਗੰਗਾ ਜੀ ਸਮਾਣੇ ਸੋਮਵਾਰ, ਜੇਠ ਸੁਦੀ ਚਾਰ, ੧੯ ਜੇਠ, ੧੬੭੮ ਬਿ. ਬਕਾਲੇ ਨੱਗਰ ਵਿਚ ।

(ਹਰਿ ਗੁਰੂ ਦੀ ਕਥਾ ਸੰਪੂਰਣ ਕਰਨ ਉਤੇ ਕਵੀ ਇਉਂ ਲਿਖਦਾ ਹੈ :)

"ਇਤਿ ਸ੍ਰੀ ਗੁਰ ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ ਬਿਰਚਤ, ਪੰਜਵੀਂ

ਪਾਤਿਸਾਹੀ ਜੀ ਕੀ ਆਦਿ ਉਤਿਪਤੀ ਕਥਨੰ ਨਾਮ, ਪਾਂਚਵੇਂ ਪ੍ਰਕਰਣੰ ਸਮਾਪਤੰ ।੫।
ਸੁਭੰਮਸਤੁ ।"

---

# ਗੁਰੂ ਹਰਿਗੋਬਿੰਦ ਸਾਹਿਬ ਜੀ

ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਦੇ ਘਰ ਸਾਹਿਬਜ਼ਾਦਾ ਹਰਿਗੋਬਿੰਦ ਜੀ ਪ੍ਰਗਟੇ ੨੧ ਹਾੜ, ਹਾੜ ਸੁਦੀ ਤਿੰਨ, ੧੬੫੨ ਬਿ. ਐਤਵਾਰ, ਪੁਖ ਨਛੱਤ੍ਰ ਸਮੇਂ, ਵਡਾਲੀ ਨਗਰ ਵਿਚ ।

ਬਾਬਾ ਬੁਢਾ ਜੀ ਨੇ ਵਰ ਦਿਤਾ ਸੀ ੨੧ ਅੱਸੂ, ੧੬੫੧ ਬਿ. ਨੂੰ ।

ਛੇਵੇਂ ਗੁਰੂ ਜੀ ਦਾ ਪਹਿਲਾ ਵਿਆਹ ਦਮੋਦਰੀ ਜੀ ਨਾਲ ੨੨ ਭਾਦਰੋਂ, ੧੬੬੧ ਬਿ ਨੂੰ ਹੋਇਆ । ਦਮੋਦਰੀ ਜੀ ਦੀ ਉਮਰ ਉਸ ਸਮੇਂ ਸੱਤ ਸਾਲ ਸੀ । ਦਮੋਦਰੀ ਜੀ ਦੀ ਮਾਤਾ ਦਾ ਨਾਮ ਦਯਾ ਕੌਰ, ਤੇ ਪਿਤਾ ਨਾਰਾਇਣ ਦਾਸ ਸੂਹੜੀ ਖੱਤਰੀ ਡੱਲਾ ਨਿਵਾਸੀ ਸੀ ।

ਦੂਸਰਾ ਵਿਆਹ ਹਰੀ ਚੰਦ ਖੱਤਰੀ, ਜਾਤਿ ਲੰਮੇ, ਰਾਮਦਾਸਪੁਰ ਵਾਸੀ ਦੀ ਸਪੁੱਤਰੀ ਨਾਨਕੀ ਜੀ ਨਾਲ ਹੋਇਆ ਪਹਿਲੀ ਵਿਸਾਖ, ੧੬੭੦ ਬਿ. ਨੂੰ । ਮਾਤਾ ਨਾਨਕੀ ਜੀ ਦੀ ਮਾਤਾ ਦਾ ਨਾਮ ਹਰਿਦੇਈ ਸੀ ।

ਤੀਸਰਾ ਵਿਆਹ ਮਰਵਾਹੇ ਖੱਤਰੀ 'ਦਵਾਰਾ' ਤੇ 'ਭਾਗਣ' ਦੀ ਸਪੁੱਤਰੀ ਮਹਾਦੇਵੀ ਜੀ ਨਾਲ ਹੋਇਆ ੧੧ ਸਾਵਣ, ੧੬੭੨ ਬਿ. ਨੂੰ ਮੰਡਿਆਲੀ ਵਿਚ । ਮਾਤਾ ਮਹਾਦੇਵੀ ਜੀ ਨੂੰ ਸੰਗਤਾਂ 'ਮਾਤਾ ਮਰਵਾਹੀ' ਕਹਿਕੇ ਪੁਕਾਰਦੀਆਂ ਸਨ ।

ਲਾਹੌਰ ਦੇ ਕਾਜ਼ੀ ਦੀ ਲੜਕੀ ਕੌਲਾਂ ਆਈ ਜੇਠ ਸੁਦੀ ਤਿੰਨ, ੧੬੭੮ ਬਿ. ਨੂੰ ।

(ਕੌਲਾਂ ਬਾਰੇ ਕਵੀ ਲਿਖਦਾ ਹੈ, "ਸਾਹਿਬਾਂ ਕੀ ਦਾਸੀ ਭਈ" । ਇਸਦਾ ਅਰਥ 'ਮਹਿਲ' ਨਹੀਂ, ਸੇਵਕਾ ਜਾਂ ਸ਼ਰਧਾਲੂ ਹੈ ।)

ਕੌਲਾਂ ਦੇ ਨਾਮ 'ਤੇ ਕੌਲਸਰ ਰਚਿਆ ਦੋ ਮਾਘ, ਮਾਘ ਸੁਦੀ ਪੰਜ, ਸੋਮਵਾਰ ।

ਮਹਾਰਾਜ ਦੇ ਘਰ ਪੰਜ ਸਪੁੱਤਰ ਤੇ ਇਕ ਸਪੁੱਤਰੀ ਹੋਈ ।

ਬਾਬਾ ਗੁਰਦਿਤਾ ਜੀ ਜਨਮੇ ਬੁਧਵਾਰ, ਅੱਸੂ ਦੀ ਪੂਰਨਮਾਸ਼ੀ, ਅੱਠ ਕੱਤਕ, ੧੬੭੦ ਬਿ. ਨੂੰ ਮਾਤਾ ਦਮੋਦਰੀ ਦੇ ਘਰ, ਡਰੋਲੀ ਵਿਚ ।

ਬਾਬਾ ਗੁਰਦਿਤਾ ਜੀ ਸਮਾਣੇ ਕੀਰਤਪੁਰ, ਪੰਜ ਚੇਤ, ਚੇਤ ਸੁਦੀ ਦਸ, ੧੬੯੦ ਬਿ. ਨੂੰ । ਕੁੱਲ ਉਪਰ ੨੪ ਸਾਲ, ਤੇ ਕੁਛ ਦਿਨ ਘਟ ਛੇ ਮਾਹ ।

(ਕਵੀ ਕਹਿੰਦਾ ਹੈ, ਕਈਆਂ ਨੇ ਸਮਾਉਣ ਦਾ ਸਮਾਂ, ੧੦ ਅੱਸੂ ੧੬ ੨ ਬਿ. ਲਿਖਿਆ ਹੈ । ਲੇਖਕ ਬਹੁਤ ਥਾਂਈਂ ਇਸ ਤਰਾਂ ਤਾਰੀਖ਼ਾਂ ਦਾ ਭੁਲੇਖਾ ਪਾਉਂਦਾ ਹੈ । ਆਪ ਕਿਸੇ ਇਕ ਤਾਰੀਖ਼ ਉਤੇ ਭਰੋਸਾ ਨਹੀਂ ਰੱਖਦਾ, ਨਿਸਚੇ ਨਾਲ ਨਹੀਂ ਮੰਨਦਾ, ਧੁੰਧਲ਼ਾ ਹੈ ।)

ਬਾਬਾ ਗੁਰਦਿਤਾ ਦਾ ਵਿਆਹ ੯ ਸਾਵਣ, ੧੬੭੮ ਬਿ, ਨੂੰ ਕਰਤਾਰਪੁਰ ਵਿਚ

ਰਾਮੇ ਖੱਤ੍ਰੀ ਤੇ ਸੁਖਦੇਵੀ ਦੀ ਸਪੁੱਤਰੀ ਨਿਹਾਲ ਕੌਰ ਨਾਲ ਹੋਇਆ। ਮਾਤਾ ਨਿਹਾਲ ਕੌਰ ਦਾ ਹੀ ਨਾਮ 'ਅਨੰਤੀ' ਤੇ 'ਕਰਮ ਭਰੀ' ਵੀ ਲਿਖਿਆ ਹੈ।

ਬਾਬੇ ਗੁਰਦਿਤੇ ਦੇ ਘਰ ਦੋ ਪੁੱਤਰ ਹੋਏ। ਪਹਿਲਾ ਧੀਰਮੱਲ ਜਨਮਿਆਂ ੧੬੮੪ ਬਿ. ਵਿਚ। (ਅਗਲੀ ਪੰਗਤੀ ਵਿਚ ਹੀ ਕਵੀ ਲਿਖ ਦੇਂਦਾ ਹੈ :)

"ਮਾਘ ਕੀ ਤ੍ਰਯੋਦਸ ਮੈਂ ਸੰਮਤ ਹੂ ਸੋਲਾਂ ਸੈ
ਤ੍ਰਿਆਸੀ ਕਰਤਾਰ ਪੁਰ ਜਾਯੋ, ਦੂਜੀ ਗਾਯੋ ਹੈ।...੧।"

(ਹੁਣ ਕਿਹੜੀ ਤਾਰੀਖ਼ ਸਹੀ ਮਨੀ ਜਾਏ।)

ਬਾਬਾ ਗੁਰਦਿਤਾ ਦਾ ਦੂਸਰਾ ਵਿਆਹ ਰਿਖਰਾਵਾਂ ਦੀ ਸਪੁੱਤਰੀ ਦਯਾ ਦੇਈ ਨਾਲ ੧੬੮੩ ਬਿ. ਵਿਚ ਹੋਇਆ। ਇਹ ਵਿਆਹ ਛੇਵੇਂ ਪਾਤਸ਼ਾਹ ਦੀ ਸਲਾਹ ਤੋਂ ਬਿਨਾਂ ਹੋਇਆ।

"ਸਾਹਿਬ ਸਲਾਹਿ ਬਿਨਾ ਬਾਬੇ ਜ. ਨੇ ਡੋਲਾ ਲੀਓ"...੧੮।

ਬਾਬਾ ਸਿਰੀ ਚੰਦ ਨੇ ਆਪਣੀ ਗੱਦੀ ਬਾਬੇ ਗੁਰਦਿਤੇ ਨੂੰ ਸੌਂਪੀ। ਬਾਬਾ ਗੁਰਦਿਤਾ ਜੀ ਨੇ ਅੱਗੇ ਉਦਾਸੀ ਮੱਤ ਦੇ ਚਾਰ ਧੂਏਂ ਥਾਪੇ। ਇਹ ਚਾਰ ਸਨ : ਅਲਮਸਤ (ਕਮਲੀਆ), ਬਾਲੂ ਹਸਨਾ, ਫੂਲ, ਤੇ ਗੋਂਦਾ।

ਛੇਵੇਂ ਪਾਤਸ਼ਾਹ ਦੇ ਦੂਸਰੇ ਸਾਹਿਬਜ਼ਾਦੇ ਸੂਰਜ ਸਿੰਘ (ਸੂਰਜ ਮ੍ਰਿਗਿੰਦ) ਮਾਤਾ ਮਰਵਾਹੀ ਦੇ ਘਰ ਜਨਮੇ ਕਰਤਾਰਪੁਰ, ੨੩ ਕੱਤਿਕ, ੧੬੭੪ ਬਿ.। ਨਾਲ ਹੀ ੩੦ ਹਾੜ੍ਹ, ੧੬੭੫ ਬਿ ਵੀ ਲਿਖ ਦਿਤਾ ਹੈ।

ਸੂਰਜ ਸਿੰਘ ਵਿਆਹੇ ੨੭ ਵਿਸਾਖ, ੧੬੮੬ ਬਿ. ਕਰਤਾਰਪੁਰ ਭਿੱਖੀ ਖੱਤਰੀ ਪ੍ਰੇਮ ਚੰਦ ਦੇ ਘਰ। (ਨਾਲ ਹੀ ਜਾਤ ਸਿੱਲੀ ਲਿਖੀ ਹੈ।)

ਸੂਰਜ ਸਿੰਘ ਦਾ ਦੀਪ ਚੰਦ ਹੋਇਆ। ਉਸਦੀ ਔਲਾਦ ਅਨੰਦਪੁਰੀਏ ਸੋਢੀ ਹਨ।

ਮਾਤਾ ਦਮੋਦਰੀ ਦੇ ਘਰ ਅਣੀਰਾਏ ਜਨਮੇ ੧੬ ਮੱਘਰ, ੧੬੭੫ ਬਿ. ਨੂੰ। ਇਹਨਾਂ ਦਾ ਵਿਆਹ ਹੋਇਆ ੧੬੮੪ ਬਿ. ਵਿਚ ਕੁਮਰਾਵਾਂ ਖੱਤਰੀਆਂ ਦੇ ਘਰ।

ਮਾਤਾ ਮਰਵਾਹੀ ਦੇ ਘਰ ਜਨਮੇ ਬਾਬਾ ਅਟੱਲ ਰਾਇ ਬੁਧਵਾਰ, ੨੨ ਕੱਤਕ, ਕਤਕ ਪੂਰਨਮਾਸ਼ੀ, ੧੬੭੭ ਬਿ. ਨੂੰ ਸ੍ਰੀ ਹਰਿਗੋਬਿੰਦ ਪੁਰ।

ਬਾਬਾ ਅਟੱਲ ਰਾਇ ਸਮਾਣੇ ਅੱਸੂ ੯, ਅੱਸੂ ਵਦੀ ਦਸ, ੧੬੮੫ ਬਿ. ਕੌਲਸਰ ਦੇ ਕਨਾਰੇ।

ਮਾਤਾ ਨਾਨਕੀ ਦੇ ਘਰ ਗੁਰੂ ਤੇਗ ਬਹਾਦਰ ਪ੍ਰਗਟ ਹੋਏ ਅੰਮ੍ਰਿਤਸਰ।

ਮਾਤਾ ਦਮੋਦਰੀ ਜੀ ਦੇ ਘਰ ਬੀਬੀ ਵੀਰੋ ਜਨਮੀ ੧੧ ਸਾਵਣ, ੧੬੭੩ ਬਿ. ਨੂੰ।

ਬੀਬੀ ਵੀਰੋ ਵਿਆਹੀ ੨੬ ਜੇਠ, ੧੬੬੯ ਬਿ. ਨੂੰ ਧਰਮਚੰਦ ਖੋਸਲੇ ਦੇ ਪੁੱਤਰ ਸਾਧੂ ਰਾਮ ਨਾਲ। ਸਾਧੂਰਾਮ ਉਸ ਸਮੇਂ ਸੱਤ ਸਾਲ ਦਾ ਸੀ।

(ਹੁਣ ਕਵੀ ਦੀ ਸਿਆਣਪ—ਜਾਂ ਲਾ-ਪਰਵਾਹੀ—ਵੇਖੋ। ਬੀਬੀ ਵੀਰੋ ਦਾ ਜਨਮ ੧੧ ਸਾਵਣ, ੧੬੭੩ ਬਿ. [ਛੰਦ ੧੭], ਤੇ ਵਿਆਹ ੨੬ ਜੇਠ, ੧੬੬੯ ਬਿ. [ਛੰਦ ੧੮] "ਸੋਲਾਂ ਸੈ ਉਨੱਤ੍ਰ ਹੂੰ ਜੇਠ ਕੀ ਛਬੀਸਵੀਂ ਹੂੰ।" ਤੇ ਛੰਦ ੨੧ ਵਿਚ ਪਹਿਲਾ ਯੁੱਧ

ਹੋਇਆ ਅੰਮ੍ਰਿਤਸਰ, ਹਾੜ ੧੬੭੯ ਬਿ. । ਉਸ ਯੁੱਧ ਸਮੇਂ ਬੀਬੀ ਵੀਰੋ ਦਾ ਵਿਆਹ ਹੋਇਆ ਸੀ ।)

ਛੇਵੇਂ ਗੁਰੂ ਗੱਦੀ 'ਤੇ ਬੈਠੇ ਹਾੜ ਵਦੀ ਏਕਮ, ੧੬੬੩ ਬਿ. ਨੂੰ । ਬਾਬੇ ਬੁੱਢੇ ਨੇ ਤਿਲਕ ਦਿਤਾ ।

ਅਕਾਲ ਬੁੰਗੇ (ਅਕਾਲ ਤਖ਼ਤ) ਦੀ ਨੀਂਹ ਧਰੀ, ਪੰਜ ਹਾੜ ੧੬੬੩ ਬਿ. ਨੂੰ ।

ਪਹਿਲਾ ਜੁੱਧ ਅੰਮ੍ਰਿਤਸਰ ਮੁਗਲ ਖ਼ਾਂ (ਮੁਖ਼ਲਿਸ ਖ਼ਾਂ) ਨਾਲ ਹੋਇਆ ੧੪ ਹਾੜ, ੧੬੭੯ ਬਿ. ਨੂੰ ਵੈਰੀ ਦੀ ਫ਼ੌਜ ਸਪਤ ਸਹਸ੍ਰ (ਸੱਤ ਹਜ਼ਾਰ) ਸੀ ।

ਪੈਂਦੇ ਖ਼ਾਂ ਨਾਲ ਜੰਗ ਕਰਤਾਰਪੁਰ ੧੬੮੧ ਬਿ. ਵਿਚ ਹੋਇਆ ।

ਮਰ੍ਹਾਜ ਜੁੱਧ ਲਲਾ ਬੇਗ ਨਾਲ ਹੋਇਆ ੧੬ ਮਾਘ, ੧੬ ੮ ਬਿ. ।

ਫਿਰ ਰਹੀਲੇ ਪਿੰਡ (ਹਰਿਗੋਬਿੰਦਪੁਰ) ਦਾ ਜੰਗ ਹੋਇਆ ।

(ਏਥੇ ਕਵੀ ਇਕ ਹੋਰ ਭੁਲੇਖਾ ਪਾ ਜਾਂਦਾ ਹੈ । ਵੇਖੋ )

"ਲਿਖਯੋ ਸੁਧਾਸਰੀ ਪਰਨਾਲੀ ਮੈ ਪਿਹੋਏ ਹੂੰ ਤੇ,
ਪਾਤਿਸਾਹੀ ਪਾਂਚਵੀ ਕੇ ਕ੍ਰਿਯਾ ਕੀ ਕਥਾ ਕਹੀ ।
ਨਾਰਾਯਣੀ ਬਲੀ ਕ੍ਰਿਯਾ ਕਰਵਾਈ ਸਾਹਿਬ ਕੀ,
ਫਿਰਤੇ ਦੁਆਬੇ ਮੈ ਰਹੀਲੇ ਮੁਲ ਦੈ ਲਹੀ ।...੨੫।"

(ਕੀ ਛੇਵੇਂ ਪਾਤਸ਼ਾਹ ਨੇ ਪਿਹੋਏ ਜਾ ਕੇ ਪੰਜਵੇਂ ਪਾਤਸ਼ਾਹ ਦੀ ਕਿਰਿਆ ਕਰਵਾਈ ਸੀ ? ਸਨਾਤਨੀ ਅਸਰ ।)

ਕੌਲਾਂ ਸਮਾਣੀ ਕਰਤਾਰਪੁਰ ਵਿਚ, ੧ ਹਾੜ, ੧੬੭੯ ਬਿ. ਨੂੰ ।

ਮਾਤਾ ਦਮੋਦਰੀ ਜੀ ਸਮਾਣੇ ਬੁਧਵਾਰ, ਸਾਵਣ ਸੁਦੀ ੧੨, ੧੬੮੮ ਬਿ. ਡਰੋਲੀ ਵਿਚ ।

ਮਾਤਾ ਮਹਾਦੇਵੀ ਜੀ ਸਮਾਣੇ ਕੀਰਤਪੁਰ ਤਿੰਨ ਹਾੜ, ੧੬੯੦ ਬਿ. ।

ਮਾਤਾ ਨਾਨਕੀ ਜੀ ਸਮਾਣੇ ਗੁਰੂ ਜੀ ਤੋਂ ਪਿਛੋਂ ।

ਛੇਵੇਂ ਗੁਰੂ ਜੀ ਜੋਤੀ ਜੋਤਿ ਸਮਾਏ ਕੀਰਤਪੁਰ ਸ਼ੁਕਰਵਾਰ, ਚੇਤ ਸੁਦੀ ਪੰਜ, ੧੭੦੦ ਬਿ. ਨੂੰ । ਕੁੱਲ ਉਮਰ ਮਾਣੀ ੪੮ ਸਾਲ, ਨੌਂ ਮਹੀਨੇ, ਦੋ ਦਿਨ ।

---

# ਗੁਰੂ ਹਰਿਰਾਏ ਜੀ

ਗੁਰੂ ਹਰਿਰਾਇ ਜੀ ਪ੍ਰਗਟੇ ਕੀਰਤਪੁਰ, ਬਾਬਾ ਗੁਰਦਿਤਾ ਜੀ ਤੇ ਮਾਤਾ ਨਿਹਾਲ ਕੌਰ (ਦੂਸਰਾ ਨਾਮ ਅਨੰਤ ਕਰ) ਜੀ ਦੇ ਘਰ ਵੀਰਵਾਰ, ਮਾਘ ਸੁਦੀ ਦੋ, ਤੇਰਾਂ ਮਾਘ, ੧੬੮੮ ਬਿ. ।

ਵਿਆਹ ਹੋਇਆ ੧੭ ਹਾੜ੍ਹ, ੧੬੯੪ ਬਿ. ਨੂੰ ।

(ਅਜੀਬ ਭੁਲੇਖਾ ਹੈ । ਵੇਖਾ ਵੇਖੀ ਕਵੀ ਗੁਲਾਬ ਸਿੰਘ ਵੀ ਸੱਤਵੇਂ ਪਾਤਸ਼ਾਹ ਦੇ ਅੱਠ ਮਹਿਲ ਲਿਖਦਾ ਹੈ । ਇਹ ਗੱਲ ਮੰਨਣ ਯੋਗ ਨਹੀਂ ਵੇਰਵਾ ਇਉਂ ਹੈ ।)

"ਮਹਲ ਕਿਸ਼ਨ ਕੌਰ ਆਯੋ, ਕੋਟ ਕਲਵਾਣੀ ਦਾਸੀ,
ਸਾਥ ਆਈ, ਦੂਜੋ ਮਹਲ ਵਿਚਾਰੀਐ।
ਚੰਦ ਕੋਰ, ਤੋਖੀ ਦਾਸੀ ਆਈ, ਸਾਲ ਸੰਮਤ ਹੂੰ,
ਸੋਲਾਂ ਸੈ ਪਚਾਨਵੇਂ ਮੈਂ ਭਯੋ ਹੂੰ ਨਿਹਾਰੀਐ।੩।
ਤੀਜੀ ਪ੍ਰੇਮ ਕੌਰ, ਸਾਥ ਦਾਸੀ ਸੋ ਅਣੋਖੀ ਆਈ,
ਸੋਲਾਂ ਸੈ ਸਤਾਨਵੇਂ ਸੰਮਤ ਮੈ ਹੋ ਆਯੋ ਹੈ।
ਚੌਥੇ ਹੂੰ ਮਹਲ ਰਾਮਕੌਰ ਸੇ, ਲਡਿਕੀ ਦਾਸੀ,
ਸੰਮਤ ਸਰਾਰਾਂ ਸੌ ਹੂੰ ਪਰ ਇਕ ਗਾਯੋ ਹੈ।
ਕ੍ਰਿਸ਼ਨ ਕੌਰ ਸੰਗ, ਕੋਟਕਲਾਣੀ ਜੋ ਦਾਸੀ ਆਈ,
ਤਾ ਕੋ ਨਾਮ 'ਤਿਰਬੇਨੀ' ਭਲੇ ਜਸ ਛਾਯੋ ਹੈ।
ਚਾਰ ਹੂੰ ਸਵਾਣੀਆਂ ਏ, ਚਾਰ ਚੇਰੀ,
ਦਯਾ ਰਾਮ ਸਿਲੀ ਜਾਤਿ ਖੱਤ੍ਰੀ ਤਾ ਕੀ ਤੀਨ ਨਾਰੀ ਭਾਯੋ ਹੈ।੪।"

ਕਵੀ ਉਪਰ ਲਿਖ ਗਿਆ ਹੈ, ਕਿ ਚਾਰ ਸਵਾਣੀਆਂ ਤੇ ਚਾਰ ਹੀ ਨਾਲ ਦਾਸੀਆਂ ਆਈਆਂ ਤੇ ਹੇਠਾਂ ਲਿਖਦਾ ਹੈ, ਦਯਾ ਰਾਮ ਦੀਆਂ ਤਿੰਨ ਪਤਨੀਆਂ ਸਨ।

"ਪ੍ਰਥਮ ਅਨੰਤੀ, ਦੂਜੀ ਜੂਾਲੀ, ਤੀਜੀ ਗੌਰਜਾਂ ਹੈ,
ਸੁਤਾ ਦੋ ਅਨੰਤੀ ਕੀ ਕਿਸ਼ਨ ਕੌਰ, ਤੋਖੀ ਹੈ।
ਜੂਾਲੀ ਕੀ ਦੋ ਚੰਦ ਕੌਰ, ਲਡਿੱਕੀ, ਔ ਗੌਰਜਾਂ ਕੀ
ਤੀਨ ਪ੍ਰੇਮ ਕੌਰ, ਰਾਮ ਕੌਰ, ਔ ਅਨੋਖੀ ਹੈ।
'ਸ਼ਹਿਰ ਅਨੂਪ' ਮੈ ਏ, ਆਠਵੀ ਕਲਾਣੀ ਕੋਟ,
ਮਹਲ ਬਸੈ ਸੋ ਦੀਯੋ ਸਾਹਿਬ ਕੋ ਜੋਖੀ ਹੈ।
ਕੋਟਕਲਾਣੀ ਜੋ ਅਠਵੀਂ ਚੇਰੀ ਥੀ, ਸੋ ਔਰ ਸੁਤਾ,
ਉਸ ਕੀ ਪਰੰਤੁ ਬਾਤ ਪਾਛੇ ਪੋਖੀ ਘੋਖੀ ਹੈ।੫।"

(ਭਾਵ, ਦਯਾਰਾਮ ਦੀਆਂ ਸੱਤ ਲੜਕੀਆਂ ਤੇ ਇਕ ਦਾਸੀ। ਉਹਨੇ ਅੱਠੇ ਗੁਰੂ ਹਰਿਰਾਇ ਜੀ ਨਾਲ ਵਿਆਹ ਦਿਤੀਆ। ਕੀ ਸਮਾਜ ਵਿਚ ਕੋਈ ਪਿਤਾ ਐਸਾ ਕਰ ਸਕਦਾ ਹੈ? ਵਹਿਮ।)

ਰਾਮ ਰਾਏ ਜਨਮੇ ਸੋਮਵਾਰ, ੧੭੦੩ ਬਿ. ਕੋਟਕਲਿਆਣੀ ਦੇ ਘਰ ਕੀਰਤ ਪੁਰ ਵਿਚ।

ਰਾਮ ਰਾਏ ਦੇ ਚਾਰ ਮਹਿਲ ਸਨ, ਜਿੰਨ੍ਹਾਂ ਵਿਚੋਂ ਪੰਜਾਬ ਕੌਰ ਮੁਖੀ ਸੀ।

ਗੁਰੂ ਹਰਿ ਰਾਏ ਜੀ ਦੀ ਉਮਰ ਟਿੱਕੇ ਸਮੇਂ ਯਾਰਾਂ ਸਾਲ, ਦੋ ਮਹੀਨੇ ਦੀ ਸੀ। ਟਿੱਕਾ ਦੇਣ ਤੋਂ ਤਿੰਨ ਸਾਲ ਪਿਛੋਂ ਛੇਵੀਂ ਪਾਤਸ਼ਾਹੀ ਜੋਤੀ ਜੋਤਿ ਸਮਾਏ।

ਗੁਰੂ ਹਰਿ ਰਾਏ ਜੀ ਨੇ ੧੭ ਸਾਲ, ੬ ਮਾਹ, ੧੯ ਦਿਨ ਗੁਰਿਆਈ ਕੀਤੀ। ਸੱਤਵੇਂ ਪਾਤਸ਼ਾਹ ਕੀਰਤਪੁਰ ਵਿਚ ਜੋਤੀ ਜੋਤਿ ਸਮਾਏ ਐਤਵਾਰ ਕਤਕ ਵਦੀ ਨੌਂ, ੧੭੧੮ ਬਿ.।

# ਗੁਰੂ ਹਰਿ ਕ੍ਰਿਸ਼ਨ ਜੀ

ਗੁਰੂ ਹਰਿ ਕ੍ਰਿਸ਼ਨ ਜੀ ਪ੍ਰਗਟੇ ਸਾਵਣ ਵਦੀ ਦਸ, ੧੭੧੩ ਬਿ. ਨੂੰ ਬੁਧਵਾਰ, ਗੁਰੂ ਹਰਿਰਾਇ ਤੇ ਮਾਤਾ ਕਿਸ਼ਨ ਕੌਰ ਜੀ ਦੇ ਘਰ, ਕੀਰਤਪੁਰ।

ਟਿੱਕੇ ਸਮੇਂ ਉਮਰ ਪੰਜ ਸਾਲ, ਦੋ ਮਹੀਨੇ ਤੇ ਸੋਲਾਂ ਦਿਨ ਦੀ ਸੀ। ਉਸ ਤੋਂ ਚੌਦਾਂ ਦਿਨ ਪਿਛੋਂ ਸੱਤਵੇਂ ਪਾਤਸ਼ਾਹ ਜੋਤੀ ਜੋਤ ਸਮਾਏ।

ਅੱਠਵੇਂ ਪਾਤਸ਼ਾਹ ਦਿੱਲੀ ਵਿਚ ਜੈ ਸਿੰਘ ਦੇ ਬੰਗਲੇ ਠਹਿਰੇ। ਦੋ ਸਾਲ, ਪੰਜ ਮਾਹ ਤੇ ਉੱਨੀ ਦਿਨ ਰਾਜ ਕਰਕੇ ਬੁਧਵਾਰ, ਚੇਤ ਸੁਦੀ ਚੌਦਾਂ, ੧੭੧੮ ਬਿ. ਨੂੰ ਜੋਤੀ ਜੋਤਿ ਸਮਾਏ।

(ਅਨੋਖੀ ਭੁੱਲ। ਸੱਤਵੇਂ ਪਾਤਸ਼ਾਹ ਵੀ ੧੭੧੮ ਬਿ. ਨੂੰ ਸਮਾਣੇ, ਤੇ ਅੱਠਵੇਂ ਪਾਤਸ਼ਾਹ ਵੀ ੧੭੧੮ ਬਿ. ਨੂੰ। ਬੱਸ, ਲੇਖਕ ਨੇ ਧਿਆਨ ਨਹੀਂ ਦਿਤਾ।)

ਕੁੱਲ ਉਮਰ ਮਾਣੀ ਸੱਤ ਸਾਲ, ਅੱਠ ਮਾਹ, ਉੱਨੀ ਦਿਨ।

---

# ਗੁਰੂ ਤੇਗ਼ ਬਹਾਦਰ ਜੀ

ਗੁਰੂ ਤੇਗ਼ ਬਹਾਦਰ ਜੀ ਪ੍ਰਗਟੇ ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਨਾਨਕੀ ਜੀ ਦੇ ਘਰ ਅੰਮ੍ਰਿਤਸਰ, ਮੱਘਰ ਸੁਦੀ ਦੋ, ੧੬੭੮ ਬਿ. ਨੂੰ।

ਵਿਆਹ ਹੋਇਆ ਗੁਜਰੀ ਜੀ ਨਾਲ ਕਰਤਾਰਪੁਰ ਅੱਸੂ ਸੁਦੀ ਪੰਜ, ੧੬੮੬ ਬਿ. ਨੂੰ। ਗੁਜਰੀ ਜੀ ਦੇ ਮਾਪੇ ਸੁਭਿੱਖੀ ਖੱਤਰੀ ਸਨ।

ਧੀਰ ਮੱਲ ਆਦਿ ਦੇ ਵਿਰੋਧ ਕਾਰਨ ਤੀਰਥਾਂ ਨੂੰ ਤੁਰ ਗਏ ੧੭੨੨ ਬਿ.।

ਨੌਵੇਂ ਗੁਰੂ ਜੀ ਨੇ ਦਸ ਸਾਲ, ਸੱਤ ਮਾਹ, ਇਕੀ ਦਿਨ ਗੁਰਿਆਈ ਕੀਤੀ। ਅੱਠ ਦਿਨ ਕੋਤਵਾਲੀ ਵਿਚ ਬੰਦ ਰਹੇ। ਸ਼ਹੀਦੀ ਪਾਈ ਵੀਰਵਾਰ, ਮਾਘ ਸੁਦੀ ਪੰਜ, ੧੭੩੨ ਬਿ. ਨੂੰ। ਹਜ਼ੂਰ ਦਾ ਸੀਸ ਅਨੰਦਪੁਰ ਪਹੁੰਚਾ ਤੇ ਧੜ ਨਿਗਾਹੀ ਲੁਬਾਣਾ ਘਰ ਲੈ ਗਿਆ, ਜਿੱਥੇ ਰਕਾਬਗੰਜ ਹੈ।

ਬਾਬੇ ਬੁੱਢੇ ਦੀ ਬੰਸ, ਬਾਬਾ ਗੁਰਦਿਤਾ ਜੀ ਨੇ ਹੀਰਾ ਚੱਟ ਕੇ ਸਰੀਰ ਤਿਆਗ ਦਿਤਾ।

---

# ਗੁਰੂ ਗੋਬਿੰਦ ਸਿੰਘ ਜੀ

ਗੁਰੂ ਗੋਬਿੰਦ ਸਿੰਘ ਜੀ ਪ੍ਰਗਟੇ ਪੋਹ ਸੁਦੀ ਸੱਤ, ੧੭੨੨ ਬਿ. ਨੂੰ ਪਟਨੇ ਵਿਚ ਗੁਰੂ ਤੇਗ਼ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦੇ ਘਰ।

(ਫਿਰ ਕਵੀ ਲਿਖਦਾ ਹੈ)

"ਅਰੁ ਕਹੀਂ ਸੰਮਤ ਸਤਾਰਾਂ ਅਠਾਰਮਾ, ਔ

ਕਹੀਂ ਛੱਬੀ, ਔ ਪ੍ਰਵਿਸਟਾ ਤੇਰਾਂ ਆਦਿ ਜਾਨੀਐ ।"

(ਤੇ ਆਪ ਹੀ ਇਹਨਾਂ ਦੋਹਾਂ ਤਾਰੀਖ਼ਾਂ ਦਾ ਖੰਡਨ ਕਰ ਜਾਂਦਾ ਹੈ ।)

ਦਸਵੇਂ ਪਾਤਸ਼ਾਹ ਦਾ ਪਹਿਲਾ ਵਿਆਹ ਹੋਇਆ ੧੫ ਜੇਠ, ੧੭੩੦ ਬਿ. ਨੂੰ ਗੁਰੂ ਕੇ ਲਾਹੌਰ ਵਿਖੇ, ਲਾਹੌਰ ਵਾਸੀ ਭਿੱਖੀ ਖੱਤਰੀ ਦੀ ਸਪੁੱਤਰੀ ਜੀਤੋ ਜੀ ਨਾਲ ।

ਕੁਮਰਾਵਾਂ ਸਿੱਖਾਂ ਦੀ ਸਪੁੱਤਰੀ ਸੁੰਦਰ ਸਰੂਪ (ਮਾਤਾ ਸੁੰਦਰੀ ਜੀ) ਨਾਲ ੧੭੪੩ ਬਿ. ਵਿਚ ਵਿਆਹ ਹੋਇਆ ।

ਤੀਜਾ ਵਿਆਹ ਰਵਤਾਸ (ਰੁਹਤਾਸ) ਵਾਸੀ ਰਿਖਰਾਵਾਂ ਦੀ ਸਪੁੱਤ ੀ ਸਾਹਿਬ ਦੇਵੀ ਜੀ ਨਾਲ ਹੋਇਆ ੧੭੫੭ ਬਿ. ਵਿਚ । ਮਾਪੇ ਅਨੰਦਪੁਰ ਡੋਲਾ ਲੈ ਕੇ ਆਏ । (ਇਕ ਪ੍ਰਣਾਲਿਕਾ ਵਿਚ ੧੭੫੯ ਬਿ. ਤੇ ਇਕ ਵਿਚ ੧੭੪੪ ਬਿ. ਵੀ ਲਿਖਿਆ ਹੈ ।)

ਸਾਹਿਬ ਅਜੀਤ ਸਿੰਘ ਜਨਮੇ ਮਾਤਾ ਜੀਤੋ ਜੀ ਘਰ, ਅਨੰਦਪੁਰ, ਸ਼ੁੱਕਰਵਾਰ, ਮਾਘ ਸੁਦੀ ਚਾਰ, ੧੭੪੩ ਬਿ. ।

(ਅੰਮ੍ਰਿਤਸਰੀ ਪ੍ਰਣਾਲੀ ਵਿਚ ਬਾਬਾ ਅਜੀਤ ਸਿੰਘ ਜੀ ਮਾਤਾ ਸੁੰਦਰੀ ਜੀ ਦੇ ਮੰਨੇ ਹਨ, ਤੇ ਬਾਕੀ ਤਿੰਨੇ ਮਾਤਾ ਜੀਤੋ ਜੀ ਦੇ ।)

(ਨਾਲ ਹੀ ਕਵੀ ਲਿਖਦਾ ਹੈ)

"ਚਾਰੋਂ ਹੈਂ ਸਾਹਿਬਜ਼ਾਦੇ ਮਾਤਾ ਜੀਤੋ ਜੀ ਤੇ,

ਅਰੁ ਪਾਂਚਮਾਂ ਸਾਹਿਬਜ਼ਾਦਾ ਸੋ ਲੁਬਾਣਾ ਲਯਾਯੋ ਹੈ ।"

ਬਾਬਾ ਜੁਝਾਰ ਸਿੰਘ ਜੀ ਜਨਮੇ ਮਾਤਾ ਜੀਤੋ ਜੀ ਦੇ ਘਰ ਮੰਗਲਵਾਰ, ੨੧ ਚੇਤ, ੧੭੪੭ ਬਿ. ।

ਬਾਬਾ ਜ਼ੋਰਾਵਰ ਸਿੰਘ ਜੀ ਜਨਮੇ ਮਾਤਾ ਜੀਤੋ ਜੀ ਦੇ ਘਰ, ਮੱਘਰ ਸੁਦੀ ਏਕਮ, ੧੭੫੩ ਬਿ. ।

ਬਾਬਾ ਫਤੇ ਸਿੰਘ ਜੀ ਜਨਮੇ ਫੱਗਣ ਵਦੀ ੧੧, ਦੋ ਫੱਗਣ, ੧੭੫੫ ਬਿ. ।

ਪਹਿਲੀ ਵਿਸਾਖ, ੧੭੫੬ ਬਿ. ਨੂੰ ਕੇਸ ਗੜ੍ਹ ਖ਼ਾਲਸਾ ਸਾਜਿਆ ।

ਮਾਤਾ ਜੀਤੋ ਜੀ ਸਮਾਣੇ ਸੋਮਵਾਰ, ੭ ਪੋਹ, ੧੭੫੭ ਬਿ., ਅਨੰਦਪੁਰ ।

**ਚਮਕੌਰ ਯੁਧ :**

"ਸੰਮਤ ਸਤਾਰਾਂ ਸੈ ਪੈ ਬਾਠ ਪਾਠ ਜਾਨੀਐ,
ਮੰਘਰ ਕੀ ਸਤਾਰੁਵੀਂ, ਵੀਰਵਾਰ, ਦੋਇ ਘਰੀ,
ਦਿਨ ਰਹੇ ਚਮਕਰ ਸੰਗਰਾਮੇ ਭਾਨੀਐ ।...੧੫।"

(ਆਮ ਪ੍ਰਸਿਧ ਅੱਠ ਪੋਹ ਹੈ ।)

"ਜੁੱਧ ਮੈ ਅਜੀਤ ਸਿੰਘ ਉੱਨੀ ਸਾਲ ਡੇਢ ਮਾਸ ਘੱਟ
ਆਯੂ ਬਿਖੈ, ਔ ਜੁਝਾਰ ਸਿੰਘ ਗਾਨੀਐ ।
ਪੰਦਰਾਂ ਬਰਸ, ਮਾਸ ਸਾਤ, ਦਿਨ ਛੱਬੀ ਆਯੂ,
ਦੋਨੋਂ ਹੀ ਸਾਹਿਬਜ਼ਾਦੇ ਭੇ ਸ਼ਹੀਦ ਗਾਨੀਐ ।੧੫।"

"ਦੋਇ ਸੌ ਬਾਈਸ ਸਿੰਘ ਸੰਗ ਚੜ੍ਹੇ ਸਾਹਿਬ,

ਐ ਜ਼ਾਦੇ ਜੋ ਅਜੀਤ ਸਿੰਘ ਬਾਤ ਰੀਤ ਆਨ ਹੈ ।...੧੬।"

(ਗੁਰੂ ਮਹਾਰਾਜ ਜ਼ਫ਼ਰਨਾਮੇ ਵਿਚ ਚਾਲੀ ਸਿੰਘ ਲਿਖਦੇ ਹਨ । ਹੋ ਸਕਦਾ ਹੈ, ਅਨੰਦ ਪੁਰੋਂ ਤੁਰਨ ਲਗਿਆਂ ਸਾਥੀ ਸਿੰਘ ਦੋ ਸੌ ਬਾਈ ਹੋਣ ।)

ਮਾਤਾ ਸਾਹਿਬ ਦੇਵਾਂ ਨੂੰ ਵਰ ਦਿਤਾ, 'ਤੇਰੀ ਝੋਲੀ ਖ਼ਾਲਸਾ ਪਾਇਆ' ।

ਮਾਤਾ ਸੁੰਦਰੀ ਜੀ ਨੇ ਇਕ ਲੁਬਾਣੇ ਸਿੱਖ ਦੇ ਬਾਲਕ ਨੂੰ ਗੋਦ ਲਿਆ । ਉਸਦਾ ਮੁਹਾਂਦਰਾ ਬਾਬਾ ਅਜੀਤ ਸਿੰਘ ਨਾਲ ਮਿਲਦਾ ਸੀ, ਸੋ ਅਜੀਤ ਸਿੰਘ ਨਾਮ ਧਰਿਆ । ਉਹ ਮਾਤਾ ਜੀ ਦੀ ਹੁਕਮ-ਅਦੂਲੀ ਕਰਨ ਲਗ ਪਿਆ । ਉਹਨੇ ਗੁਰੂ ਜੀ ਦੇ ਸ਼ਸਤਰ ਪਹਿਨ ਲਏ । ਮਾਤਾ ਜੀ ਨੇ ਉਸਨੂੰ ਬੇਦਾਵਾ ਦੇ ਦਿਤਾ । "ਮਾਤਾ ਨੇ ਬੇਦਾਵੇ ਕੀ ਲਿਖਾਈ ਮੱਧ ਲੋਗ ਹੈ ।...੧੯।"

ਉਸ ਅਜੀਤ ਸਿੰਘ ਦੀ ਸੰਗਤ 'ਅਜੀਤੀਏ' ਅਖਵਾਉਂਦੀ ਹੈ ।

ਬਾਬਾ ਅਜੀਤ ਸਿੰਘ ਦੇ ਬੰਗਲੇ ਦੇ ਨੇੜੇ ਇਕ ਫ਼ਕੀਰ ਰਹਿੰਦਾ ਸੀ । ਉਹ ਰੋਜ਼ ਆ ਕੇ ਪੈਸੇ ਮੰਗਦਾ । ਇਕ ਦਿਨ ਉਹਨੇ ਕੁਛ ਮਾੜੇ ਸ਼ਬਦ ਕਹਿ ਦਿਤੇ । ਬਾਬਾ ਜੀ ਦੇ ਸਿੱਖਾਂ ਨੇ ਉਸਨੂੰ ਮਾਰਨਾ ਸ਼ੁਰੂ ਕਰ ਦਿਤਾ । ਉਹ ਫ਼ਕੀਰ ਮਰ ਗਿਆ । ਬਹੁਤ ਸਾਰ ਮੁਸਲਮਾਨ ਫ਼ਰਯਾਦ ਲੈ ਕੇ ਬਾਦਸ਼ਾਹ ਫ਼ਰਖ਼ ਸੀਅਰ* ਪਾਸ ਗਏ । ਸਰਕਾਰ ਨੇ ਮਾਤਾ (ਸੁੰਦਰੀ ਜੀ) ਪਾਸੋਂ ਅਜੀਤ ਸਿੰਘ ਮੰਗਿਆ । ਮਾਤਾ ਜੀ ਨੇ ਭਾਵੇਂ ਬਦਾਵੇ ਦੀ ਲਿਖਤ ਵਿਖਾ ਦਿਤੀ, ਫਿਰ ਵੀ ਸਰਕਾਰੀ ਕਰਮਚਾਰੀਆਂ ਨੇ ਮਾਤਾ ਜੀ ਦਾ ਘਰ ਲੁੱਟ ਲਿਆ । ਬਾਦਸ਼ਾਹ ਨੇ ਕਿਹਾ, ਸਾਨੂੰ ਨੌਵੇਂ ਗੁਰੂ ਜੀ ਦੇ ਖ਼ੂਨ ਦੀ ਮਾਫ਼ੀ ਦੇ ਦੇਵੋ, ਤਾਂ ਅਸੀਂ ਅਜੀਤ ਸਿੰਘ ਨੂੰ ਕੁਛ ਨਹੀਂ ਕਹਾਂਗੇ ।' ਮਾਤਾ ਸੁੰਦਰੀ ਜੀ ਨੇ ਇਹ ਸ਼ਰਤ ਨਾ ਮੰਨੀ ।

ਸ਼ਾਹੀ ਫ਼ੌਜ ਚੜ੍ਹੀ । ਅਜੀਤ ਸਿੰਘ ਨਾਲ ਪੰਜ ਸੌ ਸਿੱਖ ਸੀ । ਪੰਜ ਸੱਤ ਘੜੀਆਂ ਖ਼ੂਬ ਲੜਾਈ ਹੋਈ । ਅਜੀਤ ਸਿੰਘ ਭੱਜ ਕੇ 'ਸਿੰਘ ਪੁਰੇ' ਇਕ ਬ੍ਰਹਮਣ ਘਰ ਜਾ ਲੁਕੇ । ਓਥੋਂ ਉਹ ਪਕੜੇ ਗਏ, ਤੇ ਹਾਥੀ ਦੇ ਪੈਰ ਥੱਲੇ ਮਿੱਧ ਕੇ ਮਾਰੇ ਗਏ, ਐਤਵਾਰ, ਬਾਈ ਫੱਗਣ, ੧੭੭੫ ਬਿ. ਨੂੰ† । ਅਜੀਤ ਸਿੰਘ ਦਾ ਦੇਹੁਰਾ ਦਿੱਲੀ ਸਬਜ਼ੀ ਮੰਡੀ ਪਾਸ ਹੈ । ਅਜੀਤ ਸਿੰਘ ਦਾ ਅੱਗੇ ਹਠੀ ਸਿੰਘ ਹੋਇਆ ।

ਦੋਵੇਂ ਮਾਤਾਵਾਂ (ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ) ਗੁਰੂ ਮਹਾਰਾਜ ਤੋਂ ਪਿਛੋਂ ਚਾਲੀ-ਚਾਲੀ ਸਾਲ ਰਹੇ ।

"ਪਾਤਸ਼ਾਹੀ ਦਸਮੀ ਕੌ ਔ ਚਲਾਨੇ ਪਾਛੇ,
ਦੋਇ ਮਾਤਾ ਤਨ ਚਾਲੀ ਚਾਲੀ ਸਾਲ ਰਹੇ ਅਹੇ ਹੈਂ ।...੨੧।"

ਬਾਬਾ ਜ਼ੋਰਾਵਰ ਸਿੰਘ ਸ਼ਹੀਦੀ ਵਾਲੇ ਦਿਨ ਨੌ ਸਾਲ ਦੇ ਸਨ, ਤੇ ਬਾਬਾ ਫਤੇ ਸਿੰਘ ਦੋ ਮਾਹ ਘੱਟ ਸੱਤ ਸਾਲ ਦੇ । ਸ਼ਹੀਦ ਹੋਏ

---

* ਉਸ ਸਮੇਂ ਮੁਹੰਮਦ ਸ਼ਾਹ ਬਾਦਸ਼ਾਹ ਸੀ, ਫ਼ਰਖ਼ਸੀਅਰ ਨਹੀਂ ।

† ਮਾਖ਼ਜ਼ਿ ਤਵਾਰੀਖ਼ ਸਿੱਖਾਂ ਅਨੁਸਾਰ ੨੨ ਫੱਗਣ, ੧੭੭੮ ਬਿ. ਨੂੰ ।

"ਸਤਾਰਾਂ ਸੌ ਬਾਠ, ਪੋਹ ਤੀਜੀ, ਵਾਰ ਮੰਗਲ ਥੋ,
ਸਵਾ ਪਹਿਰ ਦਿਨ ਚੜੇ, ਕਾਮ ਐਸੋ ਭਯੋ ਹੈ ।੨੮।
ਸਰੰਦ ਫਿਟ ਮੂਹੀ ਮੈਂ ਮਲੇਛੋਂ ਚਾਕ ਕਰ ਹਿਯੋ,
ਕਰੇ ਹੈਂ ਸ਼ਹੀਦ, ਅਰੁ ਐਸੇ ਪਰੈ ਭਾਸ ਹੈ ।...੨੯।"

(ਭਾਵ, ਛਾਤੀ ਚੀਰ ਕੇ, ਪੇਟ ਚਾਕ ਕਰਕੇ ਸ਼ਹੀਦ ਕੀਤੇ ਗਏ । ਮਾਤਾ ਗੁਜਰੀ ਬਾਰੇ ਲਿਖਿਆ ਹੈ)

"ਫਤੇ ਗੜ੍ਹ ਕਹੇਂ ਜਾ ਕੋ, ਅਰੁ ਇਸੀ ਦਿਨ ਮਾਤਾ,
ਗੁਜਰੀ ਹੀਰੇ ਕੀ ਕਣੀ ਚਾਟੀ, ਕਹੈ ਦਾਸ ਹੈ ।੨੯।"

(ਬੰਦਾ ਸਿੰਘ ਬਾਰੇ ਕਵੀ ਲਿਖਦਾ ਹੈ,)

"ਕਰਨੀ ਨਾ ਨਾਰੀ ਏ ਉਚਾਰੀ ਥੀ, ਸੋ ਕਰੀ ਨਾਰੀ,
ਭਾਵੀ ਬਸ ਤੁਰਕਾਂ ਕੇ ਬਸ ਯਾਂ ਤੇ ਆਯੋ ਹੈ ।...੩੧।"*

ਬੰਦਾ ਸਿੰਘ ਸ਼ਹੀਦ ਹੋਇਆ ਫੱਗਣ ਸੁਦੀ ਨੌਂ, ੧੭੭੪ ਬਿ. । ਪਹਿਲਾ ਨਾਮ ਲਛਮਣ ਦਾਸ ਸੀ । ਗੁਰੂ ਜੀ ਨੇ 'ਬੰਦਾ' ਨਾਮ ਰਖਿਆ ।

(ਕਵੀ ਦੇਵੀ ਪੂਜਣ ਦਾ ਵੀ ਇਸ਼ਾਰਾ ਕਰਦਾ ਹੈ ।)

"ਦੇਵੀ ਕੈ ਪ੍ਰਤੱਛਯ ਪਾਛੇ, 'ਖ਼ਾਲਸਾ' ਪ੍ਰਗਟ ਕਰਾ,
ਸੁਧਾ ਕੋ ਛਕਾਇਕੇ, ਔ ਸੁਨੋ ਪ੍ਰੇਮ ਭਰ ਕੀ ।੩ ।"

(ਮੁਕਤਸਰ ਦਾ ਜੰਗ ਮਾਘੀ ਵਾਲੇ ਦਿਨ ਲਿਖਦਾ ਹੈ, ਜੋ ਗ਼ਲਤ ਹੈ । ਦਮਦਮੇ ਰਹਿਣ ਦਾ ਸਮਾਂ ਨੌ ਮਾਸ, ਨੌਂ ਦਿਨ, ਨੌਂ ਪਹਿਰ, ਨੌਂ ਪਲ ਲਿਖਦਾ ਹੈ ।)

(ਫਿਰ ਲਿਖਦਾ ਹੈ,)

"ਸੰਮਤ ਸਤਾਰਾਂ ਸੈ ਪੈਂਠ, ਅੱਸੂ ਸੁਦੀ ਆਠ,
ਪੂਜਾ ਜੋ ਦੇਵੀ ਕੀ ਅੱਸੂ ਕੇ ਨੌਰਾਤੇ ਕੀਨੀ ਹੈ ।
ਹਵਨਾਦਿ ਉਸ ਦਿਨ ਕੈ ਸਮਾਪਤੀ ਥੀ,
ਸਾਯੰਕਾਲ ਰਹਿਰਾਸ ਪੀਛੇ ਔਰ ਕਥਾ ਚੀਨੀ ਹੈ ।...੩੫।"

(ਭਾਵ, ਜੋਤੀ ਜੋਤ ਸਮਾਉਣ ਤੋਂ ਮਹੀਨਾ ਕੁ ਪਹਿਲਾਂ ਫਿਰ ਦੇਵੀ ਦੀ ਪੂਜਾ ਕੀਤੀ । ਇਸਤਰਾਂ ਗੁਰੂ ਜੀ ਨੂੰ ਦੇਵੀ-ਭਗਤ ਸਾਬਤ ਕਰਨ ਦਾ ਯਤਨ ਕੀਤਾ ਗਿਆ ਹੈ ।)

(ਕਟਾਰ ਮਾਰਨ ਵਾਲੇ ਪਠਾਣ ਬਾਰੇ ਇਸ਼ਾਰੇ ਮਾਤਰ ਲਿਖਿਆ ਹੈ ।)

"ਪਠਾਨ ਪੁੱਤ੍ਰ ਕਰ ਤੇ ਕਟਾਰ ਘਾਇ ਲਾਗ ਗਯੋ...੩੫।"

ਇਲਾਜ ਕਰਨ ਨਾਲ ਘਾਉ ਮਿਲ ਗਿਆ, ਤੇ ਗਿਆਰਾਂ ਦਿਨ ਪਿਛੋਂ ਇਸ਼ਨਾਨ ਕਰ ਲਿਆ । ਅਗਲੇ ਦਿਨ ਦੋ ਕਮਾਨਾਂ ਇਕੱਠੀਆਂ ਖਿੱਚ ਕੇ ਟਾਂਕੇ ਤੋੜ ਦਿਤੇ । ਫਿਰ

---

* ਬੰਦਾ ਸਿੰਘ ਬਾਰੇ ਅਜੇਹੇ ਸਾਰੇ ਭੁਲੇਖਿਆਂ ਦਾ ਉੱਤਰ ਅਸੀਂ 'ਬੰਦਾ ਸਿੰਘ ਸ਼ਹੀਦ' ਨਾਮੇ ਪੁਸਤਕ ਵਿਚ ਦੇ ਚੁਕੇ ਹਾਂ ।

ਸੋਲਾਂ ਦਿਨ ਪਿਛੋਂ ਜੋਤੀ ਜੋਤਿ ਸਮਾਏ ਵੀਰਵਾਰ, ਕੱਤਕ ਸੁਦੀ ਪੰਜ, ੧੭੬੫ ਬਿ. ।

ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਹਜ਼ੂਰ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਗਏ ।

ਕੁੱਲ ਉਮਰ ੪੨ ਸਾਲ, ਨੌ ਮਾਹੁ, ੨੮ ਦਿਨ ਮਾਣੀ ।

(ਪ੍ਰਣਾਲਕਾ ਲਿਖਣ ਬਾਰੇ)

"ਅਸਥਾਨ ਜਾਨ 'ਸ਼ਹੀਦ ਬੁੰਗਾ', ਨਾਮ ਸਿੰਘ ਗੁਲਾਬ ਹੈ ।
ਧਰਵਾਰ ਮੰਗਲ, ਮਾਸ ਸਾਵਣ, ਥਿਤਿ ਨੌਮੀ ਆਬ ਹੈ ।
ਸੰਮਤ ਉਨੀ ਸੈ ਆਠ ਪੇਖੋ, ਪਖ ਕ੍ਰਿਸ਼ਨ ਬਿਚਾਰ ਮਨ ।
ਯੇ ਕਰੀ ਰਚਨਾ ਸੁਧਾ ਸਰ, ਪੈ ਨ੍ਰਾਤ ਅਘਹਰ ਗਾਤ ਜਨ ।੪੩।"

---

# ਗੁਰ ਪ੍ਰਣਾਲਕਾ (੪)

(ਕਰਤਾ ਦਾ ਪਤਾ ਨਹੀਂ)

(ਸੂਰਜ ਬੰਸੀ ਘਰਾਣੇ ਬਾਰੇ ਸੂਰਜ ਤੋਂ ਸ਼ੁਰੂ ਕਰਕੇ ਰਾਮਚੰਦ੍ਰ ਜੀ ਤਕ ਤੇ ਅਗਾਂ ਬੇਦੀ ਬੰਸ ਤਕ ਪੁੱਜਦਾ ਹੈ । ਫਿਰ ਪ੍ਰਜਾਪਤਿ ਦੇ ਪੋਤਰੇ ਰਾਮ ਨਾਰਾਇਣ ਤੋਂ ਸ਼ੁਰੂ ਕਰ ਦੇਂਦਾ ਹੈ । ਰਾਮ ਨਾਰਾਇਣ ਦੇ ਦੋ ਪੁੱਤਰ ਹੋਏ ਸਿਵਰਾਮ ਤੇ ਸਾਨਪਾਤ, ਸੰਮਤ ੧੪੭੫ ਬਿ. ।)

੧੪੮੮ ਬਿ. ਵਿਚ ਸਾਨਪਾਤ ਦਾ ਵਿਆਹ ਬਨਾਰਸੀ ਜੀ ਨਾਲ ਹੋਇਆ । ਇਹਨਾਂ ਘਰ ੧੪੯੭ ਬਿ. ਕੱਤਕ ਵਿਚ ਕਲਿਆਣ ਚੰਦ (ਬਾਬਾ ਕਾਲੂ) ਜੀ ਪੈਦਾ ਹੋਏ । ੧੫੦੦ ਬਿ. ਵਿਚ ਲਾਲ ਚੰਦ (ਲਾਲੂ) ਜੀ ਹੋਏ ।

''ਸੋ ਇਸ ਉਤਮ ਬੇਦੀ ਕੁਲ ਬਿਖੈ ਸਤ ਪੁਰਖ ਕਾਲੂ ਜੀ ਕੇ ਸਦਨ ਮਾਤਾ ਤ੍ਰਿਪਤਾ ਦੇਵੀ ਤੇ ਸੰਸਾਰ ਉਧਾਰਨ ਹੇਤ ਸ੍ਰੀ ਸਤਿਗੁਰੂ ਦੀਨ ਦਯਾਲ ਜਗਤ ਗੁਰੂ ਵਾਹਗੁਰੂ ਕਰਤਾਪੁਰਖ ਸਰਬੋਤਕ੍ਰਿਸਟ ਏਕੰਕਾਰ ਕਾ ਅਵਤਾਰ.. ਸ੍ਰੀ ਸਤਿਗੁਰੂ ਨਾਨਕ ਦੇਵ, ਰਾਇ ਭੋਇ ਕੀ ਤਲਵੰਡੀ, ਮਦ੍ਰ ਦੇਸ 'ਬਾਰ' ਕਰਕੇ ਪ੍ਰਸਿਧ, ਸੰਮਤ ੧੫੨੬ ਬਿ. ਕਾਰਤਿਕ ਸੁਦੀ ਪੂਰਨਮਾਸ਼ੀ, ਬ੍ਰਿਹਸਪਤ ਵਾਰ, (ਵੀਰਵਾਰ) ਅਰਧ ਰਾਤ੍ਰਿ, ਕਿਰਤਕਾ ਨਛਤ੍ਰ, ਪਰਘ ਜੋਗਯ, ਬਿਵਾਖਯ ਕਰਣ, ਸਿੰਘ ਲਗਨੇ । ਬ੍ਰਿਖੇ ਸਸ । ਬ੍ਰਿਸਚਕੇ ਦਿਵਾਕਰ ਅਰ ਬੁਧ । ਕੁੰਭੇ ਬ੍ਰਿਹਸਪਤਿ । ਤੁਲੇ ਸ਼ੁੱਕ੍ਰ ਸਨਿਚਰ । ਸਿੰਘੇ ਮੰਗਲ । ਮਕਰੇ ਰਾਹੁ । ਕਰਕੇ ਕੇਤੁ । ਆਵਰ ਭਾਵ ਹੋਤੇ ਭਏ ।''

"ਮਾਤਾ ਜੀ ਕੋ 'ਮਾਤਾ ਤ੍ਰਿਪਤੋ' ਅਰੁ 'ਬੀਬੀ ਜੀ' ਭੀ ਕਹਤੇ ਹੈਂ ।"

"ਅੰਮ੍ਰਿਤਸਰੀ ਗੁਰ ਪ੍ਰਣਾਲੀ ਬਿਖੇ ਕਾਰਤਿਕ ਕੀ ਅਠਾਰਵੀਂ, ਬੁਧਵਾਰ ਸਵਾ ਪਹਿਰ ਰਾਤ ਰਹਿੰਦੀ, ਅਨੁਰਾਧਾ ਨਛੱਤ੍ਰ ਲਿਖਿਆ ਹੈ । ਅਰ ਮਿਹਰਵਾਨ ਕ੍ਰਿਤ ਟੀਕੇ ਬਿਖੈ ਬਿਸਾਖ ਸੁਦੀ ਤੀਜ, ਖੁਰਦ ਪੁਰ ਮਾਂਗੇ ਕੇ ਨਿਕਟ ਬਾਠਾਂ ਨਾਮ ਅਸਥਾਨ ਬਿਖੈ ਲਿਖਿਆ ਹੈ ।''

(ਏਨੀ ਲੰਮੀ ਟੂਕ ਇਸ ਵਾਸਤੇ ਦਿਤੀ ਹੈ, ਤਾਕਿ ਪਾਠਕ, ਲੇਖਕ ਦੀ ਸ਼ੈਲੀ ਬਾਰੇ ਜਾਣੂ ਹੋ ਸਕੇ। ਅੱਗੇ ਕੁੰਡਲੀ ਦਿਤੀ ਹੈ :)




ਇਹ ਕੁੰਡਲੀ, ਕਵੀ ਗੁਲਾਬ ਸਿੰਘ ਵਾਲੀ ਕੁੰਡਲੀ ਨਾਲ ਮਿਲਦੀ ਹੈ।)

ਗੁਰੂ ਜੀ ਦਾ ਵਿਆਹ ਹੋਇਆ ੧੫੪੪ ਬਿ., ੨੪ ਜੇਠ, ਪੱਖੋਕੇ ਰੰਧਾਵੇ ਦੇ ਮੂਲੇ ਚੋਣੇ ਦੀ ਸਤ੍ਰੁੱਤਰੀ ਸੁਲਖਣੀ ਜੀ ਨਾਲ। ਸੁਲੱਖਣੀ ਜੀ ਦਾ ਦੂਸਰਾ ਨਾਮ 'ਘੁਮਾਈ' ਪ੍ਰਚਲਤ ਸੀ।

"ਪੁਤ੍ਰ ਦੋ, ਬੇਬੇ ਨਾਨਕੀ ਜੀ ਨੇ ਲੌਂਗ ਦਿਵਾਯਾ।"

(ਲੌਂਗ ਖਾਣ ਨਾਲ ਹੀ ਪੁੱਤਰ ਹੋ ਪਿਆ। ਵਹਿਮ।)

ਸ੍ਰੀ ਚੰਦ ਜਨਮੇ ਪੰਜ ਸਾਵਣ, ੧੫੫੧ ਬਿ.।

ਲਖਮੀ ਦਾਸ ਜਨਮੇ ੧੯ ਫੱਗਣ, ੧੫੫੩ ਬਿ.।

ਲਖਮੀ ਦਾਸ ਦੇ ਸਮਾਉਣ ਪਿਛੋਂ, ਉਹਨਾਂ ਘਰ ਪੁੱਤਰ ਜਨਮਿਆਂ ਧਰਮਚੰਦ, ਜੇਠ ਦੀ ਮੱਸਿਆ ਦੀ ਰਾਤ ਨੂੰ, ਸੰਮਤ ੧੬੧੨ ਬਿ.।

ਧਰਮ ਚੰਦ ਦੇ ਮਾਣਕ ਚੰਦ ਤੇ ਮਿਹਰਚੰਦ ਹੋਏ।

ਮਾਣਕ ਚੰਦ ਦੇ ਚਾਰ ਪੁੱਤਰ ਹੋਏ : ਦਾਤਾਰ ਚੰਦ, ਜਗਤ ਚੰਦ, ਹੰਸਰਾਜ ਤੇ ਇਨਾਯਤ ਚੰਦ।

ਦਾਤਾਰ ਚੰਦ ਦੇ ਪੰਜ ਪੁੱਤਰ ਹੋਏ : ਗੁਰਦਿੱਤ ਚੰਦ, ਪਹਾੜ ਚੰਦ, ਤਾਰਾ ਚੰਦ, ਫਤੇ ਚੰਦ ਤੇ ਉਦੇ ਚੰਦ।

ਪਹਾੜ ਚੰਦ ਦੇ ਚਾਰ ਪੁੱਤਰ ਹੋਏ : ਹਰਕਰਨ ਚੰਦ, ਮਨਸਾ ਚੰਦ, ਆਸਾ ਚੰਦ, ਤੇ ਸੂਰਜ ਚੰਦ।

ਹਰਕਰਨ ਚੰਦ ਦੇ ਚਾਰ ਪੁੱਤਰ ਹੋਏ : ਨਿਹਾਲ ਚੰਦ, ਹਰੀ ਚੰਦ, ਦੀਪ ਚੰਦ, ਸੁਖਦੇਵ ਚੰਦ।

ਨਿਹਾਲ ਚੰਦ ਦੇ ਦੋ ਪੁੱਤਰ : ਤੁਲਾ ਧਾਰੀ ਤੇ ਕਲਾਧਾਰੀ।

ਕਲਾਧਾਰੀ ਦੇ ਦੋ ਪੁੱਤਰ ਜੀਤ ਸਿੰਘ ਤੇ ਮਹਬੂਬ ਸਿੰਘ।

ਜੀਤ ਸਿੰਘ ਕੇ ਸਾਹਿਬ ਸਿੰਘ ਆਦਿ ਪੰਜ ਪੁੱਤਰ ਹੋਏ।

ਸਾਹਿਬ ਸਿੰਘ ਦੇ ਬਿਸਨ ਸਿੰਘ, ਟੇਕ ਸਿੰਘ, ਬਿਕ੍ਰਮਾ ਸਿੰਘ ਹੋਏ।

ਗੁਰੂ ਨਾਨਕ ਜੀ ਜੋਤੀ ਜੋਤਿ ਸਮਾਏ ਰਾਵੀ ਕੰਢੇ ਕਰਤਾਰਪੁਰ, ਅੱਸੂ ਵਦੀ ਦਸਵੀਂ, ੧੫੯੬ ਬਿ.। ਕੁੱਲ ਉਮਰ ਮਾਣੀ ੬੯ ਸਾਲ, ੧੦ ਮਹੀਨੇ, ੧੦ ਦਿਨ।

---

# ਪਾਤਸ਼ਾਹੀ ੨.

ਲਹਿਣਾ ਜੀ ਪ੍ਰਗਟ ਹੋਏ ਪਿੰਡ ਹਰੀ ਕੇ, ਮੱਤੇ ਕੀ ਸਰਾਇ, ਬਾਬਾ ਫਿਰਾਇ ਤੇ ਮਾਤਾ ਸਭਰਾਈ ਦੇ ਘਰ ੧੫੬੧ ਬਿ., ੧੧ ਵਿਸਾਖ, ਵਿਸਾਖ ਵਦੀ ੧੧, ਭਰਣੀ ਨਛੱਤ੍ਰ, ਚਾਰ ਘੜੀ ਰਾਤ ਰਹਿੰਦੀ।

ਗੋਤ ਸੂਰਜ ਬੰਸੀ ਤ੍ਰੇਹਣ, ਲਛਮਣ ਦੀ ਬੰਸ ਵਿਚੋਂ।

ਵਿਆਹ ਹੋਇਆ ੧੬ ਮੱਘਰ, ੧੫੭੬ ਬਿ., ਮਹਿਲ ਖੀਵੀ ਜੀ ਆਏ।

ਦਾਸੂ ਜੀ ਜਨਮੇ ੯ ਭਾਦਰੋਂ, ੧੫੮੧ ਬਿ.।

ਬੀਬੀ ਅਮਰੋ ਜੀ ਜਨਮੇ ਦੋ ਪੋਹ, ੧੫੮੯ ਬਿ.। (ਕਈ ਥਾਂਈਂ ਬੀਬੀ ਦਾ ਨਾਮ ਕਰਮੋ ਲਿਖਿਆ ਹੈ।)

ਬੀਬੀ ਅਣੋਖੀ ਜੀ ਜਨਮੇ ੨੯ ਜੇਠ, ੧੫੯੨ ਬਿ.।

ਦਾਤੂ ਜੀ ਜਨਮੇ ੧ ਮਾਘ, ੧੫੯੪ ਬਿ.।

ਗੁਰੂ ਅੰਗਦ ਜੀ ਦੀ ਟਿੱਕੇ ਸਮੇਂ ਉਮਰ ੩੫ ਸਾਲ, ੪ ਮਾਹ, ਤੇ ੨੯ ਦਿਨ। ਗੁਰਿਆਈ ਕੀਤੀ ੧੨ ਸਾਲ, ਛੇ ਮਾਹ ਤੇ ਨੌਂ ਦਿਨ।

ਖਡੂਰ ਵਿਚ ਜੋਤੀ ਜੋਤਿ ਸਮਾਏ ਚੇਤ ਸੁਦੀ ਚਾਰ, ੧੬੦੯ ਬਿ.।

ਕੁੱਲ ਉਮਰ ੪੭ ਸਾਲ, ੧੧ ਮਾਹ, ਤੇ ੮ ਦਿਨ ਮਾਣੀ।

ਮਾਤਾ ਖੀਵੀ ਜੀ ਸਮਾਏ ੧੬੩੯ ਬਿ.।

---

# ਪਾਤਸ਼ਾਹੀ ੩.

ਮਹਾਰਾਜਾ ਦਸਰਥ ਦੇ ਪੁੱਤਰ ਭਰਤ ਦੀ ਅੰਸ ਭੱਲੇ ਅਖਵਾਏ।

ਗੁਰੂ ਅਮਰਦਾਸ ਜੀ ਪ੍ਰਗਟੇ, ਨੱਗਰ ਬਾਸਰਕੇ, ਬਾਬਾ ਤੇਜ ਨਿਧਾਨ (ਤੇਜੋ) ਤੇ ਮਾਤਾ ਲਛਮੀ [ਭੂਪ ਕੌਰ] ਦੇ ਘਰ, ਵਿਸਾਖ ਸੁਦੀ ੧੪, ਸੁਕਰਵਾਰ, ੧੫੩੬ ਬਿ., ਕ੍ਰਿਤਕਾ ਨਿਛੱਤ੍ਰ, ਡੇਢ ਪਹਿਰ ਰਾਤ ਰਹਿੰਦੀ।

ਵਿਆਹ ਹੋਇਆ ੧੧ ਮਾਘ, ੧੫੮੯ ਬਿ., ਮਹਿਲ ਮਾਤਾ ਰਾਮੋ ਜੀ (ਦੂਸਰਾ ਨਾਮ ਮਾਲਾਂ) ਆਏ

ਬੀਬੀ ਭਾਨੀ ਜੀ ਜਨਮੇ ਐਤਵਾਰ, ਚਾਰ ਜੇਠ, ੧੫੯੦ ਬਿ.।

ਮੋਹਨ ਜੀ ਜਨਮੇ ੧੫ ਚੇਤ, ੧੫੯੩ ਬਿ. ।

ਮੋਹਰੀ ਜੀ ਜਨਮੇ ਪੰਜ ਫੱਗਣ, ੧੫੯੬ ਬਿ. ।

(ਇਹ ਲੇਖਕ ਤੀਸਰੇ ਪਾਤਸ਼ਾਹ ਦੇ ਦੋ ਪੁੱਤਰ ਤੇ ਇਕ ਪੁੱਤਰੀ ਹੀ ਮੰਨਦਾ ਹੈ ।)

ਬਾਵਲੀ ਦਾ ਉੱਦਮ ਕੀਤਾ ੨੧ ਮਾਘ, ੧੫੯੧ ਬਿ. ।

ਵਿਆਹ ਬੀਬੀ ਭਾਨੀ ੧੬ ਫੱਗਣ, ੧੫੯੯ ਬਿ. ।

ਵਿਆਹ ਮੋਹਰੀ ਜੀ ੯ ਸਾਵਣ, ੧੬੦੩ ਬਿ. ।

ਮੋਹਰੀ ਜੀ ਦੇ ਘਰ 'ਅਨੰਦ' ਜਨਮਿਆਂ ੧੪ ਕੱਤਕ, ੧੬੧੧ ਬਿ. ।

ਇਸ ਪੋਤਰੇ ਦੀ ਖ਼ੁਸ਼ੀ ਵਿਚ ਗੁਰੂ ਜੀ ਨੇ 'ਅਨੰਦ ਸਾਹਿਬ' ਦੀਆਂ ੪੦ ਪਉੜੀਆਂ ਉਚਾਰੀਆਂ ।

ਟਿੱਕੇ ਸਮੇਂ ਉਮਰ ੭੨ ਸਾਲ, ੨੦ ਦਿਨ ਸੀ ।

ਪ੍ਰਚਾਰ ਹਿਤ ੨੨ ਮੰਜੀਆਂ ਥਾਪੀਆਂ ।

੨੨ ਸਾਲ, ਪੰਜ ਮਹੀਨੇ, ੧੧ ਦਿਨ ਗੁਰਿਆਈ ਕੀਤੀ ।

ਕੁੱਲ ਉਮਰ ੯੫ ਸਾਲ, ੪ ਮਹੀਨੇ, ਇਕ ਦਿਨ ।

ਜੋਤੀ ਜੋਤਿ ਸਮਾਏ ਗੋਇੰਦਵਾਲ, ਭਾਦੋਂ ਸੁਦੀ ੧੫, ੧੬੩੧ ਬਿ. ।

---

# ਪਾਤਸ਼ਾਹੀ ੪.

ਚੌਥੇ ਪਾਤਸ਼ਾਹ, ਸੋਢੀ ਹਰਦਾਸ ਤੇ ਮਾਤਾ ਦਯਾ ਕੌਰ ਦੇ ਘਰ ਪ੍ਰਗਟੇ ਲਾਹੌਰ ਵਿਖੇ ਕੱਤਕ ਵਦੀ ੨, ੧੫੮੭ ਬਿ., ਵੀਰਵਾਰ, ਚਾਰ ਘੜੀ ਦਿਨ ਚੜ੍ਹੇ, ਚਿਤ੍ਰਾ ਨਿਛੱਤ੍ਰ ਸਮੇਂ । ਜਨਮ ਕਾ ਨਾਮ ਜੇਠਾ ਜੀ ਸੀ ।

ਵਿਆਹ ਹੋਇਆ ਬੀਬੀ ਭਾਨੀ ਜੀ ਨਾਲ ੧੬ ਫੱਗਣ, ੧੫੯੯ ਬਿ. । (ਨਾਲ ਹੀ ਲੇਖਕ ਲਿਖ ਜਾਂਦਾ ਹੈ :) "ਅਰ ਏਕ ਠੌਰ ਸੰਮਤ ੧੬੦੨, ਫੱਗਣ ਕੀ ਸਤਾਰ੍ਹਵੀਂ ।"

ਜਨਮ ਪ੍ਰਿਥੀਆ ੭ ਅੱਸੂ, ੧੬੦੫ ਬਿ. ।

ਜਨਮ ਮਹਾਦੇਵ ਚਾਰ ਹਾੜ੍ਹ, ੧੬੦੮ ਬਿ. (ਦੂਸਰੀ ਬਿਖੈ ੧੬੦੯ ਬਿ. ।)

ਜਨਮ (ਗੁਰੂ) ਅਰਜਨ ਦੇਵ ਜੀ ੧੮ ਵਿਸਾਖ, ੧੬੧੦ ਬਿ. ।

ਪ੍ਰਿਥੀਏ ਦਾ ਕਰਮੋ ਨਾਲ ਵਿਆਹ ਹੋਇਆ ੧੬੧੩ ਬਿ. ।

ਪ੍ਰਿਥੀਆ ਸਮਾਇਆ ਪਿੰਡ ਹੇਹਰ ਵਿਖੇ ੨੧ ਵਿਸਾਖ, ੧੬੬੨ ਬਿ. ਕੁੱਲ ਉਮਰ ੫੭ ਸਾਲ, ਸੱਤ ਮਹੀਨੇ ।

ਮਹਾਦੇਵ ਵਿਆਹ ਨਹੀਂ ਕਰਾਇਆ, ਚਲਾਣਾ ਕੀਤਾ ਚਾਰ ਭਾਦਰੋਂ, ੧੬੬੩ ਬਿ., ਗੋਇੰਦਵਾਲ ਵਿਖੇ । ਕੁੱਲ ਉਮਰ ੫੫ ਸਾਲ ਦੋ ਮਹੀਨੇ ।

ਮਾਤਾ ਭਾਨੀ ਚਲਾਣਾ ਕੀਤਾ ਚੇਤ ਸੁਦੀ ੧੪, ੧੬੫੫ ਬਿ. ।

ਚੌਥੇ ਪਾਤਸ਼ਾਹ ਦੀ ਉਮਰ ਟਿੱਕੇ ਸਮੇਂ ੪੩ ਸਾਲ, ੧੦ ਮਹੀਨੇ, ੨੬ ਦਿਨ ।

ਅੰਮ੍ਰਿਤਸਰ ਦੀ ਨੀਂਹ ਧਰੀ ਵੀਰਵਾਰ, ਹਾੜ ਦੀ ਤ੍ਰੌਦਸੀ, ਸੰਕ੍ਰਾਂਤੀ ਪਾਂਚਵੀ

੧੬੩੪ ਬਿ. । ਪਹਿਲਾ ਨਾਮ 'ਗੁਰੂ ਕਾ ਚੱਕ' ।

ਚੌਥੇ ਪਾਤਸ਼ਾਹ ਨੇ ੬ ਸਾਲ, ੧੧, ਮਹੀਨੇ ੧੮ ਦਿਨ ਗੁਰਿਆਈ ਕੀਤੀ । ਜੋਤੀ ਜੋਤਿ ਸਮਾਏ ਗੋਇੰਦਵਾਲ ਵਿਖੇ ਭਾਦੋਂ ਸੁਦੀ ੩, ੧੬੩੮ ਬਿ. । ਕੁੱਲ ਉਮਰ ੫੦ ਸਾਲ, ੧੦ ਮਾਹ, ੧੪ ਦਿਨ ।

---

# ਪਾਤਸ਼ਾਹੀ ੫.

ਗੋਇੰਦਵਾਲ ਵਿਖੇ, ਗੁਰੂ ਰਾਮਦਾਸ ਤੇ ਮਾਤਾ ਭਾਨੀ ਜੀ ਦੇ ਘਰ ਪ੍ਰਗਟੇ ਵਿਸਾਖ ਸੁਦੀ ੭, ੧੬੧੦ ਬਿ. ।

ਪਹਿਲਾ ਵਿਆਹ ਮਰੂਏ ਗ੍ਰਾਮ ਵਿਖੇ ੧੯ ਵਿਸਾਖ, ੧੬੨੨ ਬਿ. ਨੂੰ ਚੰਦਨ ਦਾਸ ਸੂੜੀਏ ਦੀ ਸਪੁੱਤਰੀ ਰਾਮਦੇਵੀ ਜੀ ਨਾਲ ਹੋਇਆ ।

ਦੂਸਰਾ ਵਿਆਹ ਰਾਮ ਦੇਵੀ ਜੀ ਦੇ ਜਤਨ ਨਾਲ, ਲਾਹੌਰ ਵਾਸੀ ਸੰਗਤ ਰਾਇ ਰਿਖਰਾਉ ਖੱਤਰੀ ਦੀ ਸਪੁੱਤਰੀ ਗੰਗਾ ਜੀ ਨਾਲ ਹੋਇਆ ੨੨ ਹਾੜ, ੧੬੪੬ ਬਿ. । "ਅਰ ਕਹੀਂ ਮਾਤਾ ਗੰਗਾ ਕੇ ਪਿਤਾ ਕਾ ਨਾਮ ਕ੍ਰਿਸ਼ਨ ਚੰਦ ਅਰ ਮਾਤਾ ਧਨਵੰਤੀ ਲਿਖਿਆ ਹੈ ।"

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਈ ਭਾਦੋਂ ਸੁਦੀ ਇਕ, ੧੬੬੧ ਬਿ. । "ਅਰ ਏਕ ਜਾਗਾ ਸੰਮਤ ੧੬੫੩ ਦੇਖਿਆ ਹੈ ।"

ਸਾਹਿਬਜ਼ਾਦਾ ਹਰਿਗੋਬਿੰਦ ਜੀ ਪ੍ਰਗਟੇ ੨੧ ਹਾੜ, ੧੬੫੩ ਬਿ. ।

ਪੰਜਵੇਂ ਪਾਤਸ਼ਾਹ ਦੀ ਟਿੱਕੇ ਸਮੇਂ ਉਮਰ ੨੮ ਸਾਲ, ੪ ਮਾਹ, ੧੧ ਦਿਨ ਸੀ ।

ਤਰਨ ਤਾਰਨ ਚੌਥੀ ਪਾਤਸ਼ਾਹੀ ਦਾ ਆਰੰਭਿਆ ਪੂਰਾ ਕੀਤਾ ।

ਗੁਰਿਆਈ ਕੀਤੀ ਗੁਰੂ ਅਰਜਨ ਦੇਵ ਜੀ ਨੇ ੨੪ ਸਾਲ, ੯ ਮਹੀਨੇ, ੧ ਦਿਨ । ਕੁੱਲ ਉਮਰ ੫੩ ਸਾਲ, ੧ ਮਾਹ, ੧੨ ਦਿਨ ।

ਸ਼ਹੀਦੀ ਪਾਈ ਸੁੱਕਰਵਾਰ, ਜੇਠ ਸੁਦੀ ੪, ੧੬੬੩ ਬਿ. ਲਾਹੌਰ ।

ਮਾਤਾ ਗੰਗਾ ਜੀ ਸਮਾਣੇ ਸੋਮਵਾਰ, ਜੇਠ ਸੁਦੀ ਚਾਰ, ਉੱਨੀ ਜੇਠ, ੧੬੭੮ ਬਿ. ।

---

# ਪਾਤਸ਼ਾਹੀ ੬.

ਬਾਬੇ ਬੁੱਢਾ ਜੀ ਨੇ ਮਾਤਾ ਗੰਗਾ ਜੀ ਨੂੰ ਵਰ ਦਿਤਾ ੨੧ ਅੱਸੂ, ੧੬੫੧ ਬਿ. ।

ਛੇਵੇਂ ਪਾਤਸ਼ਾਹ ਪ੍ਰਗਟੇ ਵਡਾਲੀ ਵਿਖੇ ਹਾੜ੍ਹ ਸੁਦੀ ਤ੍ਰਿੰਨ, ੨੧ ਹਾੜ, ੧੬੫੨ ਬਿ.* ਐਤਵਾਰ, ਪੁਖ ਨਿਛਤ੍ਰ ।

ਮਹਿਲ ਚਾਰ । ਪਹਿਲਾ ਵਿਆਹ ਡੱਲੇ ਵਾਸੀ ਨਾਰਾਇਣ ਦਾਸ ਸੂਹੜੀ ਤੇ ਮਾਤਾ ਦਯਾ ਕੌਰ ਦੀ ਸਪੁੱਤਰੀ ਦਮੋਦਰੀ ਜੀ ਨਾਲ ੨੨ ਭਾਦਰੋਂ, ੧੬੬੧ ਬਿ. ਨੂੰ ਹੋਇਆ ।

ਦੂਸਰਾ ਵਿਆਹ ਰਾਮਦਾਸ ਪੁਰ ਵਾਸੀ ਲੰਮੇ ਜਾਤਿ ਦੇ ਹਰੀਚੰਦ ਤੇ ਹਰਦੇਈ

---

* ਏਹਾ ਲੇਖਕ ਉਪਰ ੧੬੫੩ ਬਿ. ਲਿਖਦਾ ਹੈ ।

ਦੀ ਸਪੁੱਤਰੀ ਨਾਨਕੀ ਜੀ ਨਾਲ ੧ ਵਿਸਾਖ, ੧੬੭੦ ਬਿ. ਨੂੰ ਹੋਇਆ।

ਤੀਸਰਾ ਵਿਆਹ ਦਯਾ ਰਾਮ ਮਰਵਾਹਾ ਤੇ ਭਾਗਣ ਦੀ ਸਪੁੱਤਰੀ ਮਹਾਦੇਵੀ (ਪ੍ਰਸਿੱਧ ਮਾਤਾ ਮਰਵਾਹੀ) ਨਾਲ ਨਗਰ ਮੰਡਿਆਲੀ ਵਿਖੇ ੧੧ ਸਾਵਣ, ੧੬੭੨ ਬਿ. ਨੂੰ ਹੋਇਆ।

ਚੌਥਾ ਜੇਠ ਸੁਦੀ ਤਿੰਨ, ੧੬੭੮ ਬਿ. ਲਾਹੌਰ ਦੇ ਕਾਜ਼ੀ ਦੀ ਲੜਕੀ ਕੌਲਾਂ "ਦਾਸੀ ਭਈ"।

ਕੌਲਾਂ ਦੇ ਨਾਮ 'ਤੇ ਕੌਲਸਰ ਰਚਿਆ ੨ ਮਾਘ, ਸੋਮਵਾਰ।

ਪੰਜ ਪੁੱਤਰ ਹੋਏ : ਮਾਤਾ ਦਮੋਦਰੀ ਚੋਂ ਬਾਬਾ ਗੁਰਦਿਤਾ ਜੀ ਜਨਮੇ ਨੱਗਰ ਡਰੋਲੀ ਵਿਖੇ, ੮ ਕੱਤਕ, ੧੬੭੦ ਬਿ.। ਚਲਾਣਾ ਕੀਰਤਪੁਰ ਚੇਤ ਸੁਦੀ ੧੦, ੧੬੯੫ ਬਿ.।

ਵਿਆਹ ਬਾਬਾ ਗੁਰਦਿਤਾ ਜੀ ਭਾਈ ਰਾਮੇ ਤੇ ਸੁਖਦੇਵੀ ਦੀ ਸਪੁੱਤਰੀ ਨਿਹਾਲ ਕੌਰ ਨਾਲ ਹੋਇਆ ੯ ਸਾਵਣ, ੧੬੭੮ ਬਿ. ਨੂੰ ਕਰਤਾਰਪੁਰ। ਏਸੇ ਮਾਤਾ ਨਿਹਾਲ ਕੌਰ ਦਾ ਨਾਮ ਹੀ 'ਅਨੰਤੀ' ਤੇ ਅੰਮ੍ਰਿਤਸਰੀ ਪ੍ਰਣਾਲੀ ਵਿਚ ਕਰਮ ਭਰੀ ਲਿਖਿਆ ਹੈ।

ਜਨਮ ਧੀਰਮਲ ਕਰਤਾਰ ਪੁਰ ਵਿਖੇ, ੧੩ ਮਾਘ, ੧੬੮੪ ਬਿ.। ਕਿਤੇ ਸੰਮਤ ੧੬੮੩ ਬਿ. ਲਿਖਿਆ ਹੈ।

ਬਾਬੇ ਗੁਰਦਿਤੇ ਨੇ ਦੂਸਰਾ ਵਿਆਹ ਗੁਰੂ ਜੀ ਦੀ ਮਰਜ਼ੀ ਤੋਂ ਬਿਨਾਂ ਹੀ, ਰਿਖਰਾਵਾਂ ਦੀ ਕੰਨਿਆਂ ਦਯਾ ਦੇਵੀ ਨਾਲ ਕਰਾ ਲਿਆ ੧੬੮੩ ਬਿ. ਵਿਚ।

ਬਾਬੇ ਦੇ ਦੂਸਰੇ ਸਾਹਿਬਜ਼ਾਦੇ ਹਰਿ ਰਾਏ ਜੀ ਹੋਏ।

ਬਾਬਾ ਸਿਰੀ ਚੰਦ ਜੀ ਨੇ ਆਪਣੀ ਗੱਦੀ ਬਾਬਾ ਗੁਰਦਿਤਾ ਜੀ ਨੂੰ ਸੌਂਪ ਦਿਤੀ। ਬਾਬੇ ਨੇ ਅੱਗੇ ਚਾਰ ਧੂੰਏਂ (ਗੱਦੀਆਂ) ਥਾਪੇ। ਚੇਲੇ ਥਾਪੇ : ਅਲਮਸਤ (ਕਮਲੀਆ), ਬਾਲੂ ਹਸਨਾ, ਫੂਲ ਤੇ ਗੋਂਦਾ।

ਛੇਵੇਂ ਪਾਤਸ਼ਾਹ ਦਾ ਦੂਸਰਾ ਸਾਹਿਬਜ਼ਾਦਾ ਸੂਰਜ ਸਿੰਘ, ਮਾਤਾ ਮਰਵਾਹੀ ਦੇ ਘਰ, ਕਰਤਾਰ ਪੁਰ ਜਨਮਿਆਂ ੨੩ ਕੱਤਕ, ੧੬੭੪ ਬਿ.। "ਦੂਸਰੀ ਠੌਰ ਬਿਖੈ ਸੰਮਤ ੧੬੭੫, ਹਾੜ ਕੀ ਤੀਸਵੀਂ ਭੀ ਦੇਖੀ ਹੈ।"

ਸੂਰਜ ਸਿੰਘ ਦਾ ਵਿਆਹ ਹੋਇਆ ਕਰਤਾਰ ਪੁਰ ਪ੍ਰੇਮ ਚੰਦ ਸਿੱਲੀ ਦੇ ਘਰ ੨੭ ਵਿਸਾਖ, ੧੬੮੬ ਬਿ. ਨੂੰ। ਉਹਨਾਂ ਦਾ ਪੁਤਰ ਦੀਪ ਚੰਦ ਹੋਇਆ, ਜਿਸਦੀ ਅੰਸ ਅਨੰਦਪੁਰੀਏ ਸੋਢੀ ਹਨ।

ਤੀਸਰਾ ਅਣਰਾਇ ਮਾਤਾ ਦਮੋਦਰੀ ਜੀ ਦੇ ਘਰ ੧੬ ਮੱਘਰ, ੧੬੭੫ ਬਿ. ਨੂੰ ਹੋਇਆ। ਅਣੀਰਾਏ ਦਾ ਵਿਆਹ ੧੬੮੪ ਬਿ. ਨੂੰ ਹੋਇਆ।

ਚੌਥਾ ਸਾਹਿਬਜ਼ਾਦਾ ਅਟੱਲ ਰਾਏ ਮਾਤਾ ਮਰਵਾਹੀ ਦੇ ਘਰ, ਬੁਧਵਾਰ, ਕੱਤਕ ਪੂਰਨਮਾਸ਼ੀ, ੨੨ ਕੱਤਕ, ੧੬੭੭ ਬਿ. ਨੂੰ ਸ੍ਰੀ ਹਰਿਗੋਬਿੰਦ ਪੁਰ ਹੋਇਆ। ਬਾਬਾ ਅਟੱਲ ਰਾਏ ਸਮਾਏ ਅੱਸੂ ਵਦੀ ਦਸਵੀਂ, ੯ ਅੱਸੂ, ੧੬੮੫ ਬਿ. ਨੂੰ।

ਪੰਜਵੇਂ ਸਾਹਿਬਜ਼ਾਦੇ ਗੁਰੂ ਤੇਗ ਬਹਾਦਰ ਜੀ ਮਾਤਾ ਨਾਨਕੀ ਜੀ ਦੇ ਘਰ,

ਅੰਮ੍ਰਿਤਸਰ ਹੋਏ ।

ਬੀਬੀ ਵੀਰੋ ਮਾਤਾ ਦਮੋਦਰੀ ਦੇ ਘਰ ਜਨਮੀ ੧੧ ਸਾਵਣ, ੧੬੭੮ ਬਿ ਨੂੰ । ਧਰਮਚੰਦ ਖੋਸਲੇ ਦੇ ਪੁੱਤਰ ਸਾਧੂ ਰਾਮ ਨਾਲ ਵਿਆਹ ਹੋਇਆ ੨੬ ਜੇਠ, ੧੬੭੮ ਬਿ ਨੂੰ ਨੱਗਰ ਝਬਾਲ ਵਿਚ । ਸਾਧੂ ਰਾਮ ਉਸ ਸਮੇਂ ਸੱਤ ਸਾਲ ਦਾ ਸੀ ।

(ਲਿਖਾਰੀ ਦੀ ਭੁੱਲ –ਜਾਂ ਛਾਪੇ ਦੀ ਗ਼ਲਤੀ—ਵੇਖੋ । ਬੀਬੀ ਵੀਰੋ ਦਾ ਜਨਮ ਵੀ ੧੬੭੮ ਤੇ ਵਿਆਹ ਵੀ ੧੬੭੮ ।)

ਛੇਵੇਂ ਗੁਰੂ ਜੀ ਨੂੰ ਬਾਬੇ ਬੁੱਢੇ ਗੁਰਿਆਈ ਦਾ ਤਿਲਕ ਦਿਤਾ ਇਕ ਹਾੜ੍ਹ, ੧੬੬੩ ਬਿ. ।

ਅਕਾਲ ਬੁੰਗੇ ਦੀ ਨੀਂਹ ਰੱਖੀ ਐਤਵਾਰ, ਹਾੜ੍ਹ ਸੁਦੀ ੧੦, ੨੬ ਹਾੜ੍ਹ, ੧੬੬੩ ਬਿ. ਨੂੰ ।

"ਬਡੀ ਚੌਂਕੀ ਕਾ ਅਰੰਭ ਨਮਾਣੀ ਕੇ ਦਿਨ ਕੀਆ । ਤੀਨ ਜੁੱਧ ਕੀਏ ।" ਪਹਿਲਾ ਜੁੱਧ, ਸੱਤ ਹਜ਼ਾਰ ਸੈਨਾ ਸਣੇ ਮੁਗ਼ਲ ਖ਼ਾਂ (ਮੁਖ਼ਲਿਸ ਖ਼ਾਂ) ਮਾਰਿਆ, ੧੪ ਹਾੜ੍ਹ, ੧੬੭੯ ਬਿ. ।

ਦੂਸਰਾ ਜੁੱਧ, ਸੱਤ ਹਜ਼ਾਰ ਫ਼ੌਜ ਸਣੇ ਪੈਂਦੇ ਖ਼ਾਂ ਮਾਰਿਆ ੧੬੮੧ ਬਿ. ਨੂੰ ਕਰਤਾਰ ਪੁਰ । "ਇਹ ਕੌਲਾਂ ਕੇ ਲਿਆਵਣੇ ਕਰਕੇ ਭਯਾ ।"

ਮਰ੍ਹਾੜ ਦਾ ਜੁੱਧ -੬ ਮਾਘ, ੧੬੮੮ ਬਿ. ਨੂੰ ਹੋਇਆ । ਬਾਈ ਹਜ਼ਾਰ ਸੈਨਾ ਸਣੇ ਲਲਾ ਬੇਗ, ਕਮਰ ਬੇਗ ਮਾਰੇ ਗਏ ।

ਫਿਰ ਗੁਰੂ ਜੀ ਕੀਰਤਪੁਰ ਚਲੇ ਗਏ ।

(ਚੌਥੇ ਜੁੱਧ ਰੁਹੀਲੇ ਬਾਰੇ ਲੇਖਕ ਸ਼ੰਕਾ ਪਰਗਟ ਕਰਦਾ ਹੈ ।)

"ਅਰ ਚੌਥਾ ਜੁੱਧ ਜੋ ਰੁਹੀਲੇ ਕਾ ਕਹਤੇ ਹੈਂ, ਸੋ ਇਸ ਕੀ ਵਾਰ ਨਹੀਂ । ਇਸ ਤੇ ਇਹ ਨਿਸਚਿਤ ਨਹੀਂ । ਅਰ ਅੰਮ੍ਰਿਤਸਰੀ ਪ੍ਰਨਾਲੀ ਮੈਂ ਜੋ ਲਿਖਿਆ ਹੈ, ਕਿ ਪਹੋਏ ਤੇ ਮਾਘ ਕੇ ਮਹੀਨੇ ਸਾਹਿਬ ਪੰਜਵੀਂ ਪਾਤਸ਼ਾਹੀ ਕੀ ਨਰਾਇਣ ਕ੍ਰਿਯਾ ਕਰਾਈ । ਫਿਰਤੇ ਦੁਆਬੇ ਮੈ ਰਹੇ । ਰੁਹੀਲਾ ਮੁਲ ਲੇਕਰ ਸਹਰ ਬਸਾਇਆ ਬਾਬਾ ਬੁੱਢੇ ਰਮਦਾਸ ਹਰਿਗੋਬਿੰਦ ਪੁਰਾ ਨਾਮ ਰਖਿਆ । ਸੋ ਨਿਸਚਤ ਤਾਂ ਐਸੇ ਹੈ । ਜੋ ਚੰਦੂ ਕੀ ਜਗੀਰ ਮੈ ਜਾਗਾ ਥੀ । ਸੋ ਜਬ ਦਿੱਲੀ ਵਾਲੋਂ ਕੇ ਰੋਬਰੋ ਉਸ ਤੇ ਸਾਹਿਬ ਪੰਜਵੀਂ ਪਾਤਿਸਾਹੀ ਕਾ ਬਦਲਾ ਲੀਆ । ਤਬ ਸੋ ਜਾਗਾ ਗੁਰਾਂ ਪਾਸ ਆਈ । ਢਾਹਿ ਨਵੇਂ ਸਿਰੇ ਬਸਾਈ ।"

ਅੱਗੇ ਮਹਿਲਾਂ ਦੇ ਚਲਾਣੇ ਦੀਆਂ ਤਾਰੀਖ਼ਾਂ ਹਨ ।

ਕੌਲਾਂ ਚਲਾਣਾ ਕੀਤਾ ੧ ਹਾੜ, ੧੬੭੯ ਬਿ. ਕਰਤਾਰਪੁਰ ।

ਮਾਤਾ ਦਮੋਦਰੀ ਜੀ ਸਮਾਣੇ ਡਰੌਲੀ ਵਿਖੇ ਬੁਧਵਾਰ, ਸਾਵਣ ਸੁਦੀ ੧੨, ੧੬੮੮ ਬਿ. ।

ਮਾਤਾ ਮਹਾਦੇਵੀ ਜੀ ਸਮਾਏ ਕੀਰਤਪੁਰ ਗਿਆਰਾਂ ਹਾੜ, ੧੬੯੩ ਬਿ. ।

ਮਾਤਾ ਨਾਨਕੀ ਜੀ ਪਿੱਛੋਂ ਸਮਾਏ ।

ਛੇਵੇਂ ਪਾਤਸ਼ਾਹ ਨੇ ਤਿੰਨ ਸਾਲ ਪਹਿਲਾਂ ਹੀ ਹਰਿ ਰਾਇ ਜੀ ਨੂੰ ਗੁਰਿਆਈ ਦਾ

ਟਿੱਕਾ ਦੇ ਦਿਤਾ ਸੀ ।

ਛੇਵੇਂ ਗੁਰੂ ਜੀ ਨੇ ੩੭ ਸਾਲ, ਦਸ ਮਹੀਨੇ, ਇਕ ਦਿਨ ਗੁਰਿਆਈ ਕੀਤੀ। ਜੋਤੀ ਜੋਤਿ ਸਮਾਏ ਕੀਰਤਪੁਰ, ਚੇਤ ਸੁਦੀ ਪੰਜ, ੧੭੦੧ ਬਿ. ਨੂੰ । ਕੁੱਲ ਉਮਰ ਮਾਣੀ ੪੮ ਸਾਲ, ੯ ਮਹੀਨੇ, ੨ ਦਿਨ ।

---

# ਪਾਤਸ਼ਾਹੀ ੭.

ਗੁਰੂ ਹਰਿਰਾਏ ਸਾਹਿਬ ਜੀ ਬਾਬਾ ਗੁਰਦਿਤਾ ਤੇ ਮਾਤਾ ਨਿਹਾਲ਼ ਕੌਰ (ਦੂਸਰਾ ਨਾਮ ਅਨੰਤ ਕੌਰ) ਦੇ ਘਰ ਪ੍ਰਗਟੇ ਕੀਰਤਪੁਰ ਵਿਗੇ ਵੀਰਵਾਰ, ਮਾਘ ਸੁਦੀ ਦੋ, ਤੇਰਾਂ ਮਾਘ, ੧੬੮੬ ਬਿ. ਨੂੰ ਗਿਆਰਾਂ ਘੜੀ ਰਾਤ ਗਈ ਭਰਣੀ ਨਿਛੱਤ੍ਰ ਸਮੇਂ ।

(ਇਹ ਲੇਖਕ ਵੀ ਮਹਾਰਾਜ ਦੇ ਅੱਠ ਮਹਿਲ ਮੰਨਦਾ ਹੈ, ਪਰ ਵਿਆਹਾਂ ਦੀਆਂ ਤਾਰੀਖ਼ਾਂ ਵੱਖ ਵੱਖ ਦੇਂਦਾ ਹੈ ।)

"ਮਹਲ ੮ । ਪਹਿਲਾ ਬਿਵਾਹ ਸੰਮਤ ੧੬੯੪, ਅਸਾੜ ਕੀ ਸਤਾਰ੍ਹਵੀਂ ਕਿਸ਼ਨ ਕੌਰ ਮਹਲ ਆਇਆ । ਸਾਥ ਕੋਟ ਕਲਾਣੀ ਦਾਸੀ ਆਈ । ਦੂਸਰੇ ਚੰਦ ਕੌਰ । ਤੋਖੀ ਦਾਸੀ ਨਾਲ ਆਈ । ਸੰਮਤ ੧੬੯੫ ਸੋਲਾਂ ਸੈ ਪਚਾਨਮੈ ਮੈ ਭਯਾ । ਚੌਥਾ ਮਹਲ ਰਾਮ ਕੌਰ । ਨਾਲ ਲੜਿਕੀ ਦਾਸੀ ਆਈ । ਸੰਮਤ ੧੭੦੧ ਵਿਖੈ ਆਈ । ਕਿਸਨ ਕੌਰ ਕੇ ਸਾਥ ਕੋਟ ਕਲਾਣੀ ਜੋ ਆਈ ਤਿਸ ਕਾ ਨਾਮ ਤ੍ਰਿਬੇਨੀ ਭੀ ਕਹਿਤੇ ਹੈਂ । ਇਹ ਚਾਰ ਸਵਾਣੀਆਂ ਚਾਰ ਟਹਿਲਣਾ । ਦਯਾ ਰਾਮ ਖੱਤ੍ਰੀ ਸਿੱਲੀ ਜਾਤਿ ਤਿਸ ਦੀਆਂ ਤੀਨ ਇਸਤਰੀਆਂ, ਅਨੰਤੀ, ਜਵਾਲਾ ਅਰ ਗੌਰਜਾ । ਅਨੰਤੀ ਕੀ ਦੋ ਪੁੱਤਰੀਆਂ ਕਿਸਨ ਕੌਰ, ਤੋਖੀ । ਜਵਾਲਾ ਕੀ ਚੰਦ ਕੌਰ, ਲੜਿੱਕੀ । ਗੌਰਜਾ ਕੀ ਤੀਨ ਪ੍ਰੇਮ ਕੌਰ, ਰਾਮ ਕੌਰ, ਅਨੋਖੀ । ਅਸਟਮੀ ਕੋਟ ਕਲਾਣੀ । ਇਹ ਅਨੂਪ ਸਹਰ ਮੈ ਬਸਦਾ ਥਾ । ਸੋ ਸਭ ਸਾਹਿਬਾਂ ਕਉ ਦਈਆਂ । ਅਸਟਮੀ ਕੋਟ ਕਲਾਣੀ ਜੋ ਥੀ ਸੋ ਦਾਸੀ ਹੀ ਥੀ । ਹੋਰ ਉਸਦੀਆਂ ਪੁਤਰੀਆਂ ਥੀ ।"

(ਇਕ ਪਾਸੇ ਤਾਂ ਇਕ ਇਕ ਸਵਾਣੀ ਨਾਲ ਇਕ ਇਕ ਦਾਸੀ ਆਈ । ਦਾਸੀ ਦਾ ਅਰਥ ਨੌਕਰਾਣੀ ਹੈ । ਜਿਵੇਂ ਕੋਟ ਕਲਾਣੀ ਬਾਰੇ ਲੇਖਕ ਆਪ ਮੰਨਦਾ ਹੈ । ਕੀ ਸਕੀ ਭੈਣ ਵੀ ਭੈਣ ਦੀ ਦਾਸੀ—ਨੌਕਰਾਣੀ—ਹੋ ਸਕਦੀ ਹੈ? ਫਿਰ ਤਿੰਨ ਵਾਰ ਵਿਆਹ ਹੋਏ, ੧੬੯੪ ਵਿਚ, ੧੬੯੫ ਵਿਚ ਤੇ ੧੭੦੧ ਵਿਚ । ਇਕੋ ਪਿਤਾ ਨੂੰ ਕੀ ਮਜਬੂਰੀ ਸੀ, ਕਿ ਉਹਨੇ ਸੱਤੇ ਪੁੱਤਰੀਆਂ ਗੁਰੂ ਜੀ ਨਾਲ ਵਿਆਹ ਦਿਤੀਆਂ । ਫਿਰ ਮਹਾਰਾਜ ਨੇ ਕੋਟ ਕਲਿਆਣੀ ਦਾਸੀ ਵੀ ਘਰ ਪਾ ਲਈ । ਇਹ ਸਾਰੀ ਕਲਪਤ ਕਹਾਣੀ ਹੈ, ਜੋ ਮਹਾਰਾਜ ਦੀ ਵਡਿਆਈ ਨੂੰ ਘਟਾਉਂਦੀ ਹੈ ।)

(ਫਿਰ ਰਾਮ ਰਾਏ ਦੇ ਜ਼ਨਮ ਬਾਰੇ ਵੀ ਗ਼ੈਰ ਕੁਦਰਤੀ ਕਰਾਮਾਤ ਦਾ ਆਸਰਾ ਲਿਆ ਗਿਆ ਹੈ ।)

ਕੋਟ ਕਲਾਣੀ ਦੁੱਧ ਲੈ ਕੇ ਗਈ, ਤੇ ਮਹਾਰਾਜ ਪਾਸ ਬੇਨਤੀ ਕੀਤੀ, "ਪਾਤਿਸਾਹ

ਮਹਿਲੋਂ ਉਪਰ ਅਨੁਗ੍ਰਹ ਦ੍ਰਿਸਟ ਹੋਵੈ। ਯਾ ਤੇ ਸਾਹਿਬਾਂ ਨੇ ਉਸਕੇ ਅਭਿਪ੍ਰਾਯ ਅਨੁਸਾਰ ਦੁਗਧ ਪਰ ਦ੍ਰਿਸਟ ਕਰਕੇ ਕਹਿਆ ਇਹ ਲੇ ਜਾਵੋ। ਉਸਨੇ ਜੋ ਕਿਸਨ ਕੌਰ ਜੀ ਕੇ ਕਹੇ ਬਿਨਾਂ ਬੇਨਤੀ ਕਰੀ ਸੀ ਯਾ ਤੇ ਭੈ ਕਰਕੇ ਦੁਗਧ ਪਾਨ ਆਪ ਕਰ ਲੀਆ। ਉਸ ਤੇ ਰਾਮ ਰਾਇ ਜੀ ਜਨਮੇ ਸੰਮਤ ੧੭੦੩ ਚੇਤਰ ਮਾਸ, ਸੋਮਵਾਰ, ਕੀਰਤ ਪੁਰ ਬਿਖੈ।''

ਅੱਗੇ ਰਾਮ ਰਾਇ ਦੇ ਚਾਰ ਮਹਿਲ ਸਨ, ਪਰ ਕ੍ਰਿਪਾ-ਪਾਤਰ ਪੰਜਾਬ ਕੌਰ ਹੀ ਸੀ।

ਛੇਵੇਂ ਪਾਤਸ਼ਾਹ ਨੇ ਜੋਤੀ ਜੋਤਿ ਸਮਾਉਣ ਤੋਂ ਤਿਨ ਸਾਲ ਪਹਿਲਾਂ ਹੀ ਗੁਰਿਆਈ ਦਾ ਟਿੱਕਾ ਦੇ ਦਿਤਾ ਸੀ। ਉਸ ਸਮੇਂ ਹਰਿਰਾਇ ਸਾਹਿਬ ਦੀ ਉਮਰ ਗਿਆਰਾਂ ਸਾਲ, ਦੋ ਮਹੀਨੇ ਸੀ। ਛੇਵੇਂ ਪਾਤਸ਼ਾਹ ਦੇ ਜੋਤੀ ਜੋਤਿ ਸਮਾਉਣ ਸਮੇਂ ਹਰਿ ਰਾਇ ਸਾਹਿਬ ਦੀ ਉਮਰ ਚੌਦਾਂ ਸਾਲ, ਦੋ ਮਹੀਨੇ, ਤ੍ਰਿਨ ਦਿਨ ਦੀ ਸੀ।

ਸੱਤਵੇਂ ਪਾਤਸ਼ਾਹ ਗੁਰਿਆਈ ਕੀਤੀ ਸਤਾਰਾਂ ਸਾਲ, ਛੇ ਮਾਹ, ਉੱਨੀ ਦਿਨ। ਹਜ਼ੂਰ ਜੋਤੀ ਜਤਿ ਸਮਾਏ ਐਤਵਾਰ, ਕੱਤਕ ਵਦੀ ਨੌਂ, ੧੭੧੮ ਬਿ. ਨੂੰ ਕੀਰਤਪੁਰ ਵਿਖੇ। ਕੁੱਲ ਉਮਰ ੩੧ ਸਾਲ, ੮ ਮਾਹ, ੨੨ ਦਿਨ।

---

# ਪਾਤਸ਼ਾਹੀ ੮.

ਗੁਰੂ ਹਰਿ ਕ੍ਰਿਸ਼ਨ ਸਾਹਿਬ ਪ੍ਰਗਟੇ ਸਾਵਣ ਵਦੀ ੧੦, ਬੁਧਵਾਰ, ੧੭੧੩ ਬਿ. ਨੂੰ ਗੁਰੂ ਹਰਿਰਾਏ ਸਾਹਿਬ ਤੇ ਮਾਤਾ ਕਿਸ਼ਨ ਕੌਰ ਘਰ, ਕੀਰਤਪੁਰ।

ਟਿੱਕੇ ਸਮੇਂ ਉਮਰ ਪੰਜ ਸਾਲ, ਦੋ ਮਹੀਨੇ, ਸੋਲਾਂ ਦਿਨ ਸੀ। ਅੱਸੂ ਸੁਦੀ ਦਸ, ੧੭੮ ਬਿ. ਨੂੰ ਟਿੱਕਾ ਦਿਤਾ।

ਜੋਤੀ ਜੋਤਿ ਸਮਾਏ ਚੇਤ ਸੁਦੀ ੧੪, ਬੁਧਵਾਰ, ੧੭੧੮ ਬਿ. ਨੂੰ ਦਿੱਲੀ ਵਿਚ।

(ਲੇਖਕ ਤੋਂ ਜਾਂ ਉਤਾਰਾ ਕਰਨ ਵਾਲੇ, ਜਾਂ ਛਾਪਣ ਵਾਲੇ ਤੋਂ ਭੁੱਲ ਹੋ ਗਈ ਜਾਪਦੀ ਹੈ। ੧੭੧੮ ਬਿ. ਵਿਚ ਤਾਂ ਅੱਠਵੇਂ ਪਾਤਸ਼ਾਹ ਗੁਰ ਗੱਦੀ 'ਤੇ ਬੈਠੇ ਸਨ।)

ਕੁੱਲ ਉਮਰ ੭ ਸਾਲ, ਅੱਠ ਮਾਹ, ਅਠਾਰਾਂ ਦਿਨ ਮਾਣੀ।

---

# ਪਾਤਸ਼ਾਹੀ ੯.

ਨੌਵੇਂ ਪਾਤਸ਼ਾਹ ਪ੍ਰਗਟੇ ਅੰਮ੍ਰਿਤਸਰ ਮੱਘਰ ਸੁਦੀ ਦੋ, ੧੬੭੮ ਬਿ. ਗੁਰੂ ਹਰਿ-ਗੋਬਿੰਦ ਸਾਹਿਬ ਤੇ ਮਾਤਾ ਨਾਨਕੀ ਜੀ ਦੇ ਘਰ।

ਵਿਆਹ ਹੋਇਆ ਸੁਭਿਖਿਯਾਂ ਘਰ ਕਰਤਾਰਪੁਰ, ਅੱਸੂ ਸੁਦੀ ਪੰਜ, ੧੬੮੧ ਬਿ. ਨੂੰ ਮਹਿਲ ਗੁਜਰੀ ਜੀ ਆਏ।

ਟਿੱਕੇ ਸਮੇਂ ਉਮਰ ੪੩ ਸਾਲ, ੪ ਮਾਹ, ੧੩ ਦਿਨ।

ਗੱਦੀ ਸੰਭਾਲਦਿਆਂ ਹੀ ਧੀਰਮੱਲ ਦੇ ਵਿਰੋਧ ਕਾਰਨ ਤੀਰਥ ਯਾਤਰਾ ਵਾਸਤੇ ਤੁਰ ਪਏ, ੧੭੨੨ ਬਿ. ਨੂੰ।

ਨੌਵੇਂ ਪਾਤਸ਼ਾਹ ਨੇ ੧੦ ਸਾਲ, ੭ ਮਾਹ, ੨੧ ਦਿਨ ਗੁਰਿਆਈ ਕੀਤੀ। ਦਿੱਲੀ ਵਿਚ ਅੱਠ ਦਿਨ ਕੈਦ ਰਹੇ। ੧੭੩੨ ਬਿ., ਮੱਘਰ ਸੁਦੀ ਪੰਜ, ਵੀਰਵਾਰ, ਦੋ ਪਹਿਰ, ਦੋ ਘੜੀ ਦਿਨ ਚੜ੍ਹੇ ਸ਼ਹੀਦ ਹੋਏ। ਹਜ਼ੂਰ ਦਾ ਸੀਸ ਸਿੱਖ ਅਨੰਦਪੁਰ ਲੈ ਗਿਆ, ਤੇ ਧੜ ਨਿਗਾਹੀ ਲੁਬਾਣਾ ਰਕਾਬ ਗੰਜ ਨਵੀਂ ਦਿੱਲੀ ਵਿਚ ਲੈ ਗਿਆ। ਦੋਹੀਂ ਥਾਂਈਂ ਸਸਕਾਰ ਵਾਲੇ ਥਾਂਵਾਂ ਉਤੇ ਗੁਰਦੁਆਰੇ ਹਨ।

ਸ਼ਹੀਦੀ ਦੀ ਖ਼ਬਰ ਸੁਣਕੇ ਬਾਬੇ ਬੁੱਢੇ ਦੇ ਪੜੋਤੇ ਭਾਈ ਗੁਰਦਿਤੇ ਨੇ ਹੀਰੇ ਦੀ ਕਣੀ ਚੱਟ ਕੇ ਸਰੀਰ ਤਿਆਗ ਦਿਤਾ।

---

# ਪਾਤਸ਼ਾਹੀ ੧੦

ਗੁਰੂ ਗੋਬਿੰਦ ਸਿੰਘ ਜੀ, ਗੁਰੂ ਤੇਗ ਬਹਾਦਰ ਤੇ ਮਾਤਾ ਗੁਜਰੀ ਜੀ ਦੇ ਘਰ ਪ੍ਰਗਟੇ ਪੋਹ ਸੁਦੀ ਸੱਤ, ਉੱਨੀ ਪੋਹ, ਐਤਵਾਰ ੧੭੨੨ ਬਿ. ਨੂੰ, ਧਨਿਸਟਾ ਨਿਛੱਤ੍ਰ, ਸਵਾ ਪਹਿਰ ਰਾਤ ਰਹਿੰਦੀ ਪਟਨੇ ਵਿਚ। "ਅਰ ਕਹੀਂ ਸੰਮਤ ੧੭੧੯। ਅਰ ਕਹੀਂ ਛਬੀਸਵਾਂ ਅਰੁ ਪ੍ਰਵਿਸਟਾ ਤੇਰਵਾਂ ਆਦਿਕ ਜੋ ਲਿਖਿਆ ਹੈ, ਸੁ ਜਥਾਰਥ ਨਹੀਂ।"

(ਨਾਲ ਹੀ ਲੇਖਕ ਦਲੀਲ ਨਾਲ ੧੭੨੨ ਸਿੱਧ ਕਰਨ ਦਾ ਯਤਨ ਕਰਦਾ ਹੈ।)

ਹਜ਼ੂਰ ਦਾ ਪਹਿਲਾ ਵਿਆਹ ੧੫ ਜੇਠ, ੧੭੩੦ ਬਿ. ਨੂੰ (ਗੁਰੂ ਕੇ ਲਾਹੌਰ) ਹੋਇਆ। ਮਹਿਲ ਮਾਤਾ ਜੀਤੋ ਜੀ ਆਏ, ਲਾਹੌਰ ਵਾਸੀ ਸੁਭਿਖੀ ਦੀ ਸਪੁੱਤਰੀ।

ਦੂਸਰਾ ਵਿਆਹ ੧੭੪੩ ਬਿ. ਨੂੰ ਆਨਦਪੁਰ ਹੋਇਆ, ਕੁਮਰਾਵਾਂ ਸਿੱਖਾਂ ਨੇ ਸੁੰਦਰ ਸਰੂਪ ਜੀ ਦਾ ਡੋਲਾ ਹਾਜ਼ਰ ਕੀਤਾ।

ਤੀਸਰਾ ਵਿਆਹ ੧੭੫੭ ਬਿ. ਵਿਚ—"ਇਕ ਜਾਗਾ ਸੰਮਤ ੧੭੫੮ ਦੇਖਿਆ ਹੈ" —ਹੋਇਆ। ਰਵਤਾਸ (ਰੁਹਤਾਸ) ਵਾਸੀ ਰਿਖਰਾਵ ਖੱਤ੍ਰੀ ਨੇ ਸਾਹਿਬ ਦੇਵੀ ਜੀ ਦਾ ਡੋਲਾ ਹਾਜ਼ਰ ਕੀਤਾ। "ਅਰੁ ਦੂਸਰੀ (ਪ੍ਰਣਾਲੀ) ਬਿਖੇ ਸੰਮਤ ੧੭੪੪, ਅੱਸੂ ਕੀ ਦਸਮੀ।"

(ਲੇਖਕ ਇਕ ਸਾਲ ਬਾਰੇ ਨਿਸ਼ਚਿਤ ਨਹੀਂ।)

ਬਾਬਾ ਅਜੀਤ ਸਿੰਘ ਜੀ ਜਨਮੇ ਸੁਕਰਵਾਰ, ਮਾਘ ਸੁਦੀ ੪, ੩੦ ਮਾਘ, ੧੭੪੩ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਅਨੰਦਪੁਰ। "ਅੰਮ੍ਰਿਤਸਰੀ ਪ੍ਰਣਾਲੀ ਬਿਖੇ ਮਾਤਾ ਸੁੰਦਰੀ ਜੀ ਤੇ ਲਿਖਾ ਹੈ, ਅਰ ਤੀਨੋ ਸਾਹਿਬਜ਼ਾਦੇ ਮਾਤਾ ਜੀਤੋ ਜੀ ਤੇ ਲਿਖੇ ਹੈਂ। ਪਰੰਤੂ ਹੈਂ ਚਾਰੋਂ ਸਾਹਿਬਜ਼ਾਦੇ ਮਾਤਾ ਜੀਤੋ ਜੀ ਤੇ ਹੀ। ਅਰੁ ਪਾਂਚਮਾ ਸਾਹਿਬਜ਼ਾਦਾ ਲੁਬਾਣੇ ਸਿੱਖ ਨੇ ਚੜ੍ਹਾਇਆ ਮਾਤਾ ਸੁੰਦਰੀ ਜੀ ਕੇ ਹਜ਼ੂਰ।"

ਬਾਬਾ ਜੁਝਾਰ ਸਿੰਘ ਜਨਮੇ ਮੰਗਲਵਾਰ, ੨੧ ਚੇਤ, ੧੭੪੭ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਅਨੰਦਪੁਰ।

ਬਾਬਾ ਜ਼ੋਰਾਵਰ ਸਿੰਘ ਜੀ ਜਨਮੇ ਐਤਵਾਰ ਮੱਘਰ ਸੁਦੀ ਏਕਮ, ਛੇ ਮੱਘਰ, ੧੭੫੩ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਅਨੰਦਪੁਰ।

ਬਾਬਾ ਫਤੇ ਸਿੰਘ ਜੀ ਜਨਮੇ ਬੁਧਵਾਰ, ਦੋ ਫਗਣ, ਫਗਣ ਵਦੀ ੨੧, ੧੭੫੫ ਬਿ. ਨੂੰ।

ਖ਼ਾਲਸਾ ਸਾਜਿਆ ਪਹਿਲੀ ਵਿਸਾਖ, ੧੭੫੬ ਬਿ. ਨੂੰ ਕੇਸ ਗੜ੍ਹ।

ਮਾਤਾ ਜੀਤੋ ਜੀ ਸਮਾਣੇ ਸੋਮਵਾਰ, ੭ ਪੋਹ, ੧੭੫੭ ਬਿ. ਨੂੰ ਅਨੰਦਪੁਰ।

ਚਮਕੌਰ ਜੁੱਧ ੧੭੬੨ ਬਿ. ਮੰਘਰ ਕੀ ਸਤਾਰਵੀਂ ਵੀਰਵਾਰ। ਦੋ ਸਾਹਿਬਜ਼ਾਦੇ ਸ਼ਹੀਦ ਹੋਏ। ਉਮਰ ਬਾਬਾ ਅਜੀਤ ਸਿੰਘ ਜੀ ਡੇਢ ਮਹੀਨੇ ਘੱਟ ਉੱਨੀ ਸਾਲ। ਤੇ ਬਾਬਾ ਜੁਝਾਰ ਸਿੰਘ ਦੀ ਉਮਰ ਪੰਦਰਾਂ ਸਾਲ, ੭ ਮਹੀਨੇ ਤੇ ੨੯ ਦਿਨ ਸੀ।

ਪਾਲਤੂ ਅਜੀਤ ਸਿੰਘ ਮਾਤਾ ਸੁੰਦਰੀ ਜੀ ਦਾ ਆਗਿਆਕਾਰ ਨਾ ਰਿਹਾ, ਤਾਂ ਮਾਤਾ ਜੀ ਨੇ ਬੇਦਾਵਾ ਦੇ ਦਿਤਾ। ਉਸਦੀ ਸੰਗਤ 'ਅਜੀਤੀਏ' ਅਖਵਾਉਂਦੀ ਹੈ। ਅਜੀਤੀਆਂ ਹੱਥੋਂ ਇਕ ਫ਼ਕੀਰ ਮਾਰਿਆ ਗਿਆ। ਮੁਸਲਮਾਨ ਬਾਦਸ਼ਾਹ ਕੋਲ ਫ਼ਰਿਯਾਦੀ ਹੋਏ। ਪੁਲੀਸ ਨੇ ਮਾਤਾ ਜੀ ਦਾ ਘਰ ਲੁੱਟ ਲਿਆ। "ਫਰਕਸੀਅਰ ਨੇ ਇਹ ਭੀ ਕਹਿਆ ਥਾ। ਕਿ ਜੋ ਨੌਮੀ ਪਾਤਿਸਾਹੀ ਕੇ ਖ਼ੂੰਨ ਕੀ ਫਾਰਖਤੀ ਦੇਵਹੁ, ਤਉ ਹਮ ਅਜੀਤ ਸਿੰਘ ਕੋ ਕੁਛ ਨਹੀਂ ਕਹਤੇ। ਮਾਤਾ ਜੀ ਨੇ ਇਹ ਬਾਤ ਨਾ ਮਾਨੀ।"

ਅਜੀਤ ਸਿੰਘ ਨਾਲ ਪਜ-ਕੁ ਸੌ ਸਿਘ ਸੀ। ਉਹ ਸਰਕਾਰੀ ਫ਼ੌਜ ਨਾਲ ਲੜੇ। ਅਜੀਤ ਸਿੰਘ ਭੱਜ ਕੇ ਜ ਸਿੰਘ ਪੁਰੇ ਇਕ ਬ੍ਰਹਮਣ ਦੇ ਘਰ ਜਾ ਲੁਕਿਆ। ਉਸਨੇ ਫੜਾ ਦਿਤਾ। ਉਸਨੂੰ ਹਾਥੀ ਦੇ ਪੈਰਾਂ ਥੱਲੇ ਮਿੱਧ ਕੇ ਮਰਵਾ ਦਿਤਾ। ਐ ਵਾਰ, ੨੨ ਫੱਗਣ, ੧੭੭੫ ਬਿ.। ਸਬਜ਼ੀ ਮੰਡੀ ਦਿੱਲੀ ਪਾਸ ਅਜੀਤ ਸਿੰਘ ਦਾ ਡੇਹਰਾ ਹੈ।

ਇਸ ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ ਹੋਇਆ।

ਦਸਵੇਂ ਗੁਰੂ ਜੀ ਦੀ ਸ਼ਹੀਦੀ ਤੋਂ ਲਗਭਗ ਚਾਲੀ ਸਾਲ ਪਿਛੋਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਸਮਾਏ ਦਿੱਲੀ ਵਿਚ।

ਛਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ—ਉਮਰ ਨੌਂ ਸਾਲ—ਤੇ ਬਾਬਾ ਫਤੇ ਸਿੰਘ—ਉਮਰ ਦੋ ਮਹੀਨੇ ਘੱਟ ਸੱਤ ਸਾਲ—ਤਿੰਨ ਪੋਹ, ੧੭੬੨ ਬਿ. ਨੂੰ ਮੰਗਲਵਾਰ, ਸਵਾ ਪਹਿਰ ਦਿਨ ਚੜ੍ਹੇ "ਮਲੇਛੋਂ ਨੇ ਫਿਟਮੂਹੀ ਸਰਹਿੰਦ ਖਿਖੈ ਉਦਰ ਚਾਕ ਕਰਕੈ ਸ਼ਹੀਦ ਕਰੇ।"

"ਅਰ ਉਸੀ ਦਿਨ ਮਾਤਾ ਗੂਜਰੀ ਜੀ ਹੀਰੇ ਕੀ ਕਣੀ ਚਾਟ ਕੇ ਪੋਤਰਿਆਂ ਕੇ ਬਿਯੋਗ ਮੈ ਸਰੀਰ ਤਿਆਗ ਕੀਆ।"

(ਬੰਦਾ ਸਿੰਘ ਬਾਰੇ ਇਸ਼ਾਰਾ ਦਰੁਸਤ ਨਹੀਂ, ਵੇਖੋ...।)

"ਬਚਨ ਥਾ ਬੰਦੀ ਨਾ ਕਰੀਓ। ਅਰਥ ਇਸਤ੍ਰੀ ਨਾ ਬਿਵਾਹੀਓ। ਭਾਵੀ ਬਸ ਇਸਤ੍ਰੀ ਕੀ। ਯਾ ਤੇ ਤੁਰਕਾਂ ਕੇ ਬਸ ਆਇਆ। ਲੋਹਗੜ੍ਹ ਬਿਖੈ ਘਿਰ ਗਿਆ। ਰਾਜੇ ਜੋ ਮਲੇਛੋਂ ਕੇ ਭੇਜੇ ਬੰਦੇ ਉਪਰ ਆਏ ਥੇ, ਉਨ੍ਹਾਂ ਕਾ ਭੇਜਿਆ ਦਿੱਲੀ ਪਹੁੰਚਾ। ਉਹਾਂ ਤੁਰਕਾਂ ਨੇ ਕੋਤਵਾਲੀ ਚਬੂਤਰੇ ਪਾਸ, ਸਾਹਿਬ ਦਸਮੀ ਪਾਤਿਸਾਹੀ ਕੇ ਜੋਤੀ ਜੋਤਿ ਸਮਾਣੇ ਤੇ ੯ ਬਰਖ, ਚਾਰ ਮਹੀਨੇ, ਆਠ ਦਿਨ ਪੀਛੇ ਫਰਕਸੀਅਰ ਕੇ ਵਖਤ ਮੈਂ ਸੰਮਤ ੧੭੭੪ ਫੱਗਣ ਸੁਦੀ ੯ ਕੋ ਸ਼ਹੀਦ ਕਰ ਦੀਆ।"

(ਬੰਦੇ ਬਾਰੇ ਇਕ ਗੱਲ ਬੜੀ ਪਤੇ ਦੀ ਕਹਿੰਦਾ ਹੈ।)

"ਗੁਰਾਂ ਕਾ ਪ੍ਰਤਾਪ ਦੇਖ ਕਰ ਸਿਖ ਹੋਆ।"

ਅੱਗੇ ਲਿਖਦਾ ਹੈ :—

"ਸੰਮਤ ੧੭੬੨ ਮਾਘ ਕਉ, ਮਾਘ ਵਦੀ ਏਕਮ ਮੁਕਤਸਰ ਕਾ ਜੁੱਧ ਕੀਆ। ੯ ਮਹੀਨੇ ੯ ਦਿਨ ੯ ਪਹਰ ੯ ਪਲ ਦਮਦਮੇ ਸਾਬੋ ਕੀ ਤਲਵੰਡੀ ਬਿਰਾਜੇ।"

"ਸੰਮਤ ੧੭੬੫ ਅਸੂ ਸੁਦੀ ਅਸਟਮੀ ਭਗਉਤੀ ਕੀ ਪੂਜਾ ਕਉ ਅਸੂ ਕੇ ਨਵਰਾਤ੍ਰਾ ਕੀ ਹਵਨਾਦਿਕ੍ਰ ਉਸ ਦਿਨ ਸਮਾਪਤੀ ਕਰੀ ਥੀ। ਸਾਯੰਕਾਲ ਰਹਰਾਸ ਤੇ ਪੀਛੇ ਪਠਾਨ ਕੇ ਪੁਤ੍ਰ ਕੇ ਹਾਥ ਤੇ ਕਟਾਰ ਸਸਤ੍ਰ ਕਾ ਘਾਉ ਲਾਗਾ। ਡਾਕਟਰਾਂ ਕੇ ਇਲਾਜ ਤੇ ਘਾਉ ਮਿਲ ਗਿਆ। ਗਿਆਰਵੇਂ ਦਿਨ ਇਸਨਾਨ ਕੀਆ। ਕੱਤਕ ਕੀ ਚੌਥ ਕੋ ਇਸਨਾਨ ਕੇ ਅਗਲੇ ਦਿਨ ਦੋ ਕਮਾਨੇ ਇਕਠੀ ਖੈਂਚ ਕਰ ਟਾਂਕੇ ਤੋੜ ਦੀਏ। ਸੋਲਾਂ ਦਿਨ ਫਿਰ ਪਾਛੇ ਸਰੀਰ ਰਹਾ।... ਗੁਰੂ ਗ੍ਰੰਥ ਸਾਹਿਬ ਕਉ ਗੁਰਿਆਈ ਦੇ ਕਰ ਅਰਦਾਸ ਕਰ ਕੇ ਅਰ ਖਾਲਸੇ ਤੇ ਖੁਸੀ ਲੇਕਰ ਅਪਨੇ ਚਰਨੋਂ ਸਸਕਾਰ ਅਸਥਾਨ ਚੰਦਨ ਕੀ ਚਿਖਾ ਪਰ ਆਇ ਬਿਰਾਜੇ। ਅਰ ਯੋਗ ਅਗਨ ਸਾਧਨ ਕਰਕੈ ਅਗਨ ਪ੍ਰਗਟਾਇ ਕਰ ਸਰੀਰ ਕਾ ਦਾਹ ਕੀਆ।"

ਕੱਤਕ ਸੁਦੀ ਪੰਜ, ਵੀਰਵਾਰ, ੧੭੬੫ ਬਿ. ਦੋ ਪਹਿਰ ਰਾਤ ਗਏ ਜੋਤੀ ਜੋਤਿ ਸਮਾਏ। ਕੁੱਲ ਉਮਰ ੪੨ ਸਾਲ ੯ ਮਹੀਨੇ ਅਠਾਈ ਦਿਨ ਮਾਣੀ।

ਬਾਬਾ ਬੁੱਢਾ ਜੀ ਨੇ ਚਲਾਣਾ ਕੀਤਾ ਅਸੂ ਸੁਦੀ ਦਸ।

ਭਾਈ ਗੁਰਦਾਸ ਭੱਲਾ, ਚਲਾਣਾ ਗੋਇੰਦਵਾਲ, ਵੀਰਵਾਰ, ਭਾਦੋਂ ਸੁਦੀ ਪੰਜ, ੧੬੮੮ ਬਿ.।

ਭਾਈ ਬਿਧੀ ਚੰਦ ਛੀਨਾ, ਚਲਾਣਾ ਕੀਤਾ ਭਾਦੋਂ ੧੮, ੧੬੯੪ ਬਿ. ਦੇਉ ਗ੍ਰਾਮ ਵਿਖੇ।

ਬਾਬੇ ਬੁੱਢੇ ਨੇ ਮਾਤਾ ਗੰਗਾ ਜੀ ਨੂੰ ਵਰ ਦਿਤਾ ੨੧ ਅਸੂ, ੧੬੫੧ ਬਿ.।

ਰਾਮਰਾਏ ਜੀ ਸਮਾਣੇ ਐਤਵਾਰ, ੯ ਭਾਦਰੋਂ ੧੭੪੪ ਬਿ. ਨੂੰ।

ਰਾਮ ਰਾਏ ਦੀ ਪਤਨੀ ਪੰਜਾਬ ਕੌਰ ਜੀ ਸਮਾਣੇ ਵਿਸਾਖ ਸੁਦੀ ਪੰਜ, ੧੭੯੮ ਬਿ. ਨੂੰ।

---

# ਗੁਰ ਪ੍ਰਣਾਲੀ ਪ.

ਕਰਤਾ ਭਾਈ ਰਾਮ ਸਿੰਘ, ਅਨੰਦਪੁਰ ਵਾਸੀ

(ਇਸ ਲੇਖਕ ਨੇ ਪੁਸਤਕ ਬੜੀ ਸੰਖੇਪ ਜੇਹੀ ਲਿਖੀ ਹੈ, ਪਰ ਤਾਰੀਖ਼ਾਂ ਕੁਛ ਥਾਂਈਂ ਬੜੇ ਗੁੰਝਲਦਾਰ ਸ਼ਬਦਾਂ ਵਿਚ ਦਿਤੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਮਹਿਲ ਮੰਨੇ ਹਨ :

"ਮਾਤਾ ਸੁੰਦਰੀ ਮਹਲੁ ਬਡੋ ਸੁ ਬਖਾਨੀਐ।

ਸ੍ਰੀ ਅਜੀਤ ਸਿੰਘ ਪੁਤ੍ਰ ਪਵਿਤ੍ਰ ਪਛਾਨੀਐ ।
ਮਾਤਾ ਜੀਤੋ ਦੁਤੀਆ ਮਹਲ ਜੋ ਭਾਖੀਐ ।
ਆਦਿ ਸਕਤਿ ਸ੍ਰੀ ਲਛਮੀ ਬਹੁ ਬਿਧਿ ਲਾਖੀਐ ।
ਤੀਨ ਪੁਤ੍ਰ ਪ੍ਰਸਿਧ ਲੋਕ ਤ੍ਰੈਈ ਮਾਨੀਐ ।
ਹੋ, ਮਹਿਮਾਂ ਜਾਂ ਕੀ ਸਾਧ ਸਮੂਹ ਬਖਾਨੀਐ ।੨੨।
ਬਡ ਸੂਰੋ ਪੂਰੋ ਬਚਨ, ਬਡ ਦਾਨੀ ਬਡ ਮਾਨ ।
ਸ੍ਰੀ ਜੁਝਾਰ ਸਿੰਘ ਦੂਸਰੋ, ਪੂਤ ਸਤਿਗੁਰੂ ਜਾਨ ।੨੩।
ਜੋਰਾਵਰ ਸਿੰਘ ਜਾਨੀਐ, ਤੀਸਰ ਪਰਮ ਅਨੂਪ ।
ਫਤੇ ਸਿੰਘ ਜੀ ਚਤੁਰਥੈ, ਦੀਨਨ ਸੁਰ ਤਰੁ ਭੂਪ ।੨੪।
ਸਾਹਿਬ ਦੇਵੀ ਤੀਸਰੀ, ਅਪ੍ਰਸੂਤ* ਲਖ ਲੀਨ ।
'ਪੁਤ੍ਰ ਤੁਮਾਰਾ ਖਾਲਸਾ' ਯਹ ਵਰ ਸਤਿਗੁਰ ਦੀਨ ।੨੫।"

ਗੁਰੂ ਨਾਨਕ ਦੇਵ ਜੀ ਦੀ ਉਮਰ ੭੦ ਵਰ੍ਹੇ, ਪੰਜ ਮਹੀਨੇ, ਸੱਤ ਦਿਨ ।
ਗੁਰੂ ਅੰਗਦ ਦੇਵ ਜੀ ਗੁਰਿਆਈ ਕੀਤੀ ੧੨ ਵਰ੍ਹੇ, ਛੇ ਮਾਹ, ੯ ਦਿਨ ।
ਗੁਰੂ ਅਮਰਦਾਸ ਜੀ ਗੁਰਿਆਈ ਕੀਤੀ ੨੨ ਵਰ੍ਹੇ, ਪੰਜ ਮਹੀਨੇ, ੧੧ ਦਿਨ ।
ਗੁਰੂ ਰਾਮਦਾਸ ਜੀ ਗੁਰਿਆਈ ਕੀਤੀ ਛੇ ਵਰ੍ਹੇ, ਗਿਆਰਾਂ ਮਾਹ, ਅਠਾਰਾਂ ਦਿਨ ।
ਗੁਰੂ ਅਰਜਨ ਦੇਵ ਜੀ ਗੁਰਿਆਈ ਕੀਤੀ, ੨੪ ਸਾਲ, ੯ ਮਾਹ, ਇਕ ਦਿਨ ।
ਗੁਰੂ ਹਰਿ ਗੋਬਿੰਦ ਜੀ ਗੁਰਿਆਈ ਕੀਤੀ ੩੧ ਸਾਲ, ਦਸ ਮਾਹ ੯ ਦਿਨ ।
ਗੁਰੂ ਹਰਿ ਰਾਏ ਸਾਹਿਬ ਰਾਜ ਕੀਤਾ ੨੩ ਸਾਲ, ਛੇ ਮਾਹ, ੧੪ ਦਿਨ ।
ਅਠਵੇਂ ਗੁਰੂ ਰਾਜ ਕੀਤਾ ਦੋ ਸਾਲ, ਪੰਜ ਮਾਹ, ੧੯ ਦਿਨ ।
ਨੌਵੇਂ ਗੁਰੂ ਪਾਤਸ਼ਾਹੀ ਕੀਤੀ ੧੦ ਵਰ੍ਹੇ, ੭ ਮਾਹ, ੨੧ ਦਿਨ ।
ਦਸਵੇਂ ਗੁਰੂ ਜੀ ਨੇ ਰਾਜ ਕੀਤਾ ੩੨ ਵਰ੍ਹੇ, ੧੧ ਮਹੀਨੇ ।

(ਗੁਰੂ ਨਾਨਕ ਦੇਵ ਜੀ ਤੋਂ ਦਸਵੇਂ ਗੁਰੂ ਤਕ ਕੁੱਲ ਸਮਾਂ ਕਵੀ ਲਿਖਦਾ ਹੈ ੨੩੮ ਸਾਲ, ਛੇ ਮਾਹ, ੨੦ ਦਿਨ । ਲਿਖਣ ਦਾ ਢੰਗ ਵੇਖੋ)

"ਲੋਚਨ ਭਨਿ, ਗੁਣ, ਸਿੱਧ ਸਾਧ ਗਨ ਲੀਜੀਏ ।
ਮਾਸ ਸਾਸਤ੍ਰ ਦਿਨ ਬੀਸ, ਬਹੁਰ ਫਿਰ ਦੀਜੀਏ ।
ਦਸੋ ਦਿਸਾ ਥਿਰੁ ਧਰਮ ਧੁਜਾ ਠਹਿਰਾਇ ਕੈ ।
ਹੋ ਮਿਲੀ ਜੋਤਿ ਮਹਿ ਜੋਤਿ ਗੋਬਿੰਦ ਸਿੰਘ ਜਾਇ ਕੈ ।"

(ਲੋਚਨ=ਅੱਖਾਂ=੨, ਗੁਣ=੩; ਸਿੱਧ ਸਾਧ=੮; ਬਣੇ ੨੩੮ ਸਾਲ । ਮਾਸ ਸਾਸਤ੍ਰ=ਮਹੀਨੇ ਛੇ । ਦਿਨ ਵੀਹ ਸਾਫ਼ ਲਿਖਿਆ ਹੈ । ਉਸ ਸਮੇਂ ਦਾ ਲਿਖਣ ਢੰਗ ।)

(ਅੱਗੇ ਜੋਤੀ ਜੋਤਿ ਸਮਾਉਣ ਦੀਆਂ ਤਾਰੀਖ਼ਾਂ ਹਨ :)

ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਇ ਅੱਸੂ ਸੁਦੀ ਦਸ, ੧੫੯੬ ਬਿ. ।

* ਅਪ੍ਰਸੂਤ=ਜਿਸ ਦੇ ਘਰ ਬਾਲ ਨਾ ਹੋਇਆ ਹੋਵੇ ।

ਗੁਰੂ ਅੰਗਦ ਦੇਵ ਜੀ ਜੋਤੀ ਜੋਤਿ ਸਮਾਇ,
"ਸੰਮਤ ਕਲਾ ਉਚਾਰ, ਬਹੁਰ ਨਿਧਿ ਭਾਖੀਐ।"
(ਕਲਾ ੧੬+ਨਿਧ ੯=੧੬੦੯ ਬਿ. । ਚੇਤ ਸੁਦੀ ਚਾਰ।

ਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾਇ ਭਾਦਰੋਂ ਸੁਦੀ ਪੂਰਨਮਾਸ਼ੀ, ੧੬੩੧ ਬਿ ਨੂੰ ਗੋਇੰਦਵਾਲ।

ਗੁਰੂ ਰਾਮ ਦਾਸ ਜੀ ਜੋਤੀ ਜੋਤਿ ਸਮਾਏ ਭਾਦੋਂ ਸੁਦੀ ਤਿੰਨ, ੧੬੩੮ ਬਿ ਗੋਇੰਦਵਾਲ।

ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਜੇਠ ਸੁਦੀ ਚਾਰ, ੧੬੬੩ ਬਿ. ਨੂੰ ਲਾਹੌਰ ਵਿਚ।

ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤਿ ਸਮਾਏ ਚੇਤ ਸੁਦੀ ਪੰਜ, ੧੬੯੫ ਬਿ, ਕੀਰਤਪੁਰ। (ਇਹ ਸੰਮਤ ਗ਼ਲਤ ਹੈ।)

ਗੁਰੂ ਹਰਿ ਰਾਇ ਸਾਹਿਬ ਜੋਤੀ ਜੋਤਿ ਸਮਾਏ ਕੱਤਕ ਵਦੀ ੯, ੧੭੧੮ ਬਿ. ਕੀਰਤਪੁਰ।

ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤਿ ਸਮਾਇ ਚੇਤ ਸੁਦੀ ਚਾਰ, ੧੭੨੧ ਬਿ; ਦਿੱਲੀ।

ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ ਮੱਘਰ ਸੁਦੀ ਪੰਜ, ੧੭ ੨ ਬਿ; ਦਿੱਲੀ।

ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਕੱਤਕ ਵਦੀ ਪੰਜ, ੧੭੬੫ ਬਿ., ਨਦੇੜ, ਹਜ਼ੂਰ ਸਾਹਿਬ।

— —

# ਗੁਰ ਪ੍ਰਣਾਲੀ ੬.

**ਕਰਤਾ ਸੰਤ ਨਰੈਣ ਸਿੰਘ**

(ਇਹ ਪ੍ਰਣਾਲੀ ਬੜੀ ਸੰਖੇਪ ਹੈ। ਓਸੇ ਢੰਗ ਨਾਲ ਛਾਪ ਰਹੇ ਹਾਂ।)

## ੧. ਸ੍ਰੀ ਗੁਰੂ ਨਾਨਕ ਜੀ

੧. ਬੇਦੀ ਕੁਲ ਪਵਿਤ੍ਰ।
੨. ਤਲਵੰਡੀ ਰਾਇ ਭੋਇ ਕੀ ਪ੍ਰਗਟੇ।
੩. ਸੰਮਤ ੧੫੨੬ ਬਿ. ਕਤਕ ਸੁਦੀ ੧੫। ਉਤਾਰ ਲੀਆ।
੪. ਪਿਤਾ ਕਾਲੂ ਜੀ।
੫. ਮਾਤਾ ਤ੍ਰਿਪਤਾ ਜੀ।
੬. ਸੁਲਖਣੀ ਜੀ ਮਹਲ।
੭. ਬੇਟੇ ਸ੍ਰੀ ਚੰਦ ਤੇ ਲਖਮੀ ਦਾਸ।
੮. ਆਯੂ ਬਰਸ ੬੯, ਮਹੀਨੇ ੧੧, ਦਿਨ ੨੫।
੯. ਗੁਰਿਆਈ ਪੰਜ ਦਿਨ ਘਟ ਸੱਤਰ ਬਰਸ।

੧੦. ਕਰਤਾਰ ਪੁਰ, ਰਾਵੀ ਕੇ ਕਨਾਰੇ ਜੋਤੀ ਜੋਤਿ ਸਮਾਣੇ, ਸਾਲੁ ੧੫੯੬, ਅਸੂ ਵਦੀ ੧੦ ।

---

## ੨ ਸ੍ਰੀ ਗੁਰੂ ਅੰਗਦ ਦੇਵ ਜੀ

੧. ਤੇਹਣ ਕੁਲਿ ਦੀਪਕ ।
੨. ਹਰੀ ਕੇ ਗ੍ਰਾਮ ਵਿਖੇ ਪ੍ਰਗਟੇ ।
੩. ਸੰਮਤ ੧੫੬੧, ਵੈਸਾਖ ਵਦੀ ੧੧ ।
੪. ਪਿਤਾ ਫੇਰੂ ਜੀ ਕੇ ਘਰਿ ।
੫. ਮਾਤਾ ਸਭਰਾਈ ਜੀ ।
੬. ਮਹਿਲ ਖੀਵੀ ਜੀ---ਦਯਾ ਕੌਰ ਜੀ ਵੀ ਕਹਿੰਦੇ ਹੈ ।
੭. ਬੇਟੇ ਦਾਸੂ ਜੀ, ਦਾਤੂ ਜੀ, ੨ ।
੮. ਆਯੂ ਬਰਸ ੪੭, ਮਹੀਨੇ ੧੧, ਦਿਨ ੭ ।
੯. ਗੁਰਿਆਈ ਬਰਸ ੨੩, ਮਹੀਨੇ ਛੇ ਮਾਹ, ਦਿਨ ਨੌਂ ।
੧੦. ਖਡੂਰ ਜੀ ਸਮਾਏ ੧੬੦੯, ਚੇਤ ਸੁਦੀ ੪ ।

---

## ੩ ਸ੍ਰੀ ਗੁਰੂ ਅਮਰ ਦਾਸ ਜੀ

੧. ਭੱਲੇ ਬੰਸ ਨਿਰਮਲ ਕਰੀ ।
੨. ਬਾਸਰ ਕੇ ਪ੍ਰਗਟੇ ।
੩. ਸੰਮਤ ੧੫੨੬, ਵਿਸਾਖ ਸੁਦੀ ੧੪ ।
੪. ਪਿਤਾ ਤੇਜੋ ਮੱਲ ਜੀ ।
੫. ਮਾਤਾ ਰੂਪ ਕੌਰ ਜੀ ।
੬. ਰਾਮੋ ਜਾ ਮਹਿਲ ।
੭. ਮੋਹਨ ਜੀ, ਮੋਹਰੀ ਜੀ, ਭਾਨੀ ਜੀ । ੩ ਸੰਤਾਨ ।
੮. ਆਯੂ ਬਰਸ ੯੫, ਮਹੀਨੇ ੪, ਦਿਨ ਇਕ ।
੯. ਗੱਦੀ ਬਰਸ ੨੧, ਮਹੀਨੇ ੫, ਦਿਨ ੧੧ ।
੧੦. ਗੋਇੰਦਵਾਲ ਮੈ, ਸੰਮਤ ੧੬੩੧, ਭਾਦਰੋਂ ਸੁਦੀ ੧੫ ਜੋਤੀ ਜੋਤਿ ਸਮਾਣੇ ।

---

## ੪ ਸ੍ਰੀ ਗੁਰੂ ਰਾਮਦਾਸ ਜੀ

੧. ਸੋਢੀ ਕੁਲਿ ਸੂਰਜ ।
੨. ਲਾਹੌਰ ਬੀਚ ਜਨਮੁ ਲੀਆ ।

੩. ਸੰਮਤ ੧੫੮੭, ਕਤਿਕ ਵਦੀ ੨ ਪ੍ਰਗਟੇ ।
੪. ਪਿਤਾ ਹਰੀ ਦਾਸ ਜੀ ਕੇ ਗ੍ਰਹ ਮੈ ।
੫. ਮਾਤਾ ਖੇਮ ਕੌਰ ਜੀ ।
੬. ਮਹਲ ਬੀਬੀ ਭਾਨੀ ਜੀ ।
੭. (ਪੁਤ੍ਰ) ਪ੍ਰਿਥੀਆ, ਮਹਾਂਦੇਵ ਜੀ ਤੇ ਅਰਜਨ ਜੀ ।੩।
੮. ਆਯੂ ੫੧ ਬਰਸ, ਦਸ ਮਹੀਨੇ, ਦਿਨ ੧੬ ।
੯. ਗੁਰਿਆਈ ੩੦ ਬਰਸ, ੧੧ ਮਹੀਨੇ, ਦਿਨ ੧੮ ।
੧੦. ਗੋਇੰਦਵਾਲ, ਭਾਦਰੋਂ ਸੁਦੀ ੩, ਸਾਲ ੧੬੩੭ ਮੈ ਜੋਤੀ ਜੋਤਿ ਸਮਾਣੇ ।

— —

# ੫ ਸ੍ਰੀ ਗੁਰੂ ਅਰਜਨ ਦੇਵ ਜੀ

੧. ਕੁਲਿ ਧਰਮ ਧੁਜਾ (ਸੋਢੀ) ।
੨. ਗੋਇੰਦਵਾਲ ਮੈ ਜਨਮੇ ।
੩. ੧੬੧੦ ਸਾਲ ਮੇਂ ਵਿਸਾਖ ਦੀ ੨ ।
੪. ਗੁਰੂ ਰਾਮਦਾਸ ਜੀ ਕੇ ਘਰ ਮੈ ।
੫. ਮਾਤਾ ਭਾਨੀ ਜੀ ।
੬. ਗੰਗਾ ਜੀ ਮੈਹਲ ।
੭. ਹਰਿਗੋਬਿੰਦ ਜੀ ਬੇਟੇ ।
੮. ੫੩ ਬਰਸ, ਇਕ ਮਹੀਨਾ, ਇਕ ਦਿਨ ਆਯੂ ।
੯. ਗੁਰਿਆਈ ੨੪ ਬਰਸ, ੯ ਮਹੀਨੇ, ਇਕ ਦਿਨ ।
੧ . ਲਾਹੌਰ ਮੈ, ਜੇਠ ਸੁਦੀ ਚਾਰ, ਜੋਤੀ ਜੋਤਿ ਸਮਾਣੇ, ਸਾਲ ੧੬੬੩ ।

— —

# ੬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

੧. ਸੋਢੀ ਕੁਲ ਕੇ ਚੰਦ੍ਰਮਾ ।
੨. ਜਨਮ ਵਡਾਲੀ ਗਾਉਂ ਮੈਂ ਲੀਆ ।
੩. ਸੰਮਤ ੧੬੫੨, ਹਾੜ ਸੁਦੀ ਚਾਰ ।
੪. ਪਿਤਾ ਗੁਰੂ ਅਰਜਨ ਜੀ ।
੫. ਮਾਤਾ ਗੰਗਾ ਜੀ ।
੬. ਮੈਹਲ ਦਮੋਦਰੀ ਜੀ, ਮਰਵਾਹੀ ਜੀ, ਨਾਨਕੀ ਜੀ ।
੭. ਬੇਟੇ—ਗੁਰਦਿਤਾ ਜੀ, ਸੂਰਜ ਮੱਲ, ਅਣੀਰਾਇ, ਅਟਲ ਰਾਇ, ਤੇਗ ਬਹਾਦਰ ਜੀ ।
੮. ਆਯੂ- ੪੭ ਬਰਸ, ੯ ਮਹੀਨੇ, ਦਿਨ ਉਤੇ ।

੯. ਗੁਰਿਆਈ, ਬਰਸ ੩੧, ਮਹੀਨੇ ੧੦, ਦਿਨ ਛੇ ।
੧੦. ਕੀਰਤਪੁਰ ਮੈ ਸਮਾਣੇ ਚੇਤ ਸੁਦੀ ੫, ਸਾਲ ੧੭੦੧ ਮੈਂ ।

——

# ੭ ਸ੍ਰੀ ਗੁਰੂ ਹਰਿਰਾਇ ਜੀ

੧. ਸੋਢੀ ਕੁਲਿ ਕੇਤੁ ।
੨. ਕੀਰਤਪੁਰ ਮੈ ਉਤਾਰ ਲੀਆ ।
੩. ਸਾਲ ੧੬੮੬, ਮਾਘ ਸੁਦੀ ਦੋ ।
੪. ਪਿਤਾ ਗੁਰਦਿਤਾ ਜੀ ।
੫. ਮਾਤਾ ਅਨੰਤੀ ਜੀ ।
੬. ਮੈਹਲ—ਕ੍ਰਿਸ਼ਨ ਕੌਰ, ਤੋਖੀ, ਅਣੋਖੀ, ਪ੍ਰੇਮ ਕੌਰ, ਰਾਮ ਕੌਰ, ਲਡਿੱਕੀ, ਚੰਦ ਕੌਰ, ਕੋਟ ਕਲਿਆਣੀ ।
੭. ਬੇਟੇ ਰਾਮ ਰਾਇ ਜੀ, ਹਰਿ ਕ੍ਰਿਸ਼ਨ ਜੀ ।
੮. ਆਯੂ- ਬਰਸ ੩੧, ਮਹੀਨੇ ੮, ਦਿਨ ੨੨ ।
੯. ਗੁਰਿਆਈ ੨੩ ਬਰਸ, ੬ ਮਹੀਨੇ, ੧੪ ਦਿਨ ।
੧੦. ਕੀਰਤਪੁਰ ਸਮਾਣੇ, ਕਤਿਕ ਸੁਦੀ ਨੌਂ, ਸੰਮਤ ੧੭੧੮ ।

——

# ੮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

੧. ਸੋਢੀ ਕੁਲਿ ਪਰਮ ਪਵਿਤ੍ਰ ਪਾਵਨ ਕਰ ।
੨. ਅੰਮ੍ਰਿਤਸਰ ਜੀ ਜਨਮ ਲੀਆ ।
(ਅੰਮ੍ਰਿਤਸਰ ਨਹੀਂ, ਕੀਰਤਪੁਰ)
੩. ੧੭੧੩ ਸਾਲ, ਸਾਵਣ ਵਦੀ ੧੦ । (ਪ੍ਰਗਟੇ)
੪. ਪਿਤਾ ਹਰਿ ਰਾਇ ਜੀ ।
੫. ਮਾਤਾ ਕ੍ਰਿਸ਼ਨ ਕੌਰ ਜੀ ।
(੬-੭.+ਨਾ ਮਹਿਲ, ਨਾ ਅੰਸ ।)
੮. ਆਯੂ ੭ ਬਰਸ, ੮ ਮਹੀਨੇ, ੧੯ ਦਿਨ ।
੯. ਗੁਰਿਆਈ ੧ ਬਰਸ, ੫ ਮਹੀਨੇ, ੧੯ ਦਿਨ ।
੧੦. ਦਿੱਲੀ, ਜੋਤੀ ਜੋਤਿ ਸਮਾਣੇ ੧੭੨੧ ਸਾਲ ਮੈ, ਚੇਤ ਸੁਦੀ ੧੪ ।

——

# ੯ ਗੁਰੂ ਤੇਗ ਬਹਾਦਰ ਜੀ

੧. ਸੋਢੀ ਕੁਲਿ ਨਿਰਮਲ ਮੈ ।

੨. ਸ੍ਰੀ ਅੰਮ੍ਰਿਤਸਰ ਜੀ ਜਨਮ ਲੀਆ ।
੩. ੧੬੭੮ ਸਾਲ, ਹਾੜ ਸੁਦੀ ੨ ।
੪. ਪਿਤਾ ਹਰਿਗੋਬਿੰਦ ਜੀ ।
੫. ਮਾਤਾ ਨਾਨਕੀ ਜੀ ।
੬. ਮੈਹਲ ਗੂਜਰੀ ਜੀ ।
੭. ਬੇਟੇ ਗੁਰੂ ਗੋਬਿੰਦ ਸਿੰਘ ਜੀ ਜੋਧੇ ਮਹਾ ਬਲਵਾਨ ਤੇਜਸੂਈ ।
੮. ਆਯੂ ੫੩ ਬਰਸ, ੯ ਮਹੀਨੇ, ੨੮ ਦਿਨ।
੯. ਗੁਰਿਆਈ ੧੦ ਬਰਸ, ੭ ਮਹੀਨੇ, ੨੧ ਦਿਨ ।
੧੦. ਦਿੱਲੀ ਸਮਾਣੇ ੧੭੩੨ ਸਾਲ, ਮੰਘਰ ਸੁਦੀ ੫ ।

——

## ੧੦ ਗੁਰੂ ਗੋਬਿੰਦ ਸਿੰਘ ਜੀ

੧. ਸੋਢੀ ਕੁਲਿ ਪਰਤਾਪ ਭਾਨੂ ।
੨. ਪ੍ਰਗਟੇ ਪਟਣੇ ਸਾਹਿਬ ਜੀ ਉਤਾਰ ਲੀਆ ।
੩ ਸੰਮਤ ੧੭੨੩, ਪੋਹ ਸੁਦੀ ੭ ।
੪ ਪਿਤਾ ਗੁਰੂ ਤੇਗ ਬਹਾਦਰ ਜੀ ।
੫ ਮਾਤਾ ਗੁਜਰੀ ਜੀ ।
੬ (ਮੈਹਲ) ਜੀਤੋ ਜੀ, ਸੁੰਦਰੀ ਜੀ, ਸਾਹਿਬ ਦੇਈ ਜੀ ।
੭ ਬੇਟੇ ਫਤੇ ਸਿੰਘ ਜੀ, ਜੁਝਾਰ ਸਿੰਘ ਜੀ, ਜੋਰਾਵਰ ਸਿੰਘ ਜੀ, ਅਜੀਤ ਸਿੰਘ ਜੀ।
੮ ਆਯੂ ੪੧ ਬਰਸ, ੧ ਮਹੀਨਾ, ੭ ਦਿਨ ।
੯ ਗੁਰਿਆਈ ੩੨ ਬਰਸ, ੧੧ ਮਹੀਨੇ ।
੧੦ ਸ੍ਰੀ ਅਬਚਲ ਨਗਰ ਜੀ ਜੋਤੀ ਜੋਤਿ ਸਮਾਣੇ, ਕਤਿਕ ਸੁਦੀ ੫, ਸੰਮਤ ੧੭੬੫।

——

## ਗੁਰੂ ਨਾਨਕ ਸੰਤਤਿ

"ਸੰਮਤ ੧੫੫੧ ਬਾਬਾ ਸ੍ਰੀ ਚੰਦ ਜੀ ਜਨਮ ਲੀਆ । ਸੰਮਤ ੧੫੫੩ ਬਾਬਾ ਲਖਮੀ ਚੰਦ ਜੀ ਜਨਮ ਲੀਆ । ਸਾਲ ੧੬੧੨, ਜੇਠ ਵਦੀ ੧੫, ਬਾਬਾ ਧਰਮ ਚੰਦ ਜੀ ਪ੍ਰਗਟੇ, ਲਖਮੀ ਦਾਸ ਜੀ ਕੇ ਘਰ ਮੈ ।...

### ਹੋਰ ਵਿਸ਼ੇਸ਼ ਘਟਨਾਵਾਂ

੧੬੩੪ ਸੰਮਤ ਮੈ ਸ੍ਰੀ ਅੰਮ੍ਰਿਤਸਰ ਜੀ ਕੀ ਨੀਂਵ ਰਖਾਈ; ਗੁਰੂ ਰਾਮਦਾਸ ਜੀ ਨੇ ।

੧੬੬੧ ਸੰਮਤ ਮੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਬੰਧੀ ਰਾਮਸਰਿ, ਗੁਰੂ ਅਰਜਨ ਦੇਵ ਜੀ ।

੧੬੬੩ ਸੰਮਤ ਮੈ ਤਖਤ ਅਕਾਲ ਬੁੰਗੇ ਸਾਹਿਬ ਕਾ, ਸ੍ਰੀ ਹਰਿਗੋਬਿੰਦ ਜੀ ਨੇ ਅਰੰਭ

ਕਰਾਇਆ ।

੧੬੭੬ ਸਾਲ ਮੈ ਕਰਤਾਰਪੁਰ ਕੀ ਨੀਂਵ ਰਖਾਈ, ਹਰਿਗੋਬਿੰਦ ਜੀ ।

੧੭੪੪ ਸਾਲ ਮ ਮਾਤਾ ਸੁੰਦਰੀ ਜੀ ਕੇ ਘਰ ਮੈਂ ਅਜੀਤ ਸਿੰਘ ਜੀ ਜਨਮ ਲੀਆ, ਮਾਘ ਸੁਦੀ ੪।

ਚੇਤ੍ਰ ਸੁਦੀ ੭, ਸਾਲ ੧੭੪੭, ਜੁਝਾਰ ਸਿੰਘ ਜੀ ਅਨੰਦਪੁਰ ਮੈਂ ਮਾਤਾ ਜੀਤੋ ਜੀ ਕੇ ।

੧ ੫੩ ਮੱਘਰ ਸੁਦੀ ੧, ਜੋਰਾਵਰ ਸਿੰਘ ਜੀ ਅਨੰਦਪੁਰ ਮਾਤਾ ਜੀਤੋ ਜੀ ਕੇ ਜਨਮੇ ।

੧੭੫੫ ਸਾਲ, ਫਗੁਨ ਵਦੀ ੧੧, ਅਨੰਦਪੁਰ ਮਾਤਾ ਜੀਤੋ ਜੀ ਕੇ ਫਤੇ ਸਿੰਘ ਜੀ ਪ੍ਰਗਟੇ ।

ਆਪਣੀ ਹੱਥੀਂ ਸੰਤ ਨਰੈਣ ਸਿੰਘ ਜੀ ਨੇ ਲਿਖਾ, ਸਾਲ ੧੯੨੫, ਵਿਸਾਖ ਵਦੀ ੧।

---

# ਗੁਰ ਪ੍ਰਣਾਲੀ ੭

ਗਿ. ਗਿਆਨ ਸਿੰਘ ਅੰਮ੍ਰਿਤਸਰੀ, ਲਿਖੀ ੧੯੨੩ ਬਿ.।

(ਪਹਿਲੇ ਹੱਥੋਂ, ਲੇਖਕ ਸ਼ਰਧਾ ਵੱਸ, ਗੁਰੂ ਨਾਨਕ ਦੇਵ ਜੀ ਨੂੰ ਈਸ਼ਵਰ ਦਾ ਅਵਤਾਰ ਮੰਨਦਾ ਹੈ ।)

"ਸੁਨ ਕੇ ਪੁਕਾਰ, ਦਾਤਾਰ ਨਿਰੰਕਾਰ ਅਵਤਾਰ ਧਾਰਯੋ,
ਗ੍ਰਾਮ ਤਲਵੰਡੀ ਧਾਮ ਕਾਲੂ ਤ੍ਰਿਪਤਾਏ ਹੈਂ ।...੨।"

(ਫਿਰ)

"ਆਪ ਨਿਰੰਕਾਰ, ਭਵ ਭਾਰ ਕੇ ਉਤਾਰਨੇ ਕੋ,
ਭਯੋ ਗੁਰੂ ਨਾਨਕ ਪ੍ਰਸਿਧ ਨਨਕਾਨੇ ਹੈਂ ।੩।"

ਗੁਰੂ ਨਾਨਕ ਦੇਵ ਜੀ ਪ੍ਰਗਟੇ ਨਾਨਕਾਣੇ, ਮੇਖ (ਵਿਸਾਖ) ਵਦੀ ਤੀਜ, ੧੫੨੬ ਬਿ. । ਪਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਦੇ ਘਰ ।

"ਭਏ ਜੋਤੀ ਜੋਤਿ ਸੰਗ ਦੇਹ ਸਚ ਖੰਡ ਮਾਹਿ,
ਪੰਦ੍ਰਾਂ ਸੌ ਛਿਆਨਵੇਂ ਮੈਂ, ਅੱਸੂ ਵਦੀ ਦਸਮੀ ।.।"

---

# ੨ ਗੁਰੂ ਅੰਗਦ ਜੀ

ਵਿਸਾਖ ਸੁਖੀ ਏਕਮ, ੧੫੬੧ ਬਿ., ਹਰੀਕੇ ਗ੍ਰਾਮ, ਵਿਖੇ ਪ੍ਰਗਟੇ । ਪਹਿਲਾ ਨਾਮ ਲਹਿਣਾ ਜੀ । ਪਿਤਾ ਫੇਰੂ ਤ੍ਰੇਹਣ, ਮਾਤਾ ਦਯਾ ਕੌਰ ।

ਗੁਰਿਆਈ ਕੀਤੀ ੧੨ ਸਾਲ, ੬ ਮਹੀਨੇ, ੯ ਦਿਨ, ਖਡੂਰ ਵਿਚ ।

ਜੋਤੀ ਜੋਤਿ ਸਮਾਏ ਚੇਤ ਸੁਦੀ ੪, ੧੬੦੯ ਬਿ. ਖਡੂਰ ਵਿਚ ।

# ੩ ਗੁਰੂ ਅਮਰਦਾਸ ਜੀ

ਰਾਮ ਜੀ ਦੇ ਭਾਈ ਭਰਤ ਤੋਂ ਭੱਲੇ ਬੰਸ ਚੱਲੀ।

ਤੇਜ ਭਾਨ ਭੱਲੇ, ਤੇ ਮਾਤਾ ਰੂਪ ਕੌਰ ਦੇ ਘਰ ਅਮਰਦਾਸ ਜੀ ਪ੍ਰਗਟੇ ਵਿਸਾਖ ਸੁਦੀ ੧੪; ੧੫੩੬ ਬਿ. ਨੂੰ ਬਾਸਰਕੇ ਗ੍ਰਾਮ ਵਿਖੈ।

ਜੋਤੀ ਜੋਤਿ ਸਮਾਏ ਭਾਦਰੋਂ ਸੁਦੀ ਪੂਰਨਮਾਸੀ, ੧੬੩੧ ਬਿ. ਨੂੰ।

——

# ੪ ਗੁਰੂ ਰਾਮਦਾਸ ਜੀ

ਲਾਹੌਰ ਵਿਚ ਜੇਠਾ ਜੀ ਪ੍ਰਗਟੇ ੧੫੯੧ ਬਿ.। ਪਿਤਾ ਸੋਢੀ-ਹਰਿਦਾਸ ਜੀ ਤੇ ਮਾਤਾ ਦਯਾ ਕੌਰ ਜੀ।

ਜੋਤੀ ਜੋਤਿ ਸਮਾਏ ਭਾਦੋਂ ਸੁਦੀ ਤੀਜ, ੧੬੩੮ ਬਿ. ਨੂੰ। ਗੁਰਿਆਈ ਕੀਤੀ ੬ ਸਾਲ, ੧੧ ਮਾਹ, ੧੮ ਦਿਨ।

——

# ੫ ਗੁਰੂ ਅਰਜਨ ਦੇਵ ਜੀ

(ਏਥੇ ਲੇਖਕ ਗੁਰੂ ਅਰਜਨ ਜੀ ਨੂੰ ਕ੍ਰਿਸ਼ਨ ਜੀ ਦਾ ਅਵਤਾਰ ਕਹਿੰਦਾ ਹੈ। ਸਨਾਤਨੀ ਅਸਰ।)

"ਪਾਰਥ ਕੇ ਸਾਰਥਿ ਭਏ ਜੋ ਰਨ ਭਾਰਥ ਮੈ,
ਗੀਤਾ ਕੋ ਉਚਾਰਿ 'ਕੁਰ' ਮਾਰਿ ਜੀਤ ਲੈ ਦਈ।
ਸੋਈ 'ਘਨ ਸਿਆਮ' ਆਇ ਜਨਮੇ ਗੋਇੰਦਵਾਲਿ,
ਪਾਰਥ ਧਰਾਇ ਨਾਮ ਮੀਤ ਪ੍ਰੀਤਿ ਲੈ ਲਈ।...੧।"

(ਪਾਰਥ=ਅਰਜਨ। ਕੁਰ=ਕੌਰਵ। ਘਨ ਸਿਆਮ=ਸ੍ਰੀ ਕ੍ਰਿਸ਼ਨ।)

ਗੁਰੂ ਅਰਜਨ ਜੀ ਪ੍ਰਗਟੇ ਵਿਸਾਖ ਸੁਦੀ ਤੇਰਾਂ, ੧੬੨੦ ਬਿ.।

੨੪ ਸਾਲ, ੯ ਮਾਹ, ਇਕ ਦਿਨ ਗੁਰਿਆਈ ਕਰ ਕੇ, ਲਾਹੌਰ ਵਿਚ ਸ਼ਹੀਦ ਹੋਏ ਜੇਠ ਸੁਦੀ ਚਾਰ, ੧੬੬੩ ਬਿ. ਨੂੰ।

——

# ੬ ਗੁਰੂ ਹਰਿਗੋਬਿੰਦ ਸਾਹਿਬ ਜੀ

ਛੇਵੇਂ ਗੁਰੂ ਪ੍ਰਗਟੇ ਹਾੜ ਵਦੀ ਏਕਮ, ੧੬੫੨ ਬਿ. ਨੂੰ ਨੱਗਰ ਵਡਾਲੀ ਵਿਚ।

ਗੁਰਿਆਈ ਕੀਤੀ ੩੧ ਸਾਲ, ੧੦ ਮਾਹ, ੬ ਦਿਨ।

ਜੋਤੀ ਜੋਤਿ ਸਮਾਏ ਚੇਤ ਸੁਦੀ ਪੰਜ, ੧੬੯੫ ਬਿ. ਨੂੰ ਕੀਰਤਪੁਰ ਵਿਖੈ।

——

# ੭ ਗੁਰੂ ਹਰਿ ਰਾਇ ਜੀ

ਬਾਬਾ ਗੁਰਦਿਤਾ ਜੀ ਤੇ ਮਾਤਾ ਨਿਹਾਲ ਕੌਰ ਘਰ ਪ੍ਰਗਟੇ ਮਾਘ ਸੁਦੀ ੧੩, ੧੬੮੭ ਬਿ ਨੂੰ ।

ਸੱਤਵੇਂ ਪਾਤਸ਼ਾਹ ਸੰਗ ਬਾਈ ਸੌ ਅਸਵਾਰ ਰਹਿੰਦਾ ਸੀ ।

(ਇਹ ਲੇਖਕ ਵੀ ਗੁਰੂ ਜੀ ਦੇ ਸੱਤ ਮਹਿਲ ਤੇ ਅਠਵੀਂ ਦਾਸੀ ਕੋਟ ਕਲਿਆਣੀ ਮੰਨਦਾ ਹੈ ।)

ਰਾਮ ਰਾਇ ਕੋਟ ਕਲਿਆਣੀ ਦੀ ਕੁੱਖੋਂ ਸੀ ।

ਗੁਰਿਆਈ ਕੀਤੀ ੨੩ ਸਾਲ, ੬ ਮਾਹ, ੧੪ ਦਿਨ ।

ਜੋਤੀ ਜੋਤਿ ਸਮਾਏ ਕੱਤਕ ਸੁਦੀ ੯, ੧੭੧੮ ਬਿ. ਨੂੰ ।

---

# ੮ ਗੁਰੂ ਹਰਿ ਕ੍ਰਿਸ਼ਨ ਜੀ

ਗੁਰੂ ਹਰਿ ਰਾਏ ਤੇ ਮਾਤਾ ਕ੍ਰਿਸ਼ਨ ਕੌਰ ਜੀ ਦੇ ਘਰ ਪ੍ਰਗਟੇ ਸਾਵਣ ਵਦੀ ੯, ੧੭੧੩ ਬਿ. ।

ਗੁਰਿਆਈ ਕੀਤੀ ਦੋ ਸਾਲ, ਪੰਜ ਮਾਹ, ਉੱਨੀ ਦਿਨ ।

ਜੋਤੀ ਜੋਤਿ ਸਮਾਏ ਚੇਤ ਸੁਦੀ ੧੪, ੧੭੨੧ ਬਿ ਨੂੰ ਦਿੱਲੀ ਵਿਚ ।

---

# ੯ ਗੁਰੂ ਤੇਗ ਬਹਾਦਰ ਜੀ

ਛੇਵੇਂ ਗੁਰੂ ਤੇ ਮਾਤਾ ਨਾਨਕੀ ਜੀ ਦੇ ਘਰ ਪ੍ਰਗਟੇ ਮੱਘਰ ਵਦੀ ਪੰਜ, ੧੬੭੮ ਬਿ. ਨੂੰ ।

ਗੁਰਿਆਈ ਕੀਤੀ ਦਸ ਸਾਲ, ਸੱਤ ਮਾਹ, ਇਕੀ ਦਿਨ ।

ਸ਼ਹੀਦ ਹੋਏ ਮੱਘਰ ਸੁਦੀ ਪੰਜ, ੧੭੩੨ ਬਿ. ਦਿੱਲੀ ਵਿਚ ।

---

# ੧੦ ਗੁਰੂ ਗੋਬਿੰਦ ਸਿੰਘ ਜੀ

ਪੋਹ ਸੁਦੀ ਸੱਤ, ੧੭੨੩ ਬਿ. ਨੂੰ, ਮਾਤਾ ਗੁਜਰੀ ਜੀ ਤੇ ਗੁਰੂ ਤੇਗ ਬਹਾਦਰ ਜੀ ਦੇ ਘਰ ਪ੍ਰਗਟੇ ਪਟਨੇ ਵਿਚ ।

(ਕਵੀ ਦੀ ਸ਼ਰਧਾ ਵੇਖੋ ।)

"ਸੰਬਤ ਸਤਾਰਾਂ ਸੈ ਤੇਈ, ਸੋ ਪੋਖ ਸੁਦੀ ਸਾਤ,
ਪੁਰਖ ਅਕਾਲ ਆਇ ਰੂਪ ਧਾਰਯੋ ਬਾਲ ਸਾ ।...੨੧।"

(ਪਰ ਬਚਿਤ੍ਰ ਨਾਟਕ ਵਿਚ ਮਹਾਰਾਜ ਤਾਂ ਫ਼ੁਰਮਾਉਂਦੇ ਹਨ :

"ਜੋ ਹਮ ਕੋ ਪਰਮੇਸਰ ਉਚਰਿ ਹੈ।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ।
ਮੋ ਕੋ ਦਾਸੁ ਤਵਨ ਕਾ ਜਾਨੋ।
ਯਾ ਮੈ ਭੇਦੁ ਨ ਰੰਚ ਪਛਾਨੋ।੩੨।"

ਪਰ ਅੰਧ ਵਿਸ਼ਵਾਸੀ ਸ਼ਰਧਾਲੂ ਇਸ ਹੁਕਮ ਦੇ ਉਲਟ ਵੀ ਮਹਾਰਾਜ ਨੂੰ 'ਅਕਾਲ ਪੁਰਖ' ਮੰਨੀ ਜਾਇਗਾ। ਉਸ ਸਮੇਂ ਐਸਾ ਰਿਵਾਜ ਵੀ ਸੀ।)

ਗੁਰਿਆਈ ਕੀਤੀ ੩੨ ਸਾਲ, ਗਿਆਰਾਂ ਮਾਹ। ਫਿਰ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿਤੀ।

"ਫੇਰ ਨਿਜ ਹਾਥ ਟਿਕਾ "ਗ੍ਰਿੰਥ ਜੂ" ਕੋ ਕੀਨਾ ਹੈ।...੨।"

ਜੋਤੀ ਜੋਤਿ ਸਮਾਏ ਕੱਤਕ ਸੁਦੀ ਪੰਜ, ੧੭੬੫ ਬਿ. ਨੂੰ।

(ਏਥੇ ਵੀ ਕਵੀ ਕਹਿੰਦਾ ਹੈ, ਕਿ ਹਜ਼ੂਰ ਸਣ-ਦੇਹ ਗਏ।)

"ਸੰਬਤ ਸਤਾਰਾਂ ਸਤ ਪੈਂਠੇ 'ਦੇਹ ਸੰਗ ਗਏ"
ਕੱਤੇ ਸੁਦੀ ਪੰਚਮੀ ਮੈ, ਘਾਟ ਜਾ ਨਗੀਨਾ ਹੈ।੨੨।"

ਕੁਛ ਹੋਰ (ਹਰਿਮੰਦਰ ਜੀ)

"ਸੋਲਾਂ ਸਤ ਬੀਸੇ ਤ੍ਰਿਤੀ, ਚੇਤੀ ਤੁਰੰ ਕਾਚਾ ਕੀਨੋ,
ਸੋਲਾਂ ਸੈ ਪੈਂਤਾਲੀ ਮਾਘੀ ਮੇਖ* ਦੋਨੋ ਵਰੀਆ।
ਤੁਰਕ ਵਧੀਕੀ ਕੀਨੀ ਠਾਰਹ ਸਤ ਠਾਰਹੇ ਮੈ,
ਠਾਰਹ ਸਤ ਬੀਸਵੇਂ ਮੈ ਫੇਰ ਨੀਂਵ ਧਰੀਆ।
ਗੰਗਾ, ਗਯਾ, ਕਾਸ਼ੀ, ਪ੍ਰਾਗ, ਨ੍ਹਾਏ ਤੇ ਚਉਨੋ ਫ਼ਲ,
'ਸੁਧਾ ਸਰ' ਤੀਰਥ ਬਨਾਯੋ ਆਪ ਹਰੀਆ।
ਸੰਬਤ ਉੱਨੀ ਸੈ ਤੇਈ, ਗਿਆਨ ਸਿੰਘ ਗਾਥ ਵਾਰੇ,
'ਗੁਰ ਪ੍ਰਣਾਲੀ' ਛੰਦ ਬੰਦ ਮਧ ਕਰੀਆ।੨੩।"

ਬਾਬਾ ਅਟੱਲ ਰਾਏ ਪ੍ਰਗਟੇ ਕੱਤਕ ਸੁਦੀ ਪੂਰਨਮਾਸੀ ਬੁਧਵਾਰ, ੧੬੭੭ ਬਿ. ਮਾਤਾ ਨਾਨਕੀ ਜੀ ਦੇ ਘਰ।

ਬਾਬਾ ਅਟੱਲ ਰਾਇ ਸਮਾਣੇ ਅੱਸੂ ਵਦੀ ਦਸ, ੧੬੮੫ ਬਿ।

(ਉਸ ਸਮੇਂ ਲਿਖਣ ਦਾ ਢੰਗ ਵੇਖੋ)

"ਬਾਜੀ ਧਾਂਕ ਚਾਰੋ ਦਿਸ, ਕਹਤਿ 'ਮ੍ਰਿਗਿੰਦ ਬੋਧ'...੨੮।"

(ਮ੍ਰਿਗਿੰਦ ਬੋਧ, ਦਾ ਅਰਥ ਹੈ ਗਿਆਨ ਸਿੰਘ। ਫਿਰ ਅੱਗੇ ਗਿਆਨ ਸਿੰਘ ਦੀ ਥਾਂ 'ਬੋਧ ਹਰੀ' ਲਿਖਦਾ ਹੈ।)

ਫਿਰ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਬਾਰੇ ਲਿਖਦਾ ਹੈ,

"ਪੰਚ ਮਣ ਮਿਰਚ ਜਲਾਇ, ਤੀਨ ਲੀਨੀ ਰਾਖ,

---

*ਵਿਸਾਖ।

'ਹਿੰਦੂ' ਔ 'ਤੁਰਕ' ਸੀਸ 'ਖਾਲਸਾ' ਸਵਾਰੇ ਹੈਂ ।੩੧।''

---

# ਗੁਰ ਪ੍ਰਣਾਲੀ ੮

**ਕਿਰਤ ਗਿ. ਸਰਦੂਲ ਸਿੰਘ**

(ਗਿ: ਸਰਦੂਲ ਸਿੰਘ, ਗਿ: ਗਿਆਨ ਸਿੰਘ ਜੀ ਦੇ ਸਪੁੱਤਰ ਹਨ, ਜਿਨ੍ਹਾਂ ਦੀ ਲਿਖੀ ਗੁਰ ਪ੍ਰਣਾਲੀ ਇਸ ਤੋਂ ਪਹਿਲਾਂ ਦਰਜ ਹੈ ।)

---

## ਸਤਿਗੁਰ ਨਾਨਕ ਜੀਉ

ਪ੍ਰਗਟੇ ਕਤਿਕ ਪੂਰਨਮਾਸ਼ੀ, ੧੫੨੬ ਬਿ: ਨੂੰ ਰਾਇ ਭੋਇ ਦੀ ਤਲਵੰਡੀ । ਪਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ, ਦਾਦਾ ਸ਼ਿਵਰਾਮ ਬੇਦੀ, ਪਟਵਾਰੀ ।

ਜੋਤੀ ਜੋਤ ਸਮਾਏ ਅੱਸੂ ਵਦੀ ਦਸ, ੧੫੯੬ ਬਿ. । ਕੁੱਲ ਉਮਰ ੭੦ ਸਾਲ, ਪੰਜ ਮਹੀਨੇ, ਸਤ ਦਿਨ ।*

---

## ਸ੍ਰੀ ਗੁਰੂ ਅੰਗਦ ਜੀ

ਪ੍ਰਗਟ ਹੋਏ ਭਾਈ ਫੇਰੂ ਤਰੇਹਣ ਤੇ ਮਾਤਾ ਰਾਮੋ ਜੀ ਦੇ ਘਰ ਵਿਸਾਖ ਸੁਦੀ ਏਕਮ, ੧੫੬੧ ਬਿ. ਨੂੰ ਮੱਤੇ ਦੀ ਸਰਾਂ ਵਿਖੇ ।

"ਗ੍ਰਾਮ ਹਰੀ ਕੇ ਵਿਚ ਵਿਆਹੇ ।
ਖੀਵੀ ਨਾਮ, ਪੁੱਤਰ ਦੋ ਜਾਏ ।
ਦਾਸੂ, ਦਾਤੂ ਰਖਿਆ ਨਾਮ,
ਵਿਚ ਖਡੂਰ ਕੀਤਾ ਬਿਸਰਾਮ ।੧ ।''

ਬੀਬੀ ਅਮਰੋ ਤੇ ਬੀਬੀ ਅਨੋਖੀ ਦੋ ਪੁੱਤਰੀਆਂ ਹੋਈਆਂ ।
ਗੁਰਿਆਈ ਕੀਤੀ ੧੨ ਸਾਲ, ੬ ਮਾਹ, ੯ ਦਿਨ ।
ਜੋਤੀ ਜੋਤਿ ਸਮਾਏ ਚੇਤ ਸੁਦੀ ਚਾਰ, ੧੬੦੯ ਬਿ. ਖਡੂਰ ਵਿਚ ।

---

## ਸ੍ਰੀ ਗੁਰੂ ਅਮਰ ਦਾਸ ਜੀ

ਪ੍ਰਗਟੇ ਵਿਸਾਖ ਸੁਦੀ ੧੪, ੧੫੨੬ ਬਿ. ਨੂੰ ਬਾਸਰ ਕੇ ਵਿਚ । ਪਿਤਾ ਤੇਜ ਭਾਨ ਭੱਲਾ, ਮਾਤਾ ਬਖਤ ਕੌਰ ।

---

* ਉਪਰ ਦੱਸੀ ਉਮਰ, ਤੇ ਜੋਤੀ ਜੋਤਿ ਸਮਾਉਣ ਦੀ ਤਾਰੀਖ਼ ਸਹੀ ਮੰਨ ਕੇ, ਜਨਮ ਦੀ ਤਾਰੀਖ਼ ਕੱਤਕ ਨਹੀਂ, ਵਿਸਾਖ ਹੀ ਬਣਦੀ ਹੈ ।

ਮਹਿਲ ਆਏ ਮਨਸਾ ਦੇਵੀ ਜੀ।

ਦੋ ਪੁੱਤਰ : ਮੋਹਰੀ ਜੀ ਤੇ ਮੋਹਨ ਜੀ। ਦੋ ਪੁੱਤਰੀਆਂ ਬੀਬੀ ਦਾਨੀ ਤੇ ਬੀਬੀ ਭਾਨੀ।

"ਮੋਹਰੀ ਦੇ ਸੁਤ ਜਨਮਿਆਂ ਨੰਦ।
ਤਿਸ ਘਰ ਜਨਮਿਆਂ ਸੁੰਦਰ ਚੰਦ।੧੮।"

ਗੁਰਿਆਈ ਕੀਤੀ ਬਾਈ ਸਾਲ, ਪੰਜ ਮਹੀਨੇ, ਗਿਆਰਾਂ ਦਿਨ।

ਜੋਤੀ ਜੋਤ ਸਮਾਏ ਭਾਦਰੋਂ ਸੁਦੀ ਪੂਰਨਮਾਸ਼ੀ, ੧੬੩੧ ਬਿ. ਗੋਇੰਦਵਾਲ।

---

# ਗੁਰੂ ਰਾਮ ਦਾਸ ਜੀ

ਪ੍ਰਗਟੇ ਕੱਤਿਕ ਵਦੀ ਦੂਜ, ਵੀਰਵਾਰ, ੧੫੯੧ ਬਿ. ਨੂੰ ਲਾਹੌਰ ਵਿਚ ਪਿਤਾ ਹਰਿਦਸ ਸੋਢੀ। ਮਾਤਾ ਦਯਾ ਕੌਰ।

ਮਹਿਲ ਬੀਬੀ ਭਾਨੀ ਜੀ।

ਪੁੱਤਰ ਪ੍ਰਿਥੀਆ, ਮਹਾਦੇਵ, ਗੁਰੂ ਅਰਜਨ ਦੇਵ ਜੀ।

ਗੁਰਿਆਈ ਕੀਤੀ ਛੇ ਸਾਲ, ਗਿਆਰਾਂ ਮਾਹ, ਅੱਠ ਦਿਨ।

ਜੋਤੀ ਜੋਤਿ ਸਮਾਏ ਭਾਦੋਂ ਸੁਦੀ ਤੀਜ, ੧੬੩੮ ਬਿ. ਗੋਇੰਦਵਾਲ।

---

# ਸ੍ਰੀ ਗੁਰੂ ਅਰਜਨ ਮੱਲ ਜੀ

ਪ੍ਰਗਟੇ ਵੈਸਾਖ ਵਦੀ ਸੱਤ, ੧੬੨੦ ਬਿ. ਨੂੰ। ਪਿਤਾ ਗੁਰੂ ਰਾਮਦਾਸ ਜੀ ਤੇ ਮਾਤਾ ਭਾਨੀ ਜੀ।

ਮਹਿਲ ਮਾਤਾ ਗੰਗਾ ਜੀ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਈ ਭਾਦੋਂ ਸੁਦੀ ਏਕਮ, ੧੬੬੧ ਬਿ. ਰਾਮਸਰ ਕੰਢੇ।

ਗੁਰੂ ਹਰਿਗੋਬਿੰਦ ਪ੍ਰਗਟੇ ਹਾੜ ਵਦੀ ਏਕਮ, ੧੬੫੨ ਬਿ. ਨੱਗਰ ਵਡਾਲੀ ਵਿਚ।

ਪੰਜਵੇਂ ਪਾਤਸ਼ਾਹ ਗੁਰਿਆਈ ਕੀਤੀ ੨੪ ਸਾਲ, ੯ ਮਾਹ, ਇਕ ਦਿਨ। ਜੋਤੀ ਜੋਤ ਸਮਾਏ ਜੇਠ ਸੁਦੀ ਚਾਰ, ੧੬੬੩ ਬਿ. ਲਾਹੌਰ।

---

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਹਜ਼ੂਰ ਦੇ ਤਿੰਨ ਮਹਿਲ : ਦਾਮੋਦਰੀ ਜੀ, ਨਾਨਕੀ ਜੀ, ਮਰਵਾਹੀ ਜੀ।

ਪੰਜ ਪੁੱਤਰ : ਗੁਰਦਿਤਾ, ਸੂਰਜ ਮੱਲ, ਅਣੀ ਰਾਇ, ਬਾਬਾ ਅਟੱਲ, ਤੇਗ ਬਹਾਦਰ। ਇਕ ਪੁੱਤਰੀ ਬੀਬੀ ਵੀਰੋ।

ਗੁਰਿਆਈ ਕੀਤੀ ੩੧ ਸਾਲ, ਦਸ ਮਾਹ, ੬ ਦਿਨ ।
ਜੋਤੀ ਜੋਤਿ ਸਮਾਏ ਚੇਤ ਸੁਦੀ ਪੰਜ, ੧੬੯੫ ਬਿ., ਕੀਰਤਪੁਰ, ਪਤਾਲ ਪੁਰੀ ।

---

# ਸ੍ਰੀ ਹਰਿ ਰਾਇ ਜੀ

ਪ੍ਰਗਟੇ ਮਾਘ ਸੁਦੀ ੧੩, ੧੬੮੭ ਬਿ. । ਪਿਤਾ ਬਾਬਾ ਗੁਰਦਿਤਾ ਜੀ, ਤੇ ਮਾਤਾ ਨਿਹਾਲ ਕੌਰ ਜੀ ।

ਮਹਿਲ ਸਤ ਤੇ ਇਕ ਦਾਸੀ : ਕ੍ਰਿਸ਼ਨ ਕੌਰ, ਚੰਦ ਕੌਰ, ਤੋਖੀ, ਅਨੋਖੀ, ਪ੍ਰੇਮ ਕੌਰ ਲਡਿੱਕੀ, ਰਾਮ ਕੌਰ ਤੇ ਦਾਸੀ ਕੋਟ ਕਲਿਆਣੀ ।

ਗੁਰਿਆਈ ਕੀਤੀ ਤੇਈ ਬਰਸ, ੬ ਮਾਹ, ੧੨ ਦਿਨ ।
ਜੋਤੀ ਜੋਤਿ ਸਮਾਇ ਕੱਤਕ ਵਦੀ ੯, ੧੭੧੮ ਬਿ. ਨੂੰ ਕੀਰਤਪੁਰ ।

# ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

ਪ੍ਰਗਟੇ ਸਾਵਣ ਵਦੀ ੯, ੧੭੧੩ ਬਿ. ਨੂੰ । ਪਿਤਾ ਗੁਰੂ ਹਰਿਰਾਏ ਜੀ ਤੇ ਮਾਤਾ ਕਿਸ਼ਨ ਕੌਰ ਜੀ ।

ਗੁਰਿਆਈ ਕੀਤੀ ੨ ਸਾਲ, ਪੰਜ ਮਾਹ ਤੇ ੧੯ ਦਿਨ ।
ਜੋਤੀ ਜੋਤਿ ਸਮਾਏ ਚੇਤ ਸੁਦੀ ੧੪, ੧੭੨੧ ਬਿ. ਨੂੰ ।

---

# ਸ੍ਰੀ ਗੁਰੂ ਤੇਗ ਬਹਾਦਰ ਜੀ

ਪ੍ਰਗਟੇ ਵਿਸਾਖ ਵਦੀ ਪੰਜ, ੧੬੭੮ ਬਿ. ਨੂੰ । ਪਿਤਾ ਗੁਰੂ ਹਰਿਗੋਬਿੰਦ ਜੀ ਤੇ ਮਾਤਾ ਨਾਨਕੀ ਜੀ ।

ਗੁਰਿਆਈ ਕੀਤੀ ਦਸ ਸਾਲ, ਸੱਤ ਮਾਹ, ਇੱਕੀ ਦਿਨ ।
ਜੋਤੀ ਜੋਤਿ ਸਮਾਏ ਮੱਘਰ ਸੁਦੀ ਪੰਜ, ੧੭੩੨ ਬਿ. ਨੂੰ ਦਿੱਲੀ ਵਿਚ ।

---

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਪ੍ਰਗਟੇ ਪੋਹ ਸੁਦੀ ਸਤ, ੧੭੨੩ ਬਿ. ਪਟਨੇ ਵਿਖੇ ।
ਪਿਤਾ ਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ।

"ਪਹਿਲੇ ਮਹਲ ਸੁੰਦਰੀ ਬਿਆਹੀ ।
ਦੂਜੀ ਜੀਤ ਕੌਰ ਮਨਿ ਭਾਈ ।੫੧।
ਤੀਜੀ ਸਾਹਿਬ ਦੇਈ ਆਈ ।
ਬਣੀ ਖਾਲਸੇ ਕੀ ਜੋ ਮਾਈ ।

ਪੁਤ੍ਰ ਅਜੀਤ ਸਿੰਘ ਜੀ ਆਏ ।
ਪੁਨਾ ਜੁਝਾਰ ਸਿੰਘ ਪ੍ਰਗਟਾਏ ।੫੨।
ਜੋਰਾਵਰ ਸਿੰਘ ਜੀ ਤੀਜੇ ਤਾਤ ।
ਫਤਹਿ ਸਿੰਘ ਮਨਿ ਭਾਏ ਮਾਤ ।
ਪੰਜਵਾਂ ਪੁਤ੍ਰ 'ਖ਼ਾਲਸਾ ਪੰਥ' ।
ਗੁਰੂ ਥਾਪਿਆ 'ਸ੍ਰੀ ਗੁਰੂ ਗ੍ਰੰਥ' ।੫੩।''

ਜੋਤੀ ਜੋਤਿ ਸਮਾਏ ਕੱਤਿਕ ਸੁਦੀ ਪੰਚਮੀ ੧੭੬੫ ਬਿ. ਨੂੰ ਨਦੇੜ ਵਿਚ ।
(ਅਖ਼ੀਰ 'ਤੇ ਕੁਛ ਸਤਰਾਂ 'ਰਹਿਤ' ਬਾਰੇ ਹਨ ।)

''ਪੀਏ ਤਮਾਕੂ, ਕੇਸ ਮੁਨਾਵੇ ।
ਮੁਸਲੀ ਭੋਗੇ, ਕੁੱਠਾ ਖਾਵੇ ।੬੦।
ਇਹੈ ਕੁਰਹਿਤਾਂ ਵਡੀਆਂ ਚਾਰ ।
ਕਰ ਬੈਠੇ, ਸੋ ਹੋਵੈ ਖੁਆਰ ।
ਬਖਸਾਵੇ ਜੇਕਰ ਫਿਰ ਕੋਇ ।
ਤਾਂ ਭੀ ਉਹ ਸਿਖ ਗੰਢਲਾ ਹੋਇ ।੬੧।''

---

# ਗੁਰ ਪ੍ਰਣਾਲੀ ੯

(ਇਸ ਪ੍ਰਣਾਲੀ ਦਾ ਪਹਿਲਾ ਸਫ਼ਾ ਲਿਖਤੀ ਹੈ ਨਹੀਂ । ਦੂਸਰਾ ਪੰਨਾ ਇਉਂ ਸ਼ੁਰੂ ਹੁੰਦਾ ਹੈ ।)

''ਸੱਤਰ ਵਰਖ, ਪੰਜ ਮਹੀਨੇ, ਸਤ ਦਿਨ ਪਾਤਿਸ਼ਾਹੀ ਸ੍ਰੀ ਸਤਿਗੁਰੂ ਨਾਨਕ ਸਾਹਿਬ ਜੀ ਕੀਤੀ । ਸੰਮਤ ੧੫੯੬, ਅਸੂ ਵਦੀ ਦਸ, ਸ੍ਰੀ ਸਤਿਗੁਰੂ ਬਾਬਾ ਨਾਨਕ ਜੀ ਸਮਾਣੇ, ਰਾਵੀ ਨਦੀ ਦੇ ਕਿਨਾਰੇ, ਕਰਤਾਰਪੁਰ ਵਿਚ ।''

---

# ਦੂਸਰੇ ਸ੍ਰੀ ਗੁਰੂ ਅੰਗਦ ਜੀ

''ਜਨਮੇ ਹਰੀ ਕੇ ਗਿਰਾਇ ਵਿਚ, ਭਾਈ ਫੇਰੂ ਦੇ ਘਰਿ, ਮਾਤਾ ਰਾਮੋ ਦੇ ਪੇਟੋਂ । ਸੰਮਤ ੧੫੬੧, ਵੈਸਾਖ ਦੀ ਗਿਆਰਾਂ, ਚਾਰ ਘੜੀਆਂ ਰਾਤ ਰਹਿੰਦੀ ਨਾਲ, ਭਰਣੀ ਨਛੱਤ੍ਰ ਵਿਚ । ਨਾਉਂ ਲਹਿਣਾ ਰਖਿਆ ।''

ਵਿਆਹ ਹੋਇਆ ਮੱਘਰ ਵਦੀ ੧੬, ੧੫੭੬ ਬਿ. । ਮਹਿਲ ਮਾਤਾ ਖੀਵੀ ਜੀ ।

ਦਾਸੂ ਜੀ ਜਨਮੇ ੯ ਭਾਦਰੋਂ, ੧੫੮੧ ਬਿ. ।

ਬੀਬੀ ਅਮਰੋ ਜੀ ਜਨਮੀ ਦੋ ਪੋਹ, ੧੫੮੯ ਬਿ. ।

ਬੀਬੀ ਅਨੋਖੀ ਜੀ ਜਨਮੀ ੯ ਜੇਠ, ੧੫੯੨ ਬਿ. ।

ਦਾਤੂ ਜੀ ਜਨਮੇ ਇਕ ਮਾਘ, ੧੫੯੪ ਬਿ. ।

ਗੁਰਿਆਈ ਕੀਤੀ ਬਾਰਾਂ ਸਾਲ, ਛੇ ਮਾਹ, ਨੌਂ ਦਿਨ ।
ਜੋਤੀ ਜੋਤਿ ਸਮਾਏ ਚੇਤ ਸੁਦੀ ੪, ੧੬੦੯ ਬਿ, ਖਡੂਰ ਵਿਚ ।

——

# ਤੀਸਰੇ ਗੁਰੂ ਅਮਰਦਾਸ ਜੀ

ਪ੍ਰਗਟੇ ਬਾਸਰਕੀ ਭਾਈ ਤੇਜੋ ਤੇ ਮਾਤਾ ਲੱਖੋ ਦੇ ਘਰ; ੨੦ ਵਿਸਾਖ, ਸੁਕਰਵਾਰ ਚੌਦਸ, ੧੫੬੬ ਬਿ. ਡੂਢ ਪਹਿਰ ਰਾਤ ਰਹਿੰਦੀ, ਕ੍ਰਿਤਕਾ ਨਛੱਤ੍ਰ ।

ਵਿਆਹ ਹੋਇਆ ਗਿਆਰਾਂ ਮਾਘ, ੧੫੮੯ ਬਿ. । ਮਹਿਲ ਮਾਤਾ ਮਨਸਾ ਦੇਈ ਜੀ
ਬੀਬੇ ਭਾਨੀ ਜਨਮੀ ਐਤਵਾਰ, ੪ ਜੇਠ, ੧੫੯੦ ਬਿ. ।
ਮੋਹਨ ਜੀ ਜਨਮੇ ੧੫ ਚੇਤ, ੧੫੯੩ ਬਿ. ।
ਮੋਹਰੀ ਜੀ ਜਨਮੇ ਸੋਲਾਂ ਫੱਗਣ, ੧ ੯੯ ਬਿ. ।
ਮੋਹਰੀ ਜੀ ਵਿਆਹੇ ੯ ਸਾਵਣ, ੧ ੦੩ ਬਿ. ।
ਮੋਹਰੀ ਜੀ ਦੇ ਘਰ 'ਅਨੰਦ' ਜੀ ਜਨਮੇ ੧੪ ਕੱਤਕ, ੧੬੧੧ ਬਿ. ।
ਗੁਰੂ ਅਮਰਦਾਸ ਜੀ ਗੁਰਿਆਈ ਕੀਤੀ ਬਾਈ ਸਾਲ, ਪੰਜ ਮਹੀਨੇ ।
ਜੋਤੀ ਜੋਤ ਸਮਾਏ ਭਾਦਰੋਂ ਸੁਦੀ ਪੰਦਰਾਂ, ੧੬੬੩ ਬਿ. ਗੋਇੰਦਵਾਲ ।

——

# ਚੌਥੇ ਗੁਰੂ ਰਾਮਦਾਸ ਜੀ

ਪ੍ਰਗਟੇ ਲਾਹੌਰ, ਸੋਢੀ ਹਰਿਦਾਸ ਤੇ ਮਾਤਾ ਦੇਈ ਦੇ ਘਰ, ਵੀਹ ਕੱਤਕ, ੧੫੮੧ ਬਿ. ਚਾਰ ਘੜੀਆਂ ਦਿਨ ਚੜ੍ਹੇ, ਵੀਰਵਾਰ, ਚਿਤ੍ਰਾ ਨਛੱਤ੍ਰ ।

ਬੀਬੀ ਭਾਨੀ ਨਾਲ ਵਿਆਹ ਹੋਇਆ ਗਿਆਰਾਂ ਫੱਗਣ, ੧੫੯੯ ਬਿ. ।
ਪ੍ਰਿਥੀਆ ਜਨਮਿਆਂ ੭ ਅਸੂ, ੧੬੦੫ ਬਿ. ।
ਮਹਾਂਦੇਵ ਜਨਮਿਆਂ ੪ ਹਾੜ, ੧੬੦੮ ਬਿ. ।
ਫਿਰ ਗੁਰੂ ਅਰਜਨ ਦੇਵ ਜੀ ਜਨਮੇ ।
ਅੰਮ੍ਰਿਤਸਰ ਨਗਰ ਬੱਧਾ ਤੇਰਾਂ ਹਾੜ, ੧੬੩੪ ਬਿ. ਵੀਰਵਾਰ ।
ਗੁਰਿਆਈ ਕੀਤੀ ਛੇ ਸਾਲ ਗਿਆਰਾਂ ਮਾਹ, ਅਠ ਦਿਨ ।
ਜੋਤੀ ਜੋਤਿ ਸਮਾਇ ਭਾਦਰੋਂ ਸੁਦੀ ੩, ੧੬੩੮ ਬਿ. ਗੋਇੰਦਵਾਲ ।

——

# ਪੰਜਵੇਂ ਸ੍ਰੀ ਸਤਿਗੁਰੂ ਅਰਜਨ ਸਾਹਿਬ ਜੀ

ਪ੍ਰਗਟੇ ਗੋਇੰਦਵਾਲ ਗੁਰੂ ਰਾਮਦਾਸ ਤੇ ਮਾਤਾ ਭਾਨੀ ਦੇ ਘਰ, ਅਠਾਰਾਂ ਵਿਸਾਖ, ੧੬੧੦ ਬਿ. ਮੰਗਲਵਾਰ ਦੋਇ ਪਹਿਰ ਰਾਤ ਗਈ ਰੋਹਣੀ ਨਛੱਤ੍ਰ ।

ਵਿਆਹ ਹੋਇਆ ੨੯ ਵਿਸਾਖ, ੧੬੨੨ ਬਿ. ਮਰੂਏ ਗਿਰਾਇ, ਸੇਖੜੀ ਖੱਤ੍ਰੀ ਦੀ

ਸਪੁੱਤਰੀ ਗੰਗਾ ਜੀ ਨਾਲ ।

ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਉੱਦਮ ਕੀਤਾ ੧੬੬੩ ਬਿ. ।

ਅੰਮ੍ਰਿਤਸਰ ਦਾ ਸਰੋਵਰ ਪੱਕਾ ਕੀਤਾ ਬਾਈ ਹਾੜ, ੧੬੪੬ ਬਿ. ।

ਗੁਰਿਆਈ ਕੀਤੀ ਚੌਵੀ ਸਾਲ, ੯ ਮਾਹ ਇਕ ਦਿਨ ।

ਜੋਤੀ ਜੋਤਿ ਸਮਾਏ ਜੇਠ ਸੁਦੀ ਚਾਰ, ੧੬ ੨ ਬਿ. ਲਾਹੌਰ ।

---

# ਛੇਵੇਂ ਗੁਰੂ ਹਰਿਗੋਬਿੰਦ

ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਦੇ ਘਰ ਪ੍ਰਗਟ ਹੋਏ ਇਕੀ ਹਾੜ, ੧੬ ੨ ਬਿ., ਅੱਧੀ ਰਾਤ, ਕ੍ਰਿਸ਼ਨਾ ਪਖ, ਪੁੱਖ ਨਛੱਤ੍ਰ, ਐਤਵਾਰ ਵਡਾਲੀ ਵਿਚ ।

ਬਾਬਾ ਗੁਰਦਿਤਾ ਜੀ ਜਨਮੇ ੮ ਕੱਤਕ, ੧੬੭੦ ਬਿ. ਮਾਤਾ ਦਮੋਦਰੀ ਦੇ ਘਰ ।

ਗਿਅ ਰਾਂ ਸਾਵਣ, ੧੬੭੨ ਬਿ. ਨੂੰ (ਮਾਤਾ) ਮਰਵਾਹੀ ਜੀ ਵਿਆਹੇ ।

ਬੀਬੀ ਵੀਰੋ ਜਨਮੀ ੧੬੭੩ ਬਿ. ।

ਸੂਰਜ ਮੱਲ ਜਨਮੇ ੨੩ ਕੱਤਕ, ੧੬੭੪ ਬਿ. ।

ਬਾਬਾ ਅਟੱਲ ਜੀ ਜਨਮੇ ੧੬੭੫ ਬਿ. ।

ਗੁਰੂ ਤੇਗ ਬਹਾਦਰ ਜੀ ਜਨਮੇ ਮਾਤਾ ਨਾਨਕੀ ਜੀ ਦੇ ਘਰ ।

ਅਕਾਲ ਤਖ਼ਤ ਬਣਾਇਆ ੧੬੬੩ ਬਿ. ।

ਕੌਲਾਂ ਆਈ ੩ ਜੇਠ, ੧੬੭੮ ਬਿ. ।

ਬਾਬਾ ਗੁਰਦਿਤਾ ਵਿਆਹੇ ੯ ਸਾਵਣ, ੧੬੮੩ ਬਿ. । ਮਹਿਲ ਮਾਤਾ ਕਰਮ ਭਰੀ ਆਏ । ਉਹਨਾਂ ਘਰ ਧੀਰ ਮੱਲ ਜਨਮਿਆਂ ੧੩ ਮਾਘ, ੧੬੮੪ ਬਿ ।

ਬਾਬੇ ਗੁਰਦਿਤੇ ਤੇ ਮਾਤਾ ਦਇਆ ਦੇਈ ਘਰ ਜਨਮੇ ਹਰਿਰਾਇ ਜੀ ।

ਛੇਵੇਂ ਗੁਰੂ ਨੇ ਇਕੱਤੀ ਸਾਲ, ਦਸ ਮਾਹ, ਛੇ ਦਿਨ ਗੁਰਿਆਈ ਕੀਤੀ ।

ਜੋਤੀ ਜੋਤਿ ਸਮਾਏ ਚੇਤ ਸੁਦੀ ਪੰਜ, ੧੬੯੫ ਬਿ. ਕੀਰਤਪੁਰ ।

---

# ਸਤਵੇਂ ਗੁਰੂ ਹਰਿਰਾਇ

ਪ੍ਰਗਟੇ ੧੩ ਮਾਘ, ਵੀਰਵਾਰ, ੧੬੮੬ ਬਿ. ਭਰਣੀ ਨਛੱਤ੍ਰ, ਯਾਰਾਂ ਘੜੀਆਂ ਰਾਤ ਗਈ ।

ਵਿਆਹ ਕੀਤਾ ੧੬੯੪ ਬਿ. ਹਾੜ ਦੀ ਸਤਾਰਾਂ ਨੂੰ ਅਰੂਪੇ ਗਿਰਾਂ ਵਿਚ ।

"ਸਾਹਿਬ ਨੇ ਸੱਤ ਵੀਆਹ ਕੀਤੇ । ਅਠਵੀਂ ਕੋਟ ਕਲਿਆਣੀ ਦੇ ਘਰ ਰਾਮ ਰਾਏ ਜਨਮੇ ।"

(ਅੱਠ ਮਹਿਲ ਮੰਨੇ ਹਨ : ਕਿਸ਼ਨ ਕੌਰ, ਤੋਖੀ, ਅਣੋਖੀ, ਲਡਿੱਕੀ, ਚੰਦ ਕੌਰ, ਪ੍ਰੇਮ ਕੌਰ, ਰਾਮ ਕੌਰ, ਅਠਵੀਂ ਕੋਟ ਕਲਿਆਣੀ ਦਾਸੀ ।)

ਸੱਤਵੇਂ ਗੁਰੂ ਨੇ ੨੩ ਸਾਲ, ਪੰਜ ਮਾਹ, ੧੪ ਦਿਨ ਗੁਰਿਆਈ ਕੀਤੀ।
ਜਤੀ ਜੋਤਿ ਸਮਾਇ ਕੱਤਕ ਵਦੀ ੯, ੧੭੧੮ ਬਿ. ਕੀਰਤਪੁਰ।

---

# ਅੱਠਵੇਂ ਗੁਰੂ ਹਰਿ ਕ੍ਰਿਸ਼ਨ ਜੀ

ਗੁਰੂ ਹਰਿਰਾਇ ਜੀ ਤੇ ਮਾਤਾ ਕਿਸ਼ਨ ਕੌਰ ਜੀ ਦੇ ਘਰ ਪ੍ਰਗਟੇ ਸਾਵਣ ਵਦੀ ੯, ਬੁਧਵਾਰ, ੧੭੧੩ ਬਿ. ਨੂੰ, ਕ੍ਰਿਸ਼ਨਾ ਪੱਖ, ਪੁਨਰਬਸ ਨਛੱਤ੍ਰ, ਸਾਢੇ ਸੱਤ ਘੜੀਆਂ ਦਿਨ ਦੜ੍ਹੇ।

ਗੁਰਿਆਈ ਕੀਤੀ ਦੋ ਸਾਲ, ਪੰਜ ਮਹੀਨੇ, ਉੱਨੀ ਦਿਨ।
ਜੋਤੀ ਜਾਤ ਸਮਾਏ ਚੇਤ ਸੁਦੀ ੧੪ ਬੁਧਵਾਰ, ਦਿੱਲੀ ਵਿਚ।

---

# ਨੌਂਵੇਂ ਗੁਰੂ ਤੇਗ਼ ਬਹਾਦਰ ਜੀ

ਪ੍ਰਗਟੇ ਮੱਘਰ ੧੯, ਸੁਕਰਵਾਰ ੧੬੨੮ ਬਿ. ਨੂੰ ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਨਾਨਕ ਜੀ ਦੇ ਘਰ, ਅੰਮ੍ਰਿਤਸਰ, ਬਿਸਾਖਾ ਨਛੱਤ੍ਰ, ਢਾਈ ਪਹਿਰ ਰਾਤ ਗਈ।

(ਮਾਤਾ) ਗੁਜਰੀ ਜੀ ਨਾਲ ਵਿਆਹ ਹੋਇਆ ੫ ਅੱਸੂ, ੧੬੯੬ ਬਿ. ਕਰਤਾਰਪੁਰ।

ਤ੍ਰਿਬੇਣੀ ਪੁੱਜੇ, ਅਕਾਲ ਪੁਰਖ ਅੱਗੇ ਅਰਦਾਸ ਕੀਤੀ,

"ਹੇ ਸੁਆਮੀ ! ਸਾਡੇ ਘਰਿ ਪੁੱਤਰ ਬਣ ਕੇ ਕੌਤਕ ਦਿਖਾਉ।"

"ਤਾਂ, ਸੰਮਤ ੧੭੧੩, ਅਕਾਲ ਪੁਰਖ ਨੇ ਆਨ ਕੇ ਜਨਮ ਮਰਨ ਥੀ ਰਹਿਤ ਸਰੂਪ ਧਾਰਿਆ।"

(ਇਕ ਤਾਂ ੧੭੧੩ ਸੰਮਤ ਹੋਰ ਕੋਈ ਲੇਖਕ ਵੀ ਨਹੀਂ ਮੰਨਦਾ। ਹੋ ਸਕਦਾ ਹੈ, ਇਹ ਉਤਾਰੇ ਸਮੇਂ ੧੭੨੩ ਦੀ ਥਾਂ ੧੩ ਹੋ ਗਿਆ ਹੋਵੇ ਜਾਂ ਛਾਪੇ ਦੀ ਗ਼ਲਤੀ ਹੋਵੇ। ਅੱਗੇ ੧੭੧੮ ਮੰਨਿਆਂ ਹੈ। ਪਰ ਗੁਰੂ ਗੋਬਿੰਦ ਸਿੰਘ ਜੀ ਨੂੰ 'ਅਕਾਲ ਪੁਰਖ' ਕਹਿਣਾ, ਗੁਰਦੇਵ ਦੇ ਹੁਕਮ ਦੇ ਉਲਟ ਹੈ।)

ਨੌਂਵੇਂ ਗੁਰੂ ਜੀ ਨੇ ੧੦ ਸਾਲ, ਸੱਤ ਮਹੀਨੇ, ਇੱਕੀ ਦਿਨ ਗੁਰਿਆਈ ਕੀਤੀ। ਜੋਤੀ ਜੋਤਿ ਸਮਾਏ ਮੱਘਰ ਸੁਦੀ ਪੰਜ, ਵੀਰਵਾਰ ੧੭੩੨ ਬਿ. ਦਿੱਲੀ ਵਿਚ।

---

# ਦਸਵੇਂ ਸਤਿਗੁਰੂ ਗੋਬਿੰਦ ਸਿੰਘ ਸਾਹਿਬ

"ਸਰਬ ਕਲਾ ਸਮਰਥ, ਕਰਨ ਕਾਰਨ ਸੁਆਮੀ ਅਕਾਲ ਪੁਰਖ ਨੇ ਆਣ ਕੇ ਅਵਤਾਰ ਧਾਰਿਆ।" ਗੁਰੂ ਗੋਬਿੰਦ ਸਿੰਘ ਪ੍ਰਗਟੇ ਪਟਨੇ ਵਿਚ ਗੁਰੂ ਤੇਗ਼ ਬਹਾਦਰ ਤੇ ਮਾਤਾ ਗੁਜਰੀ ਜੀ ਦੇ ਘਰ, ਪੋਹ ਸੁਦੀ ੭, ੧੭੧੯ ਬਿ., ਐਤਵਾਰ ਧਨੇਸ਼ਟਾ ਨਛੱਤ੍ਰ ਪਹਿਰ ਰਾਤ ਰਹਿੰਦੀ।

ਵਿਆਹ ਕੀਤਾ ਪੰਜ ਜੇਠ, ੧੭੩੦ ਬਿ. ਸੁਭਿਖੀਆਂ ਦੀ ਸਪੁੱਤਰੀ ਸੁੰਦਰੀ ਜੀ ਨਾਲ।

ਕੁਮਰਾਵਾਂ ਦੀ ਪੁੱਤਰੀ ਜੀਤੋ ਜੀ ਵਿਆਹੇ ੩੦ ਮਾਘ, ੧੭੪੩ ਬਿ. ਨੂੰ ਸੁਕਰਵਾਰ।

ਬਾਬਾ ਅਜੀਤ ਸਿੰਘ ਜੀ ਜਨਮੇ ਇਕੀ ਚੇਤ, ਮੰਗਲਵਾਰ ੧੭੪੭ ਬਿ ਮਾਤਾ ਸੁੰਦਰੀ ਜੀ ਦੇ ਘਰ।

ਬਾਬਾ ਜੁਝਾਰ ਸਿੰਘ ਜੀ ਜਨਮੇ ੬ ਮੱਘਰ, ਐਤਵਾਰ, ੧੭੫੩ ਬਿ. ਮਾਤਾ ਜੀਤੋ ਜੀ ਦੇ ਘਰ।

ਬਾਬਾ ਜ਼ੋਰਾਵਰ ਸਿੰਘ ਜੀ ਜਨਮੇ ਦੋ ਫੱਗਣ, ੧੭੫੫ ਬਿ. ਨੂੰ ਬੁਧਵਾਰ, ਮਾਤਾ ਜੀਤੋ ਜੀ ਦੇ ਘਰ।

ਬਾਬਾ ਫਤੇ ਸਿੰਘ ਜੀ ਜਨਮੇ ਮਾਤਾ ਜੀਤੋ ਜੀ ਦੇ ਘਰ।

ਮਾਤਾ ਜੀਤੋ ਜੀ ਸਮਾਏ ਪੋਹ ਵਿਚ, ੧੭੫੭ ਬਿ. ਨੂੰ।

ਸਾਹਿਬ ਦੇਵੀ ਜੀ (ਰੁਹਤਾਸ ਤੋਂ) ਵਿਆਹੇ ੧੭੫੫ ਬਿ.।

"ਫੇਰ ਸਾਹਿਬ ਨੇ ਭਾਣਾ ਵਰਤਾਇਆ ਸੰਮਤ ੧੭੬੨।"

ਬਾਬਾ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਚਮਕੌਰ ਵਿਚ ਸ਼ਹੀਦ ਹੋਏ ਵੀਰਵਾਰ, ੧੭ ਮੱਘਰ, ੧੭੬੨ ਬਿ. ਨੂੰ ਦੋ ਘੜੀਆਂ ਦਿਨ ਰਹਿੰਦੇ। ਦੋ ਸੌ ਬਾਈ ਸਿੰਘ ਨਾਲ ਚੜ੍ਹੇ।

ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤੇ ਸਿੰਘ ਸ਼ਹੀਦ ਹੋਏ ਸਰਹਿੰਦ ਵਿਚ ਦੋ ਪੋਹ, ਮੰਗਲਵਾਰ, ੧੭੬੨ ਬਿ. "ਸ੍ਰੀ ਸਾਹਿਬ" ਨਾਲ ਪਹਿਰ ਦਿਨ ਚੜ੍ਹੇ।

ਦਸਵੇਂ ਗੁਰੂ ਜੀ ਨੇ ੩੨ ਸਾਲ, ਗਿਆਰਾਂ ਮਹੀਨੇ ਗੁਰਿਆਈ ਕੀਤੀ।

ਹਜ਼ੂਰ ਜੋਤੀ ਜੋਤਿ ਸਮਾਏ ਕੱਤਕ ਸੁਦੀ ਪੰਜ, ੧੭੬੫ ਬਿ. ਨਦੇੜ ਵਿਚ ਦੋਇ ਪਹਿਰ ਰਾਤ ਗਈ।

ਮਾਤਾ ਸਾਹਿਬ ਦੇਵਾਂ ਦੀ ਗੋਦੀ ਖ਼ਾਲਸਾ ਪਾਇਆ।

ਮਾਤਾ ਸਾਹਿਬ ਦੇਵਾਂ ਸਮਾਏ ੧੭੬੬ ਬਿ. ਵਿੱਚ।

---

# ਕੁਛ ਮੇਰੇ ਵੱਲੋਂ

ਮੈਂ ਦਸ-ਯਾਰਾਂ ਸਾਲ ਦੀ ਉਮਰ ਤੋਂ ਸਿੱਖ ਇਤਿਹਾਸ ਪੜ੍ਹਨਾ ਸ਼ੁਰੂ ਕੀਤਾ। ਪਹਿਲਾਂ 'ਬੀਰ ਸਪੁੱਤਰ', 'ਸਿਦਕ ਖ਼ਾਲਸਾ', 'ਰਾਜ ਖਾਲਸਾ' ਆਦਿ ਕਵਿਤਾ ਵਿੱਚ ਲਿਖੇ ਗ੍ਰੰਥ ਪੜ੍ਹੇ। ਸ਼ਹੀਦੀ ਸਾਕਿਆਂ ਦਾ ਮੇਰੇ ਮਨ 'ਤੇ ਬਹੁਤ ਪ੍ਰਭਾਵ ਪਿਆ। ਫਿਰ ਗਿਆਨੀ ਗਿਆਨ ਸਿੰਘ ਦਾ 'ਪੰਥ ਪ੍ਰਕਾਸ਼' ਤੇ 'ਤਵਾਰੀਖ਼ ਗੁਰੂ ਖ਼ਾਲਸਾ' ਆਦਿ ਪੜ੍ਹੇ। ਜਿਉਂ ਜਿਉਂ ਪੜ੍ਹਦਾ ਗਿਆ, ਚਾਹ ਹੋਰ ਵਧਦੀ ਗਈ। ਢਾਡੀ ਬਣ ਕੇ ਮੈਂ 'ਸਿੱਖ ਇਤਿਹਾਸ ਦੀ ਖੋਜ' ਹੀ ਨਸ਼ਾਨਾ ਮਿੱਥ ਲਿਆ। ਫਿਰ ਗੁਰਮੁਖੀ (ਪੰਜਾਬੀ); ਉਰਦੂ, ਹਿੰਦੀ ਤੇ ਅੰਗਰੇਜ਼ੀ ਵਿੱਚ ਜੋ ਗ੍ਰੰਥ ਵੀ ਮੈਨੂੰ ਮਿਲਿਆ, ਮੈਂ ਬੜੇ ਧਿਆਨ ਨਾਲ

ਪੜ੍ਹਿਆ ਤੇ ਵਿਚਾਰਿਆ। ਮੇਰੀ ਪਹਿਲੀ ਇਤਿਹਾਸਕ ਪੁਸਤਕ 'ਸਿੱਖ ਰਾਜ ਕਿਵੇਂ ਗਿਆ' ੧੯੪੪ ਈ: ਵਿੱਚ ਛਪੀ। ਓਦੋਂ ਮੇਰੀ ਉਮਰ ਪੈਂਤੀ ਸਾਲ ਦੀ ਸੀ। ਉਸਨੂੰ ਪਾਠਕਾਂ ਨੇ ਏਨਾ ਪਸੰਦ ਕੀਤਾ, ਕਿ ਮੈਂ ਆਪ ਵੀ ਹੈਰਾਨ ਰਹਿ ਗਿਆ। ਇਹ ਸਭ ਗੁਰੂ ਦੀ ਕਿਰਪਾ ਸਮਝ ਕੇ ਮੈਂ ਧੰਨਵਾਦ ਵਜੋਂ ਸਿਰ ਝੁਕਾ ਦਿਤਾ। ਫਿਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੇ ਚਲਾਣੇ ਤਕ ਮੈਂ ਸਾਰਾ ਇਤਿਹਾਸ ਲੜੀਵਾਰ ਲਿਖਿਆ ਤੇ ਛਾਪਿਆ ਇਸ ਵੇਲੇ ਸਿੱਖ ਇਤਿਹਾਸ ਮੇਰੀ ਜ਼ਿੰਦਗੀ ਦੀ 'ਲਗਨ' ਬਣ ਗਿਆ ਹੈ।

'ਗੁਰ ਪ੍ਰਣਾਲੀਆਂ' ਵਿੱਚ ਲੇਖਕਾਂ ਨੇ ਜੋ ਤਾਰੀਖ਼ਾਂ ਲਿਖੀਆਂ ਹਨ, ਪਾਠਕ ਪੜ੍ਹ ਚੁਕੇ ਹਨ। ਹੇਠਾਂ ਮੈਂ ਉਹ ਤਾਰੀਖ਼ਾਂ ਦੇ ਰਿਹਾ ਹਾਂ, ਜੋ ਮੈਂ ਠੀਕ ਮੰਨੀਆਂ ਹਨ। (ਵੇਖੋ ਮਨੁੱਖਤਾ ਦੇ ਗੁਰੂ, ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਦੋਵੇਂ ਭਾਗ।) ਮੇਰਾ ਇਹ ਦਾਅਵਾ ਨਹੀਂ, ਕਿ ਜੋ ਮੈਂ ਲਿਖਿਆ ਹੈ, ਏਹਾ ਠੀਕ ਹੈ, ਤੇ ਬਾਕੀ ਸਭ ਗ਼ਲਤ। ਪਰ ਗੁਰੂ ਦੀ ਕਿਰਪਾ ਨਾਲ ਮੈਂ ਸੱਚ ਭਾਲਣ ਵਾਸਤੇ ਖੋਜ ਤੇ ਸਾਧਨਾ ਜ਼ਰੂਰ ਕੀਤੀ ਹੈ। ਤੇ ਫਿਰ ਜੋ 'ਸੱਚ' ਸਮਝਿਆ ਹੈ, ਉਹ ਲਿਖਿਆ ਹੈ। ਹੇਠਾਂ ਕੇਵਲ ਤਾਰੀਖ਼ਾਂ ਦੇਂਦਾ ਹਾਂ।

# ਗੁਰੂ ਨਾਨਕ ਦੇਵ ਜੀ

ਪ੍ਰਗਟੇ ਸਨੀਚਰਵਾਰ, ਵੀਹ ਵਿਸਾਖ, ਵਿਸਾਖ ਸੁਦੀ ਤਿੰਨ, ੧੫੨੬ ਬਿ. (ਵਰਤਮਾਨ) (੧੫ ਅਪ੍ਰੈਲ, ੧੫੬੯ ਈ.) ਤਲਵੰਡੀ ਰਾਏ ਭੋਇ (ਨਨਕਾਣਾ ਸਾਹਿਬ)। ਪਿਤਾ ਬਾਬਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ।

ਮਹਿਲ ਮਾਤਾ ਸੁਲੱਖਣੀ ਜੀ। ਵਿਆਹ ਭਾਦੋਂ ਸੁਦੀ ਸੱਤ, ੧੫੪੪ ਬਿ.। ਏਸੇ ਦਿਨ ਬਟਾਲੇ ਮੇਲਾ ਲਗਦਾ ਹੈ।

ਸਾਹਿਬਜ਼ਾਦੇ ਸ੍ਰੀ ਚੰਦ ਤੇ ਲਖਮੀ ਦਾਸ।

ਜੋਤੀ ਜੋਤਿ ਸਮਾਏ ਕਰਤਾਰਪੁਰ; ਸੋਮਵਾਰ, ਤੇਈ ਅੱਸੂ, ਅੱਸੂ ਸੁਦੀ ਦਸ*, ੧੫੯੬ ਬਿ. ਨੂੰ। ਕੁਲ ਉਮਰ ਸਤਰ ਸਾਲ, ਪੰਜ ਮਹੀਨੇ ਸਤ ਦਿਨ। (ਚੰਦ ਦੇ ਹਿਸਾਬ ਸੱਤ ਦਿਨ ਤੇ ਸੂਰਜ ਦੇ ਹਿਸਾਬ ਤਿੰਨ ਦਿਨ।)

# ਗੁਰੂ ਅੰਗਦ ਦੇਵ ਜੀ

ਪ੍ਰਗਟੇ ਪੰਜ ਵਿਸਾਖ, ਵਿਸਾਖ ਵਦੀ ਏਕਮ, ੧੫੬੧ ਬਿ., (੩੧ ਮਾਰਚ, ੧੫੦੪ ਈ.) ਨੂੰ ਐਤਵਾਰ ਅੰਮ੍ਰਿਤ ਵੇਲੇ, ਮੱਤੇ ਦੀ ਸਰਾਇ (ਸਰਾਏ ਨਾਂਗਾ) ਵਿਖੇ। ਪਿਤਾ ਫੇਰੂ ਮਲ ਤਰੇਹਣ, ਮਾਤਾ ਦਇਆ ਕੌਰ (ਸਭਰਾਈ)।

ਵਿਆਹ ੧੫੭੬ ਬਿ. ਵਿਚ ਪਿੰਡ ਸੰਘਰ (ਖਡੂਰ ਦੇ ਨੇੜੇ) ਦੇ ਰਹਿਣ ਵਾਲੇ

---

* ਗੁਰੂ ਜੀ ਦੇ ਅਵਤਾਰ ਧਾਰਨ ਦਾ ਪੁਰਬ ਕੱਤਕ ਪੂਰਨਮਾਸ਼ੀ ਨੂੰ ਤੇ ਜੋਤੀ ਜੋਤਿ ਸਮਾਉਣ ਦਾ ਦਸਵੇਂ ਸਰਾਧ ਵਾਲੇ ਦਿਨ ਮਨਾਇਆ ਜਾਂਦਾ ਹੈ। ਉਪਰਲੇ ਹਿਸਾਬ ਨਾਲ ਦੋਵੇਂ ਗ਼ਲਤ ਹਨ।

ਭਾਈ ਦੇਵੀ ਚੰਦ ਦੀ ਪੁੱਤਰੀ ਖੀਵੀ ਜੀ ਨਾਲ ਹੋਇਆ ।

ਜੋਤੀ ਜੋਤਿ ਸਮਾਏ ਮੰਗਲਵਾਰ, ਚੇਤ ਸੁਦੀ ਚਾਰ, ਤਿੰਨ ਵਿਸਾਖ, ੧੬੦੯ ਬਿ. ਖਡੂਰ ਵਿਚ । ਕੁੱਲ ਉਮਰ ੪੭ ਸਾਲ, ਗਿਆਰਾਂ ਮਹੀਨੇ, ਉਨੱਤੀ ਦਿਨ ।

# ਗੁਰੂ ਅਮਰ ਦਾਸ ਜੀ

ਪ੍ਰਗਟੇ ਬੁਧਵਾਰ, ਵਿਸਾਖ ਸੁਦੀ ੧੪, (ਦਸ ਜੇਠ), ੧੫੩੬ ਬਿ. (ਪੰਜ ਮਈ, ੧੪੭੯ ਈ:) ਪਿੰਡ ਬਾਸਰਕੇ । ਪਿਤਾ ਤੇਜ ਭਾਨ ਭੱਲਾ ਤੇ ਮਾਤਾ ਲਛਮੀ ਜੀ ।

ਵਿਆਹ ਗਿਆਰਾਂ ਮਾਘ, ੧੫੫੯ ਬਿ. ਨੂੰ ਦੇਵੀ ਚੰਦ ਬਹਿਲ ਦੀ ਪੁੱਤਰੀ ਰਾਮ ਕੌਰ ਨਾਲ ਹੋਇਆ ।

ਜੋਤੀ ਜੋਤਿ ਸਮਾਏ ਬੁਧਵਾਰ, ਭਾਦਰੋਂ ਸੁਦੀ ਪੰਜਰਾਂ, ਦੋ ਅੱਸੂ, ੧੬੩੧ ਬਿ. ਨੂੰ ਗੋਇੰਦਵਾਲ । ਕੁੱਲ ਉਮਰ ੯੫ ਸਾਲ, ਤਿੰਨ ਮਹੀਨੇ, ਤੇਈ ਦਿਨ ।

ਅੰਸ : ਬੀਬੀ ਦਾਨੀ, ਬੀਬੀ ਭਾਨੀ, ਬਾਬਾ ਮੋਹਨ, ਬਾਬਾ ਮੋਹਰੀ ।

ਜਨਮ ਬੀਬੀ ਭਾਨੀ ਇੱਕੀ ਮਾਘ, ੧੫੯੧ ਬਿ. ।

ਜਨਮ ਬਾਬਾ ਮੋਹਨ ੧੫੯੩ ਬਿ. ।

ਜਨਮ ਬਾਬਾ ਮੋਹਰੀ ੧੫੯੬ ਬਿ. ।

# ਗੁਰੂ ਰਾਮਦਾਸ ਜੀ

ਪ੍ਰਗਟੇ ਵੀਰਵਾਰ, ਕੱਤਕ ਵਦੀ ਦੋ, ਛੱਬੀ ਅਸੂ, ੧੫੯੧ ਬਿ., (੨੪ ਸਤੰਬਰ, ੧੫੩੪ ਈ:) ਚੂਨਾ ਮੰਡੀ, ਲਾਹੌਰ । ਪਿਤਾ ਹਰਿਦਾਸ ਸੋਢੀ, ਮਾਤਾ ਦਯਾ ਕੌਰ ਜੀ ।

ਵਿਆਹ ਬਾਈ ਫੱਗਣ, ੧੬੧੦ ਬਿ. ਬੀਬੀ ਭਾਨੀ ਜੀ ਨਾਲ ।

ਜੋਤੀ ਜੋਤਿ ਸਮਾਏ ਸੁਕਰਵਾਰ, ਭਾਦਰੋਂ ਸੁਦੀ ਤਿੰਨ, ਦੋ ਅਸੂ, ੧੬੩੮ ਬਿ. ਨੂੰ ਗੋਇੰਦਵਾਲ । ਕੁੱਲ ਉਮਰ ਛਿਆਲੀ ਸਾਲ, ਗਿਆਰਾਂ ਮਹੀਨੇ, ਸੱਤ ਦਿਨ ।

ਜਨਮ ਪ੍ਰਿਥੀ ਚੰਦ ੧੬੧੫ ਬਿ. ।

ਜਨਮ ਮਹਾਂਦੇਵ ੪ ਹਾੜ, ੧੬੧੭ ਬਿ. ।

ਜਨਮ ਗੁਰੂ ਅਰਜਨ ਦੇਵ ਜੀ, ੧੬੨੦ ਬਿ. ।

# ਗੁਰੂ ਅਰਜਨ ਦੇਵ ਜੀ

ਪ੍ਰਗਟੇ ਵੀਰਵਾਰ, ਵਿਸਾਖ ਵਦੀ ਸੱਤ, ਉੱਨੀ ਵਿਸਾਖ, ੧੬੨੦ ਬਿ. (੧੫ ਅਪ੍ਰੈਲ, ੧੫੬੩ ਈ.) ਗੋਇੰਦਵਾਲ । ਪਿਤਾ ਗੁਰੂ ਰਾਮਦਾਸ ਜੀ, ਮਾਤਾ ਭਾਨੀ ਜੀ ।

ਪਹਿਲਾ ਵਿਆਹ ੧੬੩੬ ਬਿ. ਵਿਚ ਭਾਈ ਚੰਦਨ ਦਾਸ ਦੀ ਸਪੁੱਤਰੀ ਰਾਮ ਦੇਵੀ ਜੀ ਨਾਲ ।

ਦੂਜਾ ਵਿਆਹ ਤੇਈ ਹਾੜ, ੧੬੪੬ ਬਿ. ਨੂੰ ਭਾਈ ਕਿਸ਼ਨ ਚੰਦ ਪਿੰਡ 'ਮੌ' ਨਿਵਾਸੀ ਦੀ ਪੁੱਤਰੀ ਗੰਗਾ ਜੀ ਨਾਲ ਹੋਇਆ ।

ਜੋਤੀ ਜੋਤਿ ਸਮਾਏ ਸ਼ੁੱਕਰਵਾਰ, ਜੇਠ ਸੁਦੀ ਚਾਰ, ਦੋ ਹਾੜ ੧੬੬੩ ਬਿ. ਲਾਹੌਰ। ਕੁੱਲ ਉਮਰ ੪੩ ਸਾਲ, ਇਕ ਮਹੀਨਾ, ਪੰਦਰਾਂ ਦਿਨ।

# ਗੁਰੂ ਹਰਿਗੋਬਿੰਦ ਸਾਹਿਬ

ਪ੍ਰਗਟੇ ਬੁਧਵਾਰ, ਹਾੜ ਵਦੀ ਛੇ, ਇੱਕੀ ਹਾੜ, ੧੬੫੨ ਬਿ. (੧੪ ਜੂਨ, ੧੫੯੫ ਈ.), ਨੱਗਰ ਵਡਾਲੀ। ਪਿਤਾ ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ।

ਪਹਿਲਾ ਵਿਆਹ ਦਮੋਦਰੀ ਜੀ ਨਾਲ, ਮਾਘ ਸੁਦੀ ਸੱਤ, ੧੬੬੧ ਬਿ.।

ਦੂਸਰਾ ਵਿਆਹ ਨਾਨਕੀ ਜੀ ਨਾਲ ੮ ਵਿਸਾਖ, ੧੬੭੦ ਬਿ.।

ਤੀਸਰਾ ਵਿਆਹ ਮਹਾਂਦੇਵੀ (ਮਰਵਾਹੀ) ਨਾਲ ਗਿਆਰਾਂ ਸਾਵਣ, ੧੬੭੨ ਬਿ.।

ਮਾਤਾ ਦਮੋਦਰੀ ਜੀ ਦੇ ਘਰ ਜਨਮੇ ਬਾਬਾ ਗੁਰਦਿਤਾ, ਬੀਬੀ ਵੀਰੋ, ਤੇ ਅਣੀਰਾਏ।

ਜਨਮ ਬਾਬਾ ਗੁਰਦਿਤਾ ਕੱਤਕ ਸੁਦੀ ਪੰਦਰਾਂ, ੧੬੭੦ ਬਿ.।

ਜਨਮ ਬੀਬੀ ਵੀਰੋ ੧੬੭੨ ਬਿ.।

ਜਨਮ ਅਣੀਰਾਏ ਛੱਬੀ ਮਾਘ, ੧੬੭੫ ਬਿ.।

ਮਾਤਾ ਨਾਨਕੀ ਜੀ ਦੇ ਘਰ ਜਨਮੇ ਅਟਲ ਰਾਏ ਤੇ ਗੁਰੂ ਤੇਗ ਬਹਾਦਰ।

ਜਨਮ ਅਟੱਲ ਰਾਏ ਅੱਸੂ ਵਦੀ ਦੱਸ, ੧੬੮੫ ਬਿ.।

ਮਾਤਾ ਮਰਵਾਹੀ ਦੇ ਘਰ ਸੂਰਜ ਮੱਲ ਜਨਮੇ ੧੬੭੪ ਬਿ.।

ਛੇਵੇਂ ਪਾਤਸ਼ਾਹ ਜੋਤੀ ਜੋਤਿ ਸਮਾਇ ੭ ਚੇਤ, ਚੇਤ ਸੁਦੀ ਪੰਜ, ਐਤਵਾਰ, ੧੭੦੧ ਬਿ. ਕੀਰਤਪੁਰ। ਕੁੱਲ ਉਮਰ ੪੮ ਸਾਲ, ੮ ਮਹੀਨੇ, ਪੰਦਰਾਂ ਦਿਨ।

# ਗੁਰੂ ਹਰਿ ਰਾਇ ਜੀ

ਪ੍ਰਗਟੇ ਸਨੀਚਰਵਾਰ, ੨੦ ਮਾਘ, ਮਾਘ ਸੁਦੀ ਤੇਰਾਂ, ੧੬੮੬ ਬਿ. (੨੬ ਜਨਵਰੀ, ੧੬੩੦ ਈ.) ਕੀਰਤਪੁਰ, ਬਾਬਾ ਗੁਰਦਿਤਾ ਤੇ ਮਾਤਾ ਨਿਹਾਲ ਕੌਰ ਘਰ।

ਵਿਆਹ: ਅਨੂਪ ਸ਼ਹਿਰ ਦੇ ਰਹਿਣ ਵਾਲੇ ਦਯਾ ਰਾਮ ਦੀ ਸਪੁੱਤਰੀ ਸੁਲੱਖਣੀ ਜੀ (ਕਿਸ਼ਨ ਕੌਰ) ਨਾਲ ਹਾੜ ਸੁਦੀ ਤਿੰਨ, ੧੬੯੭ ਬਿ. ਨੂੰ ਹੋਇਆ। ਮਾਤਾ ਕਿਸ਼ਨ ਕੌਰ ਘਰ ਦੋ ਪੁੱਤਰ ਹੋਏ। ਜਨਮ ਰਾਮ ਰਾਏ ੧੭੦੩ ਬਿ. ਤੇ ਜਨਮ ਗੁਰੂ ਕ੍ਰਿਸ਼ਨ ਸਾਹਿਬ ੮ ਸਾਵਣ, ੧੭੧੩ ਬਿ.।

ਸੱਤਵੇਂ ਪਾਤਸ਼ਾਹ ਜੋਤੀ ਜੋਤਿ ਸਮਾਏ ਐਤਵਾਰ, ਕੱਤਕ ਵਦੀ ੯, ਮਿਤੀ ਸੱਤ ਕੱਤਕ, ੧੭੧੮ ਬਿ.। ਕੁੱਲ ਉਮਰ ਇਕੱਤੀ ਸਾਲ, ੮ ਮਹੀਨੇ, ਸਤਾਰਾਂ ਦਿਨ।

# ਗੁਰੂ ਹਰਿਕ੍ਰਿਸ਼ਨ ਜੀ

ਪ੍ਰਗਟੇ ਸੋਮਵਾਰ, ਸਾਵਣ ਵਦੀ ਦੱਸ, ੮ ਸਾਵਣ, ੧੭੧੩ ਬਿ. (੭ ਜੁਲਾਈ, ੧੬੫੬ ਈ.) ਕੀਰਤਪੁਰ।

ਜੋਤੀ ਜੋਤਿ ਸਮਾਏ ਬੁੱਧਵਾਰ, ਚੇਤ ਸੁਦੀ ੧੪, ਤਿੰਨ ਵਿਸਾਖ, ੧੭੨੧ ਬਿ. ਦਿੱਲੀ ਕੁੱਲ ਉਮਰ ੭ ਸਾਲ, ੮ ਮਹੀਨੇ, ਛੱਬੀ ਦਿਨ।

# ਗੁਰੂ ਤੇਗ਼ ਬਹਾਦਰ ਜੀ

ਪ੍ਰਗਟੇ ਐਤਵਾਰ, ਵਿਸਾਖ ਵਦੀ ਪੰਜ, ਪੰਜ ਵਿਸਾਖ, ੧੬੭੮ ਬਿ. (ਇਕ ਅਪ੍ਰੈਲ, ੧੬੨੧ ਈ) ਅੰਮ੍ਰਿਤਸਰ। ਪਿਤਾ ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਨਾਨਕੀ ਜੀ।

ਵਿਆਹ : ਪੰਦਰਾਂ ਅੱਸੂ, ੧੬੮੯ ਬਿ. ਕਰਤਾਰਪੁਰ, ਮਹਿਲ ਗੁਜਰੀ ਜੀ।

ਜੋਤੀ ਜੋਤਿ ਸਮਾਏ ਵੀਰਵਾਰ, ਬਾਰਾਂ ਮੱਘਰ, ਮੱਘਰ ਸੁਦੀ ਪੰਜ, ੧੭੩੨ ਬਿ. ਦਿੱਲੀ। ਕੁੱਲ ਉਮਰ ੫੪ ਸਾਲ, ੭ ਮਹੀਨੇ ੭ ਦਿਨ।

# ਗੁਰੂ ਗੋਬਿੰਦ ਸਿੰਘ ਜੀ

ਪ੍ਰਗਟੇ ਸਨੀਚਰਵਾਰ, ਪੋਹ ਸੁਦੀ ਸੱਤ, ਤੇਈ ਪੋਹ, ੧੭੨੩ ਬਿ. (੨੨ ਦਸੰਬਰ, ੧੬੬੬ ਈ;) ਪਟਨਾ ਸਾਹਿਬ।

ਪਹਿਲਾ ਵਿਆਹ ਪੰਦਰਾਂ ਜੇਠ, ੧੭੩੦ ਬਿ. ਗੁਰੂ ਕੇ ਲਾਹੌਰ ਵਿੱਚ, ਲਾਹੌਰ ਨਿਵਾਸੀ ਭਾਈ ਹਰਿਜਸ ਦੀ ਸਪੁੱਤਰੀ ਜੀਤੋ ਜੀ ਨਾਲ ਹੋਇਆ।

ਦੂਸਰਾ ਵਿਆਹ ੭ ਵਿਸਾਖ, ੧੭੪੧ ਬਿ. ਲਾਹੌਰ ਨਿਵਾਸੀ ਭਾਈ ਰਾਮ ਸਰਨ ਕੁਮਰਾਵ ਦੀ ਸਪੁੱਤਰੀ ਸੁੰਦਰੀ ਜੀ ਨਾਲ ਹੋਇਆ।

ਤੀਸਰਾ ਵਿਆਹ ਵਿਸਾਖ, ੧੭੫੭ ਬਿ. ਨੂੰ ਰੁਹਤਾਸ (ਪੋਠੋਹਾਰ) ਨਿਵਾਸੀ ਭਾਈ ਰਾਮੂ ਦੀ ਸਪੁੱਤਰੀ ਸਾਹਿਬ ਦੇਵੀ ਜੀ ਨਾਲ ਹੋਇਆ।

ਜਨਮ ਬਾਬਾ ਅਜੀਤ ਸਿੰਘ ਜੀ ਤੇਈ ਮਾਘ, ੧੭੪੩ ਬਿ, ਮਾਤਾ ਸੁੰਦਰੀ ਜੀ ਦੇ ਘਰ।

ਜਨਮ ਬਾਬਾ ਜੁਝਾਰ ਸਿੰਘ ਜੀ ਇੱਕੀ ਚੇਤ, ੧੭੪੭ ਬਿ. ਮਾਤਾ ਜੀਤੋ ਜੀ ਦੇ ਘਰ

ਜਨਮ ਬਾਬਾ ਜ਼ੋਰਾਵਰ ਸਿੰਘ ਜੀ ਛੇ ਮਾਘ, ੧੭੫੩ ਬਿ., ਮਾਤਾ ਜੀਤੋ ਜੀ ਦੇ ਘਰ

ਜਨਮ ਬਾਬਾ ਫ਼ਤਹਿ ਸਿੰਘ ਜੀ ਚਾਰ ਫੱਗਣ, ੧੭੫੫ਬਿ. ਮਾਤਾ ਜੀਤੋ ਜੀ ਦੇ ਘਰ

ਪੰਥ ਸਾਜਿਆ ਪਹਿਲੀ ਵਿਸਾਖ, ੧੭੫੬ ਬਿ., (ਤੀਹ ਮਾਰਚ, ੧੬੯੯ ਈ: ।) ਕੇਸ ਗੜ੍ਹ ਸਾਹਿਬ।

ਮਾਤਾ ਜੀਤੋ ਜੀ ਸਮਾਣੇ ੧੭੫੭ ਬਿ., ਅਨੰਦਪੁਰ।

ਮਾਤਾ ਸਾਹਿਬ ਦੇਵਾਂ ਜੀ ਸਮਾਣੇ ੧. ੬੫ ਬਿ. ਦਿੱਲੀ ਵਿਚ।

ਮਾਤਾ ਸੁੰਦਰੀ ਜੀ ਸਮਾਣੇ ੧੮੦੪ ਬਿ. ਦਿੱਲੀ ਵਿਚ।

ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਵੀਰਵਾਰ ੮ ਕੱਤਕ, ਕੱਤਕ ਸੁਦੀ ਪੰਜ, ੧੭੬੫ ਬਿ., ਨਦੇੜ। ਕੁੱਲ ਉਮਰ ਇਕਤਾਲੀ ਸਾਲ, ੯ ਮਹੀਨੇ, ਪੰਦਰਾਂ ਦਿਨ।

---

# ਅੰਤਕਾ

"ਸਿੱਖ ਇਤਿਹਾਸ ਦੇ ਸੋਮੇ" ਪਹਿਲਾ ਭਾਗ, ਅਕਤੂਬਰ ੧੯੮੧ ਈ. ਵਿਚ ਛਪਿਆ, ਤੇ ਜਿਲਦ ਹੋ ਕੇ ੧੯੮੨ ਈ. ਦੇ ਆਰੰਭ ਵਿੱਚ ਪਾਠਕਾਂ ਦੇ ਹੱਥਾਂ ਤਕ ਪਹੁੰਚਿਆ। ਬਹੁਤ ਸਾਰੇ ਸੁਹਿਰਦ ਪਾਠਕਾਂ ਨੇ ਇਸਦੀ ਬਹੁਤ ਪ੍ਰਸੰਸਾ ਕੀਤੀ। ਸੁਭਾਵਕ ਹੈ, ਇਸ ਨਾਲ ਲੇਖਕ ਨੂੰ ਖ਼ੁਸ਼ੀ ਹੁੰਦੀ ਹੈ। ਕੁਝ ਚਿੱਠੀਆਂ ਵੀ ਆਈਆਂ। ਉਹਨਾਂ ਵਿੱਚੋਂ ਦੋ ਦਾ ਜ਼ਿਕਰ ਏਥੇ ਕਰਦਾ ਹਾਂ।

Mr. Khushi Mohamed.
No 1-Woodlands Terrace,
Flat (A), Ground Floor.
Castle Road.
Hong Kong.
10-4-1982 ਈ

੧ੴ

ਸ੍ਰੀ ਮਾਨ ਜੀ,

ਸਤਿ ਸ੍ਰੀ ਅਕਾਲ।

ਆਪ ਦੀ ਕਿਰਪਾ ਸਹਿਤ 'ਲਾਹੌਰ ਬੁਕ ਸ਼ਾਪ' ਵੱਲੋਂ ਪੁਸਤਕ 'ਸਿੱਖ ਇਤਿਹਾਸ ਦੇ ਸੋਮੇ' 30-3-1982 ਨੂੰ ਮਿਲੀ। ਆਪ ਦੀ ਘਾਲ ਸ਼ਲਾਘਾ ਯੋਗ ਹੈ।

ਇਹ ਇੱਕ ਅਲੂਣੀ ਸਿਲ ਸੀ, ਜੋ ਆਪ ਨੇ ਚਟਣੀ ਪ੍ਰਵਾਨ ਕੀਤੀ। ਇਹ ਉੱਦਮ ਕਰਨ ਵਾਸਤੇ "ਵਧਾਈ" ਪੇਸ਼ ਕਰ ਰਿਹਾ ਹਾਂ। ਇਸ ਸੀਰੀ ਦਾ ਭਾਗ ਦੂਜਾ ਤੇ ਤੀਜਾ ...ਵੀ ਵੇਖਣ ਦਾ ਚਾਹਵਾਨ ਹਾਂ।

ਸੁਭਚਿੰਤਕ
ਖ਼ੁਸ਼ੀ ਮੁਹੰਮਦ

---

(ਦੂਸਰੀ ਚਿੱਠੀ :—)
ਗੁਰਮੀਤ ਸਿੰਘ ਰੰਧਾਵਾ
ਐਮ. ਏ,
ਵਾਈਸ ਪ੍ਰਿੰਸੀਪਲ,

ਜੇ. ਐਸ. ਐਫ. ਐਚ. ਖਾ. ਹਾ. ਸੈ. ਸਕੂਲ
ਅੱਟਾ, ਡਾਕਘਰ ਗੁਰਾਇਆ
ਜ਼ਿਲਾ ਜਲੰਧਰ
19 ਮਾਰਚ, 1982

ਸਤਿਕਾਰ ਯੋਗ ਸੀਤਲ ਜੀ,

ਸਤਿ ਸ੍ਰੀ ਅਕਾਲ

ਬੇਨਤੀ ਹੈ, ਕਿ ਆਪ ਵੱਲੋਂ ਰਚਿਤ ਪੁਸਤਕ "ਸਿੱਖ ਇਤਿਹਾਸ ਦੇ ਸੋਮੇ" ਦਾ ਅੱਜ ਹੀ ਭੋਗ ਪਾਇਆ ਹੈ। ਇਹ ਇਕ ਅਜੇਹਾ ਅਦੁੱਤੀ ਤੇ ਅੱਤ ਲੋੜੀਂਦਾ ਕੰਮ ਹੈ,

ਜੋ ਅੱਜ ਤੋਂ ਬਹੁਤ ਚਿਰ ਪਹਿਲਾਂ ਹੋ ਜਾਣਾ ਚਾਹੀਦਾ ਸੀ। ਪਰ ਵਾਹਿਗੁਰੂ ਦੀ ਅਪਾਰ ਕਿਰਪਾ ਹੈ, ਕਿ ਇਹ ਕੰਮ ਆਪ ਵਰਗੇ ਬਜ਼ੁਰਗ ਤੇ ਹੰਢੇ ਹੋਏ ਸਿੱਖ-ਇਤਿਹਾਸ-ਵੇਤਾ ਵੱਲੋਂ ਅਰੰਭਿਆ ਗਿਆ ਹੈ। ਤੇ ਕਾਫ਼ੀ ਕੁਝ ਨੇਪਰੇ ਵੀ ਚੜ੍ਹ ਗਿਆ ਹੈ। ਵਾਹਿਗੁਰੂ ਆਪ ਨੂੰ ਬਲ ਤੇ ਉਮਰ ਬਖ਼ਸ਼ੇ ਤੇ ਇਸ ਲੜੀ ਦੀਆਂ ਅਗਲੀਆਂ ਕੜੀਆਂ ਵੀ ਜੜੀਆਂ ਜਾ ਸਕਣ। ਮੈਂ ਆਪ ਜੀ ਨੂੰ ਇਸ ਮਹਾਨ ਕੰਮ ਲਈ ਵਧਾਈ ਦੇਂਦਾ ਹਾਂ। ਅਜੇਹਾ ਕੰਮ ਕਰ ਸਕਣਾ ਦਿਲ ਗੁਰਦੇ ਦਾ ਕੰਮ ਹੈ। ਅਸੀਂ (ਸਿੱਖ) ਡੀਂਗਾਂ ਤਾਂ ਬੜੀਆਂ ਮਾਰਦੇ ਹਾਂ, 'ਪਿਦਰ-ਏ ਸੁਲਤਾਨ ਬੂਦ'* ਵਾਲੀ ਧਾਰਨਾ ਰਟੀ ਜਾ ਰਹੇ ਹਾਂ। ਇਸੇ ਕਰਕੇ ਹਾਲੇ ਤਕ ਸਹੀ ਸਿੱਖ ਇਤਿਹਾਸ ਵੀ ਲਿਖਿਆ ਨਹੀਂ ਜਾ ਸਕਿਆ। ਉਹੀ ਪੁਰਾਤਨ ਸਾਖੀਆਂ ਵਾਲੀਆਂ ਜੀਵਨੀਆਂ ਸਕੂਲਾਂ ਕਾਲਜਾਂ ਵਿੱਚ ਪੜ੍ਹਾਈ ਤੁਰੇ ਜਾਂਦੇ ਹਾਂ।......
ਕਿਰਪਾ ਕਰਕੇ ਹੇਠ ਲਿਖੀਆਂ ਪੁੱਛਾਂ ਦੇ ਉਤਰ ਦੇਣ ਦੀ ਖੇਚਲ ਕਰਨੀ।

1) ਸਫ਼ਾ ੧੫ ਉਤੇ 'ਪੰਚ ਦੋਖ' ਛਪਿਆ ਹੈ। ਅਰਥ ਸਮਝਾਉਣ ਦਾ ਯਤਨ ਕਰਨਾ।

2 ਸੱਤ ਸੁੱਧਾਂ ਕਿਹੜੀਆਂ ਕਿਹੜੀਆਂ ਹਨ ਤੇ ਸੁੱਧ ਦਾ ਅਰਥ ?

3) ਛੇ ਰਿਖੀ ਤੇ ਛੇ ਜਤੀ ਕਿਹੜੇ ਕਿਹੜੇ ਹਨ ?

ਸੁਭਚਿੰਤਕ
ਗੁਰਮੀਤ ਸਿੰਘ ਰੰਧਾਵਾ

---

ਮੈਂ ਰੰਧਾਵਾ ਸਾਹਿਬ ਦਾ ਬਹੁਤ ਧੰਨਵਾਦੀ ਹਾਂ, ਇਸ ਵਾਸਤੇ ਕਿ ਉਹਨਾਂ ਕੁਛ ਸਵਾਲ ਪੁੱਛੇ ਹਨ। ਮੈਂ ਜੋ ਕੁਛ ਵੀ ਹਾਂ, ਗੁਰੂ ਦੀ ਕਿਰਪਾ ਤੇ ਆਪਣੇ ਪਾਠਕਾਂ ਤੇ ਸਰੋਤਿਆਂ ਦੀ ਸਹਾਇਤਾ ਦਾ ਸਦਕਾ ਹਾਂ। ਪਾਠਕ ਤੇ ਸਰੋਤੇ ਮੇਰੇ ਉਤੇ ਸਵਾਲ ਕਰਦੇ ਰਹੇ। ਮੈਂ ਉਹਨਾਂ ਦਾ ਉੱਤਰ ਭਾਲਣ ਵਾਸਤੇ ਖੋਜ ਕਰਦਾ ਰਿਹਾ। ਇਸ ਤਰਾਂ ਸੁਤੇ ਸਿੱਧ ਹੀ ਮੇਰੇ ਗਿਆਨ ਵਿੱਚ ਵਾਧਾ ਹੁੰਦਾ ਰਿਹਾ।

ਰੰਧਾਵਾ ਸਾਹਿਬ ਨੂੰ ਮੈਂ ਚਿੱਠੀ ਰਾਹੀਂ ਉੱਤਰ ਦੇ ਚੁਕਾ ਹਾਂ। ਪਰ ਹੋਰ ਵੀ ਕਈ ਪਾਠਕਾਂ ਦੇ ਦਿਲ ਵਿੱਚ ਅਜੇਹੇ ਸਵਾਲ ਉਠਦੇ ਹੋਣਗੇ। ਇਸ ਲਈ ਮੈਂ ਕੁਛ-ਕ ਦੇ ਉਤਰ ਹੇਠਾਂ ਲਿਖ ਰਿਹਾ ਹਾਂ।

**ਨੌਂ ਨਾਥ, ਛੇ ਜਤੀ, ਚੌਰਾਸੀ ਸਿੱਧ,** ਏਸੇ ਪੁਸਤਕ ਦੇ ਪੰਨਾ ੪੦ ਉਤੇ ਆ ਚੁੱਕੇ ਹਨ।

**ਛੇ ਰਿਖੀ**—(ਰਿਸ਼ੀ ਇਸ਼ਵਾ ਮਿਤ੍ਰ, ਜਮਦਗਨ, ਵਸ਼ਿਸ਼ਟ, ਭਰਦਵਾਜ, ਗੋਤਮ, ਵਾਮਦੇਵ।

**ਖਟ ਦਰਸ਼ਨ** (ਛੇ ਸ਼ਾਸਤਰ)—੧ ਪੂਰਵ ਮੀਮਾਸਾਂ, ਕਰਤਾ ਜੈਮਨੀ ਮੁਨੀ। ੨ ਵੈਸ਼ੇਸ਼ਿਕ, ਕਰਤਾ ਕਣਾਦਿ ਮੁਨੀ। ੩ ਨਯਾਇ (ਯਾ ਤਰਕ ਸੰਗ੍ਰਹਿ), ਕਰਤਾ

---

* ਫ਼ਾਰਸੀ ਮੁਹਾਵਰਾ, ਅਰਥ ਹੈ : ਮੇਰਾ ਬਾਪ ਬਾਦਸ਼ਾਹ ਸੀ।

ਗੋਤਮ ਰਿਸ਼ੀ । ੪. ਪਾਤੰਜਲ, (ਯੋਗ ਦਰਸ਼ਨ) ਕਰਤਾ ਪਾਤੰਜਲੀ ਰਿਸ਼ੀ । ੫. ਸਾਂਖ, ਕਰਤਾ ਕਪਲ ਮੁਨੀ । ੬. ਵੇਦਾਂਤ, ਕਰਤਾ ਵੇਦ ਵਿਆਸ । (ਇਹਨਾਂ ਛੇ ਸ਼ਾਸਤਰਾਂ ਦੇ ਰਚਨਹਾਰਿਆਂ ਨੂੰ ਵੀ ਛੇ ਮੁਨੀ, ਜਾਂ ਛੇ ਰਿਖੀ ਕਹਿੰਦੇ ਹਨ ।)

**ਤਿੰਨ ਕਾਲ**—ਭੂਤ (ਬੀਤਿਆ ਹੋਇਆ ਸਮਾਂ), ਭਵਿੱਖ (ਆਉਣ ਵਾਲਾ ਸਮਾਂ), ਵਰਤਮਾਨ (ਬੀਤ ਰਿਹਾ ਸਮਾਂ) ।

**ਤਿੰਨ ਗੁਣ**—ਰਜੋ ਗੁਣ, ਸਤੋ ਗੁਣ, ਤਮੋ ਗੁਣ ।

**ਤਿਨ ਤਾਪ** :—ਆਧਿ (ਚਿੰਤਾ ਕਾਰਨ), ਬਿਆਧਿ (ਸਰੀਰਕ ਰੋਗ), ਉਪਾਧਿ (ਕਰਮਾਂ ਕਰਕੇ ਮਾਨਸਿਕ ਰੋਗ) ।

ਵਿਦਾਂਤ ਵਾਲਾ ਇਹਨਾਂ ਦੇ ਨਾਮ ਇਉਂ ਲਿਖਦਾ ਹੈ—੧ ਅਧਯਾਤਮ, ੨. ਅਧਿ ਭੋਤਕ, ੩. ਅਧੀ ਦੇਵਕ ।

**ਚਾਰ ਪਦਾਰਥ**—੧. ਧਰਮ, ੨. ਅਰਥ, ੩. ਕਾਮ (ਕਾਮਨਾ) ੪. ਮੋਖ (ਮੁਕਤੀ)

**ਚਾਰ ਜੁਗ**—ਸਤਿਜੁਗ, ਤਰੇਤਾ, ਦੁਆਪਰ, ਕਲਿਜੁਗ ।

**ਚਾਰ ਵੇਦ**—੧. ਸਾਮ ਵੇਦ, ੨. ਯਜੁਰ ਵੇਦ, ੩. ਰਿਗ ਵੇਦ, ੪. ਅਥਰਵ (ਅਥਰਬਨ) ਵੇਦ ।

**ਚਾਰ ਵਰਣ**—ਬ੍ਰਹਿਮਣ, ਛੱਤ੍ਰੀ, ਵੈਸ਼, ਸੂਦਰ ।

**ਚਾਰ ਆਸ਼ਰਮ**—ਬ੍ਰਹਮਚਰਯ, ਗ੍ਰਿਹਸਤ, ਬਾਨ ਪ੍ਰਸਤ, ਸੰਨਿਆਸੀ ।

**ਚਾਰ ਅਵਸਥਾ**—ਜਾਗਤ, ਸੁਪਨ, ਸਖੋਪਤ, ਤੁਰੀਆ ।

**ਚਾਰ ਮੁਕਤੀਆਂ**—੧. ਸ਼ਲੋਕ ਮੁਕਤੀ (ਭਗਤੀ ਕਰਕੇ ਈਸ਼ਵਰ ਲੋਕ ਵਿੱਚ ਪੁੱਜ ਜਾਣਾ । ੨. ਸਾਰੂਪ ਮੁਕਤੀ (ਈਸ਼ਵਰ ਦਾ ਰੂਪ ਹੋ ਜਾਣਾ) । ੩. ਸਾਮੀਪ ਮੁਕਤੀ (ਹਰ ਸਮੇਂ ਈਸ਼ਵਰ ਦੇ ਪਾਸ ਰਹਿਣਾ) । ੪. ਸਾਯੁਜਯ ਮੁਕਤੀ (ਈਸ਼ਵਰ ਵਿੱਚ ਅਭੇਦ ਹੋ ਜਾਣਾ) ।

**ਚਾਰ ਖਾਣੀਆਂ**—੧. ਅੰਡਜ (ਆਂਡਿਆਂ ਤੋਂ ਪੈਦਾ ਹੋਣ ਵਾਲੇ), ੨. ਜੇਰਜ (ਜਿਉਰ ਤੋਂ ਪੈਦਾ ਹੋਣ ਵਾਲੇ), ੩. ਸੇਤਜ (ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜੀਵ) । ੪. ਉਤਭੁਜ (ਧਰਤੀ ਤੋਂ ਪੈਦਾ ਹੋਣ ਵਾਲੀ ਬਨਸਪਤਿ) ।

**ਪੰਜ ਤੱਤ**—ਅਕਾਸ, ਵਾਯੂ, ਅਗਨੀ, ਜਲ, ਪ੍ਰਿਥਵੀ ।

**ਪੰਜ ਕੋਸ਼**—(ਮਿਆਨ ਵਾਂਗ ਰਖਿਆ ਕਰਨ ਵਾਲੀ ਵਸਤੂ)

੧. ਅਨੰਦਮਯ ਕੋਸ਼, ੨. ਵਿਗਿਆਨਮਯ ਕੋਸ਼, ੩. ਮਨੋਮਯਕੋਸ਼, ੪. ਪ੍ਰਾਣਮਯ ਕੋਸ਼, ੫. ਅੰਨਮਯ ਕੋਸ਼ ।

**ਪੰਚ ਦੋਖ**—੧. ਅਵਿੱਦਿਆ (ਅਗਿਆਨਤਾ) । ੨. ਅਸ਼ੰਮਤਾ (ਨਾ ਬਰਾਬਰੀ, ਰਾਏ ਨਾ ਮਿਲਨੀ) । ੩. ਰਾਗ (ਪਿਆਰ) । ੪. ਦਵੈਖ (ਦਵੈਸ਼, ਈਰਖਾ) । ੫. ਅਭੀ ਨਿਵੇਸ (ਗੁਣ ਵਿਸਾਰ ਕੇ ਔਗੁਣ ਭਾਲਣੇ, ਨਿੰਦਿਆ ਕਰਨੀ) ।

ਕੁਛ ਵਿਦਵਾਨ ਤਿੰਨ ਦੋਖ (ਦੋਸ਼) ਮੰਨਦੇ ਹਨ : ੧. ਮਲ ਦੋਖ (ਪਾਪਾਂ ਵਿੱਚ ਪਰਵਿਰਤ ਹੋ ਜਾਣਾ) । ੨. ਵਿਛੇਪ ਦੋਖ, (ਹਰ ਵੇਲੇ ਮਨ ਦਾ ਅਸ਼ਾਂਤ ਤੇ ਚੰਚਲ

ਰਹਿਣਾ। ੩. ਆਵਰਣ ਦੋਖ (ਅਗਿਆਨਤਾ)।

ਭਗਤ ਰਵਿਦਾਸ ਜੀ ਇਹ ਪੰਜ ਦੋਖ ਮੰਨਦੇ ਹਨ :—

"ਮ੍ਰਿਗ, ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ।
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ।"

(ਆਸਾ, ਪੰਨਾ ੪੮੬)

(ਮ੍ਰਿਗ, ਹਰਨ, ਨੂੰ ਕੰਨ-ਰਸ ਹੈ। ਮੀਨ, ਮੱਛੀ ਨੂੰ ਜੀਭ-ਰਸ ਹੈ। ਭ੍ਰਿੰਗ, ਭੌਰ ਨੂੰ ਵਾਸ਼ਨਾ ਦਾ ਰਸ ਹੈ। ਪਤੰਗੇ ਨੂੰ ਰੂਪ ਵੇਖਣ ਦਾ ਰਸ ਹੈ। ਕੁੰਚਰ ਹਾਥੀ ਨੂੰ ਕਾਮ ਦਾ ਵਿਸ਼ਾ ਹੈ।) ਇਹ ਜੀਵ ਇਕ ਇਕ ਦੋਖ (ਦੋਸ਼, ਕਮਜ਼ੋਰੀ) ਦੇ ਕਾਰਨ ਨਾਸ ਹੋ ਜਾਂਦੇ ਹਨ। ਆਦਮੀ ਵਿੱਚ ਇਹ ਪੰਜੇ ਦੋਸ਼ ਹਨ। ਉਹਦੇ ਬਚਾਉ ਦੀ ਕੀ ਆਸ।

ਕਾਮ, ਕਰੋਧ, ਲੋਭ, ਮੋਹ, ਹੰਕਾਰ। ਇਹ ਵੀ ਪੰਜ ਦੋਖ (ਦੋਸ਼, ਔਗੁਣ) ਮੰਨੇ ਗਏ ਹਨ। ਹਕੀਕਤ ਵਿੱਚ ਇਹ ਪੰਜੇ ਗੁਣ ਵੀ ਹਨ, ਜੇ ਹਦ ਦੇ ਅੰਦਰ ਰਹਿਣ ਤਾਂ। ਮਰਯਾਦਾ ਦੀ ਹੱਦ ਤੋਂ ਬਾਹਰ ਹੋ ਜਾਣ ਕਰਕੇ ਗੁਣ ਹੀ ਔਗੁਣ ਬਣ ਜਾਂਦੇ ਹਨ।

**ਸੱਤ ਸੁੱਧਾਂ** : (ਸੁੱਧ ਦਾ ਅਰਥ ਹੈ ਬੁੱਧੀ, ਗਿਆਨ)

"ਧੀਰਜ, ਬੁਧਿ, ਬਬੇਕ, ਬਲ, ਗਤਿਮਤਿ, ਔਸਰ, ਬਾਤ।
ਪ੍ਰੀਤਮ ਬਿਛਰੇ ਰੀ ਸਖੀ, ਭੂਲ ਗਈਂ ਸੁਧ ਸਾਤ।"

**ਸੱਤ ਅਵਸਥਾ**—੧. ਅਗਯਾਨ, ੨. ਆਵਰਣ, ੩. ਭਰਾਂਤੀ, ੪. ਪਰੋਛ ਗਿਯਾਨ ੫. ਅਪਰੋਛ ਗਿਯਾਨ, ੬. ਸ਼ੋਕ ਦਾ ਨਾਸ ਹੋਣਾ, ੭. ਖ਼ੁਸ਼ੀ।

**ਅਸ਼ਟ ਧਾਤ** : (ਅੱਠ ਧਾਤਾਂ) ਇਹਨਾਂ ਅੱਠ ਧਾਤਾਂ (ਵਸਤੂਆਂ) ਤੋਂ ਸਰੀਰ ਦੀ ਬਣਤ ਬਣੀ ਹੈ। ੧. ਅਸਥਿ (ਹੱਡੀ), ੨. ਮੱਜਾ (ਮਿਝ), ੩. ਰੁਧਰ (ਲਹੂ), ੪. ਤ੍ਵਚਾ (ਖੱਲੜੀ), ੫. ਮਾਸ, ੬. ਮੇਦ (ਰੰਮ), ੭. ਵੀਰਯ, ੮. ਨਾੜੀ।

ਮਾਦਨਿਆਤੀ ਧਾਤਾਂ ਵੀ ਅੱਠ ਹੀ ਮੁਖੀ ਮੰਨੀਆਂ ਗਈਆਂ ਹਨ। ੧. ਸੋਨਾ, ੨. ਚਾਂਦੀ ੩. ਲੋਹਾ, ੪. ਜਿਸਤ, ੫. ਕਲੀ, ੬. ਤਾਂਬਾ, ੭. ਸਿੱਕਾ, ੮. ਪਿੱਤਲ (ਭਰਤ)।

**ਨੌਂ ਗ੍ਰਹਿ** :—ਸੂਰਜ, ਚੰਦ, ਮੰਗਲ, ਬੁਧ, ਬ੍ਰਿਹਸਪਤ, ਸ਼ੁਕਰ, ਛਨਿਛਰ, ਰਾਹੂ, ਕੇਤੂ।

**ਨੌਂ ਰਸ** : (ਕਵਿਤਾ ਆਦਿ ਸਾਹਿਤ ਦੇ) ਸ਼ਿੰਗਾਰ, ਬੀਰ ਰਸ, ਕਰਣਾ, ਅਦਿਭੁਤ, ਹਾਸਯ, ਭਯਾਨਕ, ਬੀਭਤਸ, ਰੋਦਰ, ਸ਼ਾਂਤੀ ਰਸ।

**ਨੌਂ ਦਵਾਰ** : (ਸਰੀਰ ਦੇ) ਦੋ ਨੇਤਰ, ਦੋ ਕੰਨ ਦੋ ਨਾਸਾਂ, ਇਕ ਮੂੰਹ, ਇਕ ਮਲ ਦਾ ਨਿਕਾਸ ਤੇ ਇਕ ਪੇਸ਼ਾਬ ਦਾ ਨਿਕਾਸ।

**ਨੌਂ ਨਿਧਾਂ** :—ਪਦਮ, ਮਾਂਹ ਪਦਮ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ।

(ਨਿਧ ਦਾ ਅਰਥ ਹੈ, ਸੰਪਤੀ। ਧਨ ਦੌਲਤ, ਖ਼ਰੀਦੋ ਫ਼ਰੋਖ਼ਤ ਦਾ ਹੁਨਰ।)

**ਨੌਂ ਪ੍ਰਕਾਰ ਦੀ ਭਗਤੀ**—ਸ੍ਰਵਣ, ਕੀਰਤਨ, ਸਿਮਰਨ, ਪਾਦ ਸੇਵਨ (ਚਰਨਾਂ

ਦੀ ਸੇਵਾ), ਅਰਚਨਾ (ਪੂਜਾ), ਬੰਦਨਾ, ਦਾਸ ਭਾਵ, ਮਿੱਤਰਤਾ, ਆਤਮ ਨਵੇਦਨ (ਤਨ, ਮਨ, ਧਨ ਅਰਪਨ ਕਰ ਦੇਣਾ)।

**ਦਸ ਇਦਰੇ**—(ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ) ਗਿਆਨ ਇੰਦਰੇ : ਕੰਨ, ਨੇਤਰ, ਜੀਭ, ਨਾਸਾਂ, ਤ੍ਵਚਾ (ਖੱਲੜੀ)।

ਪੰਜ ਕਰਮ ਇੰਦਰੇ—ਮੁੱਖ, ਹੱਥ, ਪੈਰ, ਮਲ ਦਾ ਰਸਤਾ, ਪੇਸ਼ਾਬ ਦਾ ਰਸਤਾ।

**ਦਸ ਅਵਤਾਰ** : ਮੱਛ, ਕਛੂ (ਕਛੂ ਕੁੰਮਾ), ਬੈਰਾਹ (ਸੂਰ), ਨਰਸਿੰਘ, ਵਾਮਨ, ਪਰਸ ਰਾਮ, ਰਾਮ ਚੰਦਰ, ਕ੍ਰਿਸ਼ਨ, ਬੁਧ, ਕਲਕੀ। (ਪਹਿਲੇ ਨੌਂ ਹੋ ਚੁਕੇ ਹਨ, ਤੇ ਦਸਵਾਂ ਅਜੇ ਹੋਣ ਵਾਲਾ ਹੈ। ਇਹ ਹਿੰਦੂ ਮੱਤ ਅਨਸਾਰ ਹਨ।)

**ਚੌਦਾਂ ਰਤਨ**—"ਧਨ, ਧਨੰਤਰ, ਧੇਨ, ਹਯ, ਕਮਲਾ, ਸੰਖ, ਗਜਿੰਦ।
ਜ਼ਹਿਰ, ਸੁਰਾ, ਮਨਿ ਕਲਪਤਰੂ, ਰੰਭਾ, ਅੰਮ੍ਰਿਤ, ਚੰਦ।"

ਧਨ (ਸੋਨਾ, ਚਾਂਦੀ, ਰੁਪਇਆ), ਧਨੰਤਰ ਵੈਦ (ਹਿਕਮਤ ਜਾਨਣ ਵਾਲਾ), ਧੇਨ, (ਕਾਮਧੇਨ ਗਊ), ਘੋੜਾ, ਕਮਲ ਮਾਇਆ ਲਛਮੀ, ਸੰਖ, ਹਾਥੀ (ਹਯ), ਜ਼ਹਿਰ, ਸ਼ਰਾਬ, ਮਣੀ, ਕਲਪਤਰੂ, ਕਲਪ ਬਿਰਛ (ਜਿਸਦੇ ਹੇਠ ਬੈਠਿਆਂ ਜੋ ਵੀ ਖ਼ਿਆਲ ਆਵੇ, ਪੂਰਾ ਹੋ ਜਾਂਦਾ ਹੈ), ਰੰਭਾ ਅਪੱਛਰਾਂ, ਸੁੰਦਰ ਇਸਤਰੀ, ਅੰਮ੍ਰਿਤ, ਚੰਦ।

**ਚੌਦਾਂ ਵਿੱਦਿਆ** :—(ਵਿੱਦਿਆ ਕਈ ਪ੍ਰਕਾਰ ਦੀਆਂ ਹਨ, ਪਰ ਪੁਰਾਤਨ ਵਿੱਦਵਾਨਾਂ ਨੇ ਚੌਦਾਂ ਮੁੱਖ ਮੰਨੀਆਂ ਹਨ।) ੧. ਬ੍ਰਹਮ ਗਿਆਨ (ਆਤਮਕ ਵਿੱਦਿਆ। ੨. ਰਸਾਇਣ ਵਿੱਦਿਆ, ੩. ਸ਼ਰੁਤੀ ਵਿੱਦਿਆ (ਧਾਰਮਿਕ ਗ੍ਰੰਥਾਂ ਦੀ ਕਥਾ ਕਰਨਾ), ੪. ਵੇਦਾਂਤ। ੫. ਜੋਤਸ਼ ਵਿੱਦਿਆ, ੬. ਵਯਾਕਰਣ, ੭. ਧਨੁਰ ਵਿੱਦਿਆ ਸ਼ਸਤਰ ਵਿੱਦਿਆ), ੮. ਜਲ ਤਰੰਗ ਵਿੱਦਿਆ (ਤਰਨਾ ਆਦਿ), ੯. ਮੰਤਰ ਵਿੱਦਿਆ, ੧੦. ਵੈਦਿਕ ਵਿੱਦਿਆ, ੧੧. ਕੋਕ ਵਿੱਦਿਆ (ਕੋਕ ਸ਼ਾਸਤਰ, ਕਾਮ ਸੂਤਰਾਂ ਦੀ ਜਾਣਕਾਰੀ), ੧੨. ਵਾਹਨ ਵਿੱਦਿਆ (ਘੋੜੇ, ਰਥ ਆਦਿ ਚਲਾਉਣੇ) ੧੩. ਵਾਜਨ ਵਿੱਦਿਆ (ਸਾਜ਼ ਵਜਾਉਣੇ), ੧੪. ਨਟ ਵਿੱਦਿਆ (ਸਾਂਗ ਭਰਨੇ, ਤਮਾਸ਼ੇ ਕਰਨੇ)।

**ਸੋਲਾਂ ਕਲਾਂ** : (ਕਲਾ ਦਾ ਅਰਥ ਹੈ ਸ਼ਕਤੀ) ਪੁਰਾਤਨ ਵਿੱਦਵਾਨਾਂ ਨੇ ਇਹ ਸੋਲਾਂ ਕਲਾਂ ਮੰਨੀਆਂ ਹਨ —੧. ਪ੍ਰਿਥਵੀ, ੨ ਜਲ, ੩ ਅਗਨੀ, ੪ ਵਾਯੂ, ੫ ਅਕਾਸ਼, ੬ ਪਰਾਣ, ੭ ਇੰਦ੍ਰਯ, ੮ ਨਾਮ, ੯ ਕਰਮ, ੧੦ ਸਰਧਾ, ੧੧ ਲੋਕ, ੧੨ ਤਪ, ੧੩ ਮੰਤਰ, ੧੪ ਮਨ, ੧੫ ਵੀਰਯ ੧੬ ਸਰਾਰ।

**ਅਠਾਰਾਂ ਸਿੱਧੀਆਂ**—੧ ਅਣਿਮਾ (ਪ੍ਰਮਾਣੂ ਵਾਂਗ ਛੋਟਾ ਹੋ ਜਾਣਾ), ੨ ਮਹਿਮਾ, ਸਥੂਲ ਹੋ ਜਾਣਾ, ੩ ਗਰਿਮਾ, ਭਾਰਾ ਹੋ ਜਾਣਾ, ੪ ਲਘਿਮਾ, ਹਲਾ ਹੋ ਜਾਣਾ, ੫ ਪ੍ਰਾਪਤੀ, ਇੱਛਿਆ ਅਨਸਾਰ ਸਭ ਕੁਛ ਪਰਾਪਤ ਹੋ ਸਕਣਾ, ੬ ਪ੍ਰਕਾਰਮਯ, ਇੱਛਿਆ ਅਨਸਾਰ ਪ੍ਰਿਥਵੀ ਵਿੱਚ ਛਿਪ ਜਾਣਾ, ਜਾਂ ਪ੍ਰਗਟ ਹੋ ਜਾਣਾ, ੭ ਵਸ ਕਰਣ, ਹਰ ਵਸਤੂ ਨੂੰ ਆਪਣੇ ਵੱਸ ਵਿੱਚ ਕਰ ਲੈਣਾ, ੮. ਈਸ਼ਤਾ, ਪਦਾਰਥਾਂ ਨੂੰ ਰਚਣ ਤੇ ਖੈ ਕਰਨ ਦੀ ਸ਼ਕਤੀ, ੯. ਅਨਰੂਪੀ ਸਿਧੀ, ਭੁੱਖ ਤੇਹ ਤੋਂ ਮੁਕਤ ਹੋ ਜਾਣਾ, ੧੦. ਸ੍ਰਵਣ ਸਿਧੀ, ਦੂਰ ਬੈਠਿਆਂ ਸੁਣ ਲੈਣਾ, ੧੧. ਦਰਸ਼ਨ ਸਿੱਧੀ, ਦੂਰ ਦੀਆਂ ਚੀਜ਼ਾਂ ਵੇਖ ਲੈਣਾ,

੧੨. ਮਨੋਬੇਗ ਸਿਧੀ, ਮਨ ਦੀ ਰੁਚੀ ਅਨਸਾਰ ਹਰ ਥਾਂ ਪੁੱਜ ਜਾਣਾ ੧੩. ਕਾਮਰੂਪ ਸਿਧੀ, ਇੱਛਿਆ ਅਨਸਾਰ ਰੂਪ ਧਾਰ ਲੈਣਾ, ੧੪. ਪਰਕਾਂਯ ਪ੍ਰਵੇਸ ਸਿਧੀ, ਭੂਤ ਵਾਂਗ ਦੂਸਰੇ ਦੇ ਸਰੀਰ ਵਿਚ ਪਰਵੇਸ਼ ਕਰ ਸਕਣਾ, ੧੫. ਸਵਛੰਦ ਮ੍ਰਿਤਯੂ, ਇੱਛਿਆ ਅਨੁਸਾਰ ਦੇਹ ਤਿਆਗਣਾ, ੧੬. ਸੁਰ ਕਰੀੜਾ ਸਿਧੀ, ਅਪੱਛਰਾਂ ਤੇ ਦੇਵਤਿਆਂ ਨੂੰ ਗ੍ਰਿਸਤ ਕਰਦੇ ਵੇਖਣਾ, ੧੭. ਸੰਕਲਪ ਸਿਧੀ, ਦਿਲ ਦੇ ਸੰਕਲਪ ਪੂਰੇ ਹੋ ਜਾਣਾ, ੧੮. ਅਪ੍ਰਹਤਿਗਤਿ ਸਿੱਧੀ, ਜਿਥੇ ਇੱਛਿਆ ਹੋਵੇ, ਓਥੇ ਝੱਟ ਪੁੱਜ ਜਾਣਾ।

**ਅਠਾਰਾਂ ਪੁਰਾਣ** : ੧. ਮਤਸਯ ਪੁਰਾਣ, ੨. ਮਾਰ ਕੰਡੇਯ ਪੁਰਾਣ, ੩. ਭਵਿਖਯਤ ਪੁਰਾਣ, ੪. ਭਾਗਵਤ ਪੁਰਾਣ, ੫. ਬ੍ਰਹਮ ਪੁਰਾਣ, ੬. ਬ੍ਰਹਮਾਂਡ ਪੁਰਾਣ, ੭. ਬ੍ਰਹਮ ਵਰਤ ਪੁਰਾਣ, ੮. ਵਾਮਨ ਪੁਰਾਣ, ੯. ਵਾਯੂ ਪੁਰਾਣ, ੧੦. ਵਿਸ਼ਨੂੰ ਪੁਰਾਣ, ੧੧. ਵਰਾਹ ਪੁਰਾਣ, ੧੨ ਅਗਨਿ ਪੁਰਾਣ, ੧੩. ਨਾਰਦ ਪੁਰਾਣ, ੧੪. ਪਦਮ ਪੁਰਾਣ, ੧੫. ਲਿੰਗ ਪੁਰਾਣ, ੧੬. ਗਰੜ ਪੁਰਾਣ, ੧੭. ਕੂਰਮ ਪੁਰਾਣ, ੧੮. ਸਕੰਦ ਪੁਰਾਣ।

**ਸਤਾਈ ਸਿਮ੍ਰਤੀਆਂ** : (ਪ੍ਰਸਿੱਧ ਸਤਾਈ ਹਨ, ਪਰ ਚਾਰ ਹੋਰ ਮਿਲਾ ਕੇ ਇਕਤੀ ਬਣ ਜਾਂਦੀਆਂ ਹਨ। ਸਭ ਤੋਂ ਪ੍ਰਮੁਖ ਮਨੂੰ ਸਿਮ੍ਰਿਤੀ ਹੈ।) ੧. ਮਨੂੰ ਸਿਮ੍ਰਿਤੀ; ੨. ਯਾਗਯਵਲਕਯ, ੩. ਲਘੁਅਤ੍ਰਿ, ੪. ਅਤ੍ਰੀ ੫. ਵ੍ਰਿਧਅਤ੍ਰਿ, ੬. ਵਿਸ਼ਨੂੰ, ੭. ਲਘੁਹਾਰੀਤ, ੮. ਵ੍ਰਿਧ ਹਾਰੀਤ, ੯. ਔਸ਼ਨਸ, ੧੦. ਔਸ਼ਨਸ ਸਹਿੰਤਾ, ੧੧ ਆਂਗਿਰਸ ੧੨. ਯਮ, ੧੩. ਆਪਸਤੰਬ, ੧੪. ਸੰਵਰਤ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਪਾਰਾਸ਼ੁਰ, ੧੮. ਵ੍ਰਿਹਤ ਪਾਰਾਸ਼ੁਰੀ, ੧੯. ਵਿਆਸ, ੨੦. ਲਘੁਵਿਆਸ ੨੧. ਸੰਖ, ੨੨. ਲਿਖਤ, ੨੩. ਦਕ, ੨੪. ਗੌਤਮ, ੨੫. ਵ੍ਰਿਧ ਗੋਤਮ, ੨੬. ਸ਼ਾਂਤਾਤਪ, ੨੭. ਵਾਸ਼ਿਸ਼ਟ, ੨੮. ਪੁਲਸਤਯ, ੨੯. ਬੁਧ, ੩੦. ਕਸ਼ਪ, ੩੧. ਨਾਰਦ ਸਿਮਿਰਤੀ।

**ਸਤਾਈ ਨਛੱਤ੍ਰ :** (ਅਰਥ ਤਾਰੇ) ੧. ਅਸ਼ਵਿਨੀ ੨. ਭਰਣੀ, ੩. ਕ੍ਰਿਤਕਾ, ੪. ਰੋਹਣੀ, ੫. ਮ੍ਰਿਗਸ਼ਰ, ੬. ਆਰਦਰਾ, ੭. ਪੁਨਰਵਸੁ, ੮. ਪੁਖਯ, ੯. ਸ਼ਲੇਖਾ, ੧੦. ਮਘਾ, ੧੧. ਪੂਰਵਾਫਾਲਗੁਨੀ, ੧੨. ਉਤਰਾ ਫਾਲਗੁਨੀ, ੧੩. ਹਸਤ, ੧੪. ਚਿਤ੍ਰਾ ੧੫. ਸਵਾਂਤੀ, ੧੬. ਵਿਸ਼ਾਖਾ, ੧੭. ਅਨੁਰਾਧਾ, ੧੮. ਜਯੇਸ਼ਠਾ, ੧੯. ਮੂਲ, ੨੦. ਪੂਰਵਾਖਾੜਾ, ੨੧. ਉਤਰਾਖਾੜਾ, ੨੨. ਸ੍ਰਾਵਣ, ੨੩. ਧਨਿਸਠਾ, ੨੪. ਸ਼ਤਭਿਖਾ, ੨੫. ਪੂਰਵਾਭਦ੍ਰਪਦਾ, ੨੬: ਉਤਰਾਭਦ੍ਰਪਦਾ, ੨੭. ਰੇਵਤੀ।

(ਕਈ ਵਿਦਵਾਨ ਅਠਾਈਵਾਂ 'ਅਭਿਜਾਤ' ਨਛੱਤ੍ਰ ਵੀ ਮੰਨਦੇ ਹਨ।

(ਇਹ ਖਿਲਾਰਾ ਬਹੁਤ ਹੈ, ਪਰ ਏਥੇ ਹੀ ਬੱਸ ਕਰਦੇ ਹਾਂ।)

ਵਾਹਿਗੁਰੂ ਦੀ ਕਿਰਪਾ ਨਾਲ ਦੂਸਰਾ ਭਾਗ ਸੰਪੂਰਣ ਹੋਇਆ।

ਸੀਤਲ ਭਵਨ, ਮਾਡਲ ਗਰਾਮ
ਲੁਧਿਆਣਾ-੨

ਸੋਹਣ ਸਿੰਘ ਸੀਤਲ
-੫-੧੯੮੨ ਈ:

ਨੋਟ : ਤੀਜੇ ਭਾਗ ਵਿਚ ਕਵੀ ਸੰਤੋਖ ਸਿੰਘ ਦੀ ਮਹਾਨ ਰਚਨਾ 'ਨਾਨਕ ਪ੍ਰਕਾਸ਼' ਹੈ।